# ਨਾਦ ਵੇਦ ਬੀਚਾਰੁ

(ਜਪੁਜੀ ਵਿਆਖਿਆ)

ਵਿਸ਼ੇਸ਼ ਤੌਰ ਤੇ ਗੁਰਮਤਿ ਦੇ ਪ੍ਰਚਾਰਕਾਂ ਲਈ

ਵਿਆਖਿਆਕਾਰ : ਧਰਮ ਸਿੰਘ (ਨਿਹੰਗ ਸਿੰਘ)

NAAD VED BICHAR

*by*

Dharam Singh (Nihang Singh)

ਪਹਿਲਾ ਸੰਸਕਰਣ : 1996

*ਸਰਵਰਕ :*
ਸੁਖਵੰਤ

*ਪ੍ਰਕਾਸ਼ਕ :*
ਧਰਮ ਸਿੰਘ (ਨਿਹੰਗ ਸਿੰਘ)
937/2, ਗੁਰੂ ਨਾਨਕ ਸਟਰੀਟ,
ਸਮਰਾਲਾ ਰੋਡ, ਖੰਨਾ—141 401

*ਟਾਈਪ ਸੈਟਿੰਗ :*
ਸੁਰਜੀਤ ਕੰਪਿਊਟਰਜ਼
5, ਮਨਜੀਤ ਨਗਰ, ਬਸਤੀ ਸ਼ੇਖ
ਜਲੰਧਰ। ਫੋਨ : 203346

*ਛਾਪਕ :*
ਟੈਗੋਰ ਪ੍ਰਿੰਟਰਜ਼
ਜਲੰਧਰ।

ਮੁੱਲ : 40 ਰੁਪਏ

ੴ ਸਤਿਗੁਰ ਪ੍ਰਸਾਦਿ॥

# ਪ੍ਰਸਤਾਵਨਾ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਦੱਸਿਆ ਗਿਆ ਗੁਰਮੁਖ ਗਾਡੀ ਰਾਹ ਅਭੇਦ ਭਗਤੀ ਹੈ। ਅਭੇਦ ਭਗਤੀ ਦਾ ਅਰਥ ਹੁੰਦਾ ਹੈ ਆਤਮਾ ਅਤੇ ਪਰਮਾਤਮਾ ਵਿਚਲੇ ਅੰਤਰ ਦਾ ਸਮਾਪਤ ਹੋ ਜਾਣਾ। ਆਤਮਾ ਦਾ ਪਰਮਾਤਮਾ ਰੂਪ ਹੋ ਕੇ ਉਸ ਵਿਚ ਹੀ ਸਮਾ ਜਾਣਾ, ਲੀਨ ਹੋ ਜਾਣਾ। ਇਸ ਅਭੇਦ ਭਗਤੀ ਵਿਚ ਮਾਇਆ ਰੂਪੀ ਦੇਹ ਜਾਂ ਸਰੀਰ ਦੀ ਪੂਜਾ ਵਾਸਤੇ ਕੋਈ ਥਾਂ ਨਹੀਂ ਹੈ। ਇਸ ਭਗਤੀ ਵਿਚ ਅੱਖਾਂ ਨਾਲ ਵੇਖਣ ਵਾਲੀ ਵੀ ਕੋਈ ਵਸਤੂ ਨਹੀਂ ਹੁੰਦੀ। ਇਸ ਵਿਚ ਗੱਲ ਕੇਵਲ ਮਨ ਵਿਚ ਗਿਆਨ ਦਾ ਪੈਦਾ ਹੋਣਾ ਅਤੇ ਉਸ ਪਾਰਬ੍ਰਹਮ ਦੀ ਹੋਂਦ ਦਾ ਯਕੀਨ ਆਉਣਾ ਜਾਂ ਸਮਝ ਆ ਜਾਣੀ ਹੀ ਹੈ। ਇਹ ਭਗਤੀ ਆਪਣੀ ਕਿਸਮ ਦੀ ਕੇਵਲ ਇਕੋ ਇਕ ਭਗਤੀ ਹੈ ਇਉਂ ਕਹਿ ਲਵੋ ਕਿ ਸੰਸਾਰ ਤੋਂ ਛੁਟਕਾਰੇ ਦੀ ਕੇਵਲ ਇਕੋ ਇਕ ਵਿਧੀ ਗੁਰਮਤਿ ਗ੍ਰਹਿਣ ਕਰਨ ਰੂਪੀ ਵਿਧੀ ਹੀ ਹੈ। ਗੁਰਬਾਣੀ ਵਿਚ ਫੁਰਮਾਨ ਹੈ :—"ਫਾਂਸਨ ਕੀ ਬਿਧਿ ਸਭ ਕੋਊ ਜਾਨੈ, ਛੂਟਨ ਕੀ ਇਕੁ, ਕੋਈ।" (ਪੰਨਾ ੩੩੧) ਸੋ ਇਸ ਤੋਂ ਇਲਾਵਾ ਕੋਈ ਵੀ ਵਿਧੀ ਸੰਸਾਰ ਵਿਚ ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਪਾ ਲੈਣ ਦੀ ਨਹੀਂ ਹੈ।

ਸੰਸਾਰ ਦੀਆਂ ਹੋਰ ਮੱਤਾਂ ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ, ਉਹ ਸਾਰੀਆਂ ਦੀਆਂ ਸਾਰੀਆਂ ਭੇਦ ਭਗਤੀ ਰੂਪ ਹਨ, ਉਨ੍ਹਾਂ ਮੱਤਾਂ ਵਿਚ ਤਾਂ ਪੰਜ ਤੱਤਾਂ ਦੇ ਸਰੀਰ ਦੀਆਂ ਮੂਰਤੀਆਂ ਤਕ ਦੀ ਪੂਜਾ ਕੀਤੀ ਜਾਂਦੀ ਹੈ। ਇਨ੍ਹਾਂ ਮੱਤਾਂ ਵਾਲੇ ਪ੍ਰਭੂ ਨੂੰ ਆਪਣੇ ਅੰਦਰ ਦੀ ਬਜਾਏ ਬਾਹਰੋਂ ਖੋਜਦੇ ਹਨ ਅਤੇ ਆਪਣੀ ਭਗਤੀ ਰਾਹੀਂ ਆਪਣੇ ਦੇਵਤੇ ਜਾਂ ਗੁਰੂ ਪੀਰ ਜਿਸਦੀ ਉਹ ਪੂਜਾ ਕਰਦੇ ਹਨ, ਨੂੰ ਖ਼ੁਸ਼ ਕਰਕੇ ਆਪਣੀਆਂ ਅੱਖਾਂ ਰਾਹੀਂ ਦਰਸ਼ਨ ਕਰ ਲੈਣ ਦੀ ਇੱਛਾ ਰੱਖਦੇ ਹਨ। ਸੋ ਇਸ ਭਗਤੀ ਵਿਚ ਉਹ ਆਪਣੇ ਇਸ਼ਟ ਜਾਂ ਦੇਵਤੇ ਨਾਲ ਇਕ ਰੂਪ ਹੋ ਜਾਣ ਦੀ ਗੱਲ ਕਿਧਰੇ ਵੀ ਨਹੀਂ ਕਰਦੇ, ਇਸ ਕਰਕੇ ਉਨ੍ਹਾਂ ਦਾ ਆਪਣੇ ਇਸ਼ਟ ਨਾਲੋਂ ਵੱਖਰਾ ਸਰੂਪ ਹਰ ਵੇਲੇ ਬਣਿਆ ਰਹਿੰਦਾ ਹੈ। ਭਾਵੇਂ ਉਨ੍ਹਾਂ ਨੇ ਦੇਵਤਿਆਂ ਨੂੰ ਖ਼ੁਸ਼ ਕਰ ਲੈਣ ਉਪਰੰਤ ਪ੍ਰਗਟ ਹੋ ਕੇ ਵਰ ਜਾਂ ਸਰਾਪ ਦੇ ਪ੍ਰਾਪਤ ਕਰ ਲੈਣ ਦੀਆਂ ਬੇਅੰਤ ਝੂਠੀਆਂ ਸਾਖੀਆਂ ਘੜ ਰੱਖੀਆਂ ਹਨ, ਜਿਨ੍ਹਾਂ ਨੂੰ ਗੁਰਬਾਣੀ ਵਿਚ ਇਉਂ ਕਹਿ ਕੇ ਨਕਾਰਿਆ ਗਿਆ ਹੈ :—

"ਸਿੰਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆਂ॥

ਨਾਮ ਬਿਨਾਂ ਸਭਿ ਕੂੜੁ ਗਾਲ੍ਹੀ ਹੋਛੀਆਂ॥ (ਪੰਨਾ ੭੬੧)

ਜਿਸਦਾ ਅਰਥ ਇਹ ਹੈ ਕਿ ਸਿਮਰਤੀਆਂ ਅਤੇ ਸ਼ਾਸਤਰਾਂ ਵਿਚਲੀਆਂ ਸਾਖੀਆਂ, ਹੋਛੀਆਂ ਗੱਲਾਂ ਹਨ। ਭਾਵ ਬਾਹਰਲੇ ਸਰੀਰ ਦੀਆਂ ਹੀ ਕਹਾਣੀਆਂ ਹਨ। ਘਟ (ਹਿਰਦੇ) ਵਿਚਲੇ ਰਾਮ ਦੀ ਉਨ੍ਹਾਂ ਕੋਲ ਕੋਈ ਗੱਲ ਨਹੀਂ। ਉਨ੍ਹਾਂ ਵਿਚ ਇਕ ਵੀ ਐਸੀ ਗੱਲ ਨਹੀਂ,

ਜੋ ਸਰੀਰ ਵਿਚਲੇ ਨਿਰਾਕਾਰ 'ਰਾਮ ਕੀ ਅੰਸ਼' ਬਾਰੇ ਕੋਈ ਜਾਣਕਾਰੀ ਕਰਾਉਂਦੀ ਹੋਵੇ। ਉਥੇ ਕੇਵਲ ਰਾਜੇ ਰਾਣੀਆਂ ਦੀਆਂ ਕਹਾਣੀਆਂ ਹਨ। ਪਰ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਉਸ ਜਾਗਤ-ਜੋਤ ਪਰਮੇਸ਼ਰ ਦੀ ਬਾਣੀ ਹੈ ਜਿਹੜੀ ਕਿ ਮਨੁੱਖੀ ਜਾਮੇ ਵਿਚਲੇ ਜੀਵ ਨੂੰ ਪਰਮੇਸ਼ਰ ਨੇ ਆਪ ਜਗਾ ਕੇ ਉਸ ਦੁਆਰਾ ਆਪ ਉਚਾਰਣ ਕਰਵਾਈ ਹੈ। ਇਹ ਜਾਗਰਿਤ ਅਵਸਥਾ ਵਾਲਿਆਂ ਦੀ ਬਾਣੀ ਸੰਸਾਰ ਦੇ ਸੁੱਤੇ ਹੋਏ ਜੀਵਾਂ ਨੂੰ ਜਗਾਉਣ ਵਾਲੀ ਹੈ। ਇਹ ਸਾਰੀ ਬਾਣੀ ਜੀਵਾਂ ਨੂੰ, ਉਸ ਨਿਰਾਕਾਰ ਪ੍ਰਮੇਸ਼ਰ ਦਾ ਉਪਦੇਸ਼ ਹੈ ਜਿਸ ਨਾਲ ਮਾਇਆ ਲਿਪਤ ਸੰਸਾਰੀ ਜੀਵਾਂ ਨੇ ਜਾਗ ਕੇ, ਆਪਣੇ ਨਿਜ ਸਰੂਪ ਜਾਗਤ ਜੋਤ ਪ੍ਰਮੇਸ਼ਰ ਵਿਚ ਲੀਨ ਹੋ ਜਾਣਾ ਹੈ। ਇਥੇ ਸ਼ਰਤ, ਕੇਵਲ ਪ੍ਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਹਾਸਲ ਕਰ ਲੈਣ ਦੀ ਹੀ ਹੈ। ਉਸ ਪ੍ਰਮੇਸ਼ਰ ਦੀ ਕਿਰਪਾ ਤੋਂ ਬਿਨਾਂ ਗੁਰਬਾਣੀ ਵਿਚਲੇ ਸ਼ਬਦ ਭੇਦ ਦਾ ਸਮਝ ਵਿਚ ਆਉਣਾ ਅਸੰਭਵ ਹੈ।

ਹੁਣ ਇਕ ਪਾਸੇ ਤਾਂ ਗੁਰਬਾਣੀ ਵਿਚ ਕੇਵਲ ਨਿਰਾਕਾਰ ਦੀ ਹੀ ਗੱਲ ਹੈ। ਕਿਉਂਕਿ ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਰਾਹੀਂ ਸੰਸਾਰੀ ਜੀਵਾਂ ਨੂੰ ਨਿਰਾਕਾਰ ਦੇ ਦਰਸ਼ਨ ਕਰਵਾਉਣੇ ਹਨ ਜਾਂ ਇਉਂ ਕਹਿ ਲਵੋ ਕਿ ਉਸ ਨਿਰਾਕਾਰ ਪਰਮੇਸ਼ਰ ਦੀ ਪੂਰੀ ਜਾਣਕਾਰੀ ਕਰਾਉਣੀ ਹੈ। ਬਾਕੀ ਦੂਜੇ ਪਾਸੇ ਅਸੀਂ ਜੋ ਭਾਸ਼ਾ ਬੋਲਦੇ ਹਾਂ, ਜਾਂ ਸੰਸਾਰ ਵਿਚ ਜਿਹੜੀਆਂ ਭਾਸ਼ਾਵਾਂ ਪੜ੍ਹਾਈਆਂ ਜਾਂਦੀਆਂ ਹਨ, ਉਹ ਸਾਰੀਆਂ ਮਾਇਆ ਦੀ ਗੱਲ ਸਮਝਣ ਸਮਝਾਉਣ ਵਾਲੀਆਂ ਹਨ। ਜਿਵੇਂ ਅਸੀਂ ਜਦ ਮਾਂ-ਬਾਪ, ਭੈਣ-ਭਰਾ, ਇਸਤਰੀ-ਪੁਰਸ਼, ਲੜਕਾ-ਲੜਕੀ, ਸੱਸ ਸਹੁਰਾ ਆਦਿ ਰਿਸ਼ਤਿਆਂ ਦੀ ਗੱਲ ਕਰਦੇ ਹਾਂ ਤਾਂ ਉਹ ਸਾਰੇ ਦੇ ਸਾਰੇ ਸੰਸਾਰੀ ਰਿਸ਼ਤੇ ਸਰੀਰਕ ਸੰਬੰਧਾਂ ਦੇ ਰਿਸ਼ਤੇ ਹੀ ਹਨ, ਪਰ ਜਦ ਇਹੋ ਹੀ ਰਿਸ਼ਤੇ ਨਿਰਾਕਾਰੀ ਸੰਬੰਧਾਂ ਵਾਸਤੇ ਵਰਤੇ ਜਾਣਗੇ ਤਾਂ ਇਨ੍ਹਾਂ ਦੇ ਅਰਥ ਬਦਲ ਜਾਣਗੇ। ਇਸੇ ਲਈ ਗੁਰਬਾਣੀ ਵਿਚ ਸੰਸਾਰੀ ਰਿਸ਼ਤਿਆਂ ਨੂੰ "ਮਾਸਹੁ ਸਭੇ ਸਾਕੁ" ਭਾਵ ਹੱਡ ਮਾਸ ਦੇ ਰਿਸ਼ਤੇ ਕਿਹਾ ਹੈ।

ਨਿਰਾਕਾਰ ਦੇ ਦੇਸ਼ ਦੀ ਬੋਲੀ ਅਤੇ ਸਾਡੀ ਮਾਇਆਪੁਰੀ ਦੀ ਬੋਲੀ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਗੁਰਬਾਣੀ ਦੇ ਹੁਣ ਤਕ ਦੇ ਟੀਕਾਕਾਰਾਂ ਨੇ ਇਸ ਬੋਲੀ ਦੇ ਭੇਤ ਨੂੰ ਨਹੀਂ ਸੀ ਸਮਝਿਆ, ਸੋ ਉਨ੍ਹਾਂ ਨੇ ਲਫ਼ਜ਼ਾਂ (ਸ਼ਬਦਾਂ) ਦੇ ਅਰਥ ਭੇਦ-ਭਗਤੀ ਵਾਲੇ ਵਿਦਵਾਨਾਂ ਦੇ ਅਨੁਸਾਰ ਹੀ ਕਰ ਲਏ ਜਿਸ ਨਾਲ ਗੁਰਬਾਣੀ ਦੇ ਅਰਥ ਜੋ ਅੱਜ ਸਾਡੇ ਕੋਲ ਮੌਜੂਦ ਹਨ, ਉਹ ਭੇਦ-ਭਗਤੀ ਅਤੇ ਅਭੇਦ-ਭਗਤੀ ਦਾ ਮਿਲਗੋਭਾ ਬਣ ਗਏ ਹਨ। ਗੁਰਮਤਿ ਵਿਚਲੀ ਹੁਕਮ ਫਿਲਾਸਫੀ, ਜਿਸ ਅਨੁਸਾਰ ਜੀਵ ਦਾ ਜੰਮਣਾ-ਮਰਨਾ ਹੁਕਮੁ ਅਧੀਨ ਮੰਨਿਆ ਗਿਆ ਹੈ, ਉਸ ਵਿਚੋਂ ਕਰਮ ਫਿਲਾਸਫੀ, ਜਿਸ ਵਿਚ ਜੰਮਣਾ ਮਰਨਾ ਜੀਵ ਦੇ ਆਪਣੇ ਕਰਮਾਂ ਅਨੁਸਾਰ ਹੈ, ਜਾਂ ਦੂਜੇ ਸ਼ਬਦਾਂ ਵਿਚ ਜੀਵ ਦੇ ਆਪਣੇ ਵਸ ਵਿਚ ਹੈ, ਦੀ ਗੰਧ ਆਉਂਦੀ ਹੈ। ਕਹਿਣ ਤੋਂ ਭਾਵ ਇਹ ਹੈ ਕਿ ਦੋਵੇਂ ਆਪਾ ਵਿਰੋਧੀ ਵਿਚਾਰਧਾਰਾਵਾਂ ਇਕੱਠੀਆਂ ਕਿਵੇਂ ਚਲ ਸਕਦੀਆਂ ਹਨ ਜਦ ਕਿ ਇਨ੍ਹਾਂ ਦਾ ਬਹਾਉ ਤਾਂ ਪੂਰਬ ਤੇ ਪੱਛਮ ਦੀ ਤਰ੍ਹਾਂ ਇਕ ਦੂਜੇ ਤੋਂ ਇਕ ਦਮ ਉਲਟ ਦਿਸ਼ਾਵਾਂ ਵਾਲਾ ਹੈ। ਭਗਤ ਕਬੀਰ ਜੀ ਨੇ ਬਾਣੀ ਵਿਚ ਗੰਗਾ ਤੇ ਜਮੁਨਾ ਦਾ ਭਾਵ ਸਮਝਾਇਆ ਹੈ। ਭਗਤ ਜੀ

ਅਨੁਸਾਰ ਜਮੁਨਾ ਮਨ ਦੀ ਵਿਚਾਰਧਾਰਾ ਦਾ ਨਾਉਂ ਹੈ, ਜਿਸਨੂੰ ਗੁਰਮਤਿ ਵਿਚ ਮਨ ਮੱਤ ਮੰਨਿਆ ਗਿਆ ਹੈ। ਮਨਮੱਤੀਏ ਜਮ ਦੇ ਮਾਰਗ ਦੇ ਪਾਂਧੀ ਹੋਣ ਕਰਕੇ ਆਵਾਗਉਣ ਭਾਵ ਜੰਮਣ ਮਰਨ ਦੇ ਚੱਕਰ ਵਿਚ ਪਏ ਰਹਿੰਦੇ ਹਨ ਜਦ ਕਿ ਗੰਗਾ ਗਿਆਨ ਸਰੂਪਣੀ, ਧੁਰ ਕੀ ਬਾਣੀ, ਗੁਰਮਤਿ ਵਿਚਾਰਧਾਰਾ ਦਾ ਨਾਉਂ ਹੈ। ਇਸ ਲਈ ਗੁਰਮਤਿ ਭਾਵ ਗਿਆਨ-ਗੰਗਾ ਹੁਕਮ ਫਿਲਾਸਫ਼ੀ ਹੈ ਅਤੇ ਜਮੁਨਾ ਭਾਵ ਕਾਸ਼ੀ ਮਤ ਕਰਮ ਫਿਲਾਸਫੀ ਹੈ। ਇਸ ਲਈ ਹੁਕਮ ਨੂੰ ਮੰਨਣ ਵਾਲਾ ਗੁਰਬਾਣੀ ਦਾ ਧਾਰਨੀ ਮਨੁੱਖ ਗੁਰਮੁਖ ਕਹਾਉਂਦਾ ਹੈ ਅਤੇ ਮਨਮਤ ਨੂੰ ਮੰਨਣ ਵਾਲਾ, ਕਾਸ਼ੀ ਮੱਤ ਦੀ ਪੁੰਨ ਪਾਪ ਦੀ ਵਿਚਾਰਧਾਰਾ ਵਿਚ ਯਕੀਨ ਰੱਖਣ ਵਾਲਾ ਮਨਮੁਖ ਕਹਾਉਂਦਾ ਹੈ। ਸੋ ਦੋਹਾਂ ਦੇ ਵਿਚਾਰ ਆਪਾ-ਵਿਰੋਧੀ ਭਾਵ ਇਕ ਦੂਸਰੇ ਤੋਂ ਉਲਟ ਰਸਤਿਆਂ ਤੇ ਚਲਣ ਵਾਲੇ ਹੁੰਦੇ ਹਨ। ਇਸ ਲਈ ਦੋਹਾਂ (ਹੁਕਮੀ ਤੇ ਕਰਮੀ) ਦਾ ਕੋਈ ਮੇਲ ਨਹੀਂ ਹੋ ਸਕਦਾ।

ਗੁਰੂ ਗ੍ਰੰਥ ਸਾਹਿਬ ਨੂੰ ਜੇ ਪੂਰਨ ਗੁਰੂ ਮੰਨ ਲਈਏ ਫਿਰ ਇਹ ਮਸਲਾ ਆਪਣੇ ਆਪ ਹੀ ਹੱਲ ਹੋ ਜਾਂਦਾ ਹੈ। ਪਰ ਅਸੀਂ ਤਾਂ ਪੱਕੀ ਬਾਣੀ ਨੂੰ ਸਮਝਣ ਲਈ ਸਗੋਂ ਉਲਟ ਕੱਚੀਆਂ ਬਾਣੀਆਂ ਤੇ ਦੰਭ ਕਥਾਵਾਂ ਆਦਿ ਦਾ ਆਸਰਾ ਹੀ ਲੈਂਦੇ ਰਹੇ ਹਾਂ। ਇਸੇ ਲਈ ਗੁਰਬਾਣੀ ਦੇ ਸਭ ਟੀਕਿਆਂ ਵਿਚ ਆਪਾ-ਵਿਰੋਧੀ ਗੱਲਾਂ ਮਿਲਦੀਆਂ ਹਨ। ਗੁਰਬਾਣੀ ਤਾਂ ਆਪਣੀ ਡਿਕਸ਼ਨਰੀ (ਸ਼ਬਦ-ਕੋਸ਼) ਆਪ ਹੀ ਹੈ। ਭਾਵੇਂ ਦੂਜੀਆਂ ਡਿਕਸ਼ਨਰੀਆਂ ਨਾਲ ਬਹੁਤ ਜਗ੍ਹਾ ਇਸਦਾ ਮੇਲ ਹੈ, ਪਰ ਇਸ ਬਾਣੀ ਵਿਚ ਆਏ ਹੋਏ ਸੈਂਕੜੇ ਲਫ਼ਜ਼ਾਂ ਦੇ ਅਰਥ ਬਾਣੀ ਵਿਚ ਹੀ ਦੇਣ ਦਾ ਅਰਥ ਹੀ ਇਹ ਸੀ ਕਿ ਗੁਰਬਾਣੀ ਨੂੰ ਸਮਝਣ ਲੱਗਿਆਂ, ਉਨ੍ਹਾਂ ਖਾਸ ਲਫ਼ਜ਼ਾਂ ਦੇ ਅਰਥਾਂ ਨੂੰ ਗੁਰਬਾਣੀ ਵਿਚੋਂ ਹੀ ਸਮਝਿਆ ਜਾਵੇ। ਜੇ ਇਸ ਤਰ੍ਹਾਂ ਦਾ ਧਿਆਨ ਪਹਿਲਾਂ ਤੋਂ ਹੀ ਰੱਖਿਆ ਜਾਂਦਾ ਤਾਂ ਉਲਝਣਾਂ ਤੋਂ ਬਚਿਆ ਜਾ ਸਕਦਾ ਸੀ।

ਗੁਰਬਾਣੀ ਦੇ ਸਹੀ ਅਰਥਾਂ ਦੇ ਸਮਝ ਨਾ ਆਉਣ ਦਾ ਦੂਸਰਾ ਕਾਰਨ ਇਹ ਹੈ ਕਿ ਜਾਗਦਿਆਂ ਦੀ ਕਹੀ ਹੋਈ ਗੱਲ ਦੇ ਅਰਥ ਸੁੱਤਿਆਂ ਨੇ ਸਮਝਾਉਣੇ ਸ਼ੁਰੂ ਕਰ ਦਿੱਤੇ। ਭਾਵ ਕਿ ਕਾਸ਼ੀ ਮੱਤ ਦੇ ਧਾਰਨੀਆਂ, ਜਿਨ੍ਹਾਂ ਨੂੰ ਗੁਰਮਤਿ ਵਿਚ ਮਨਮੁਖ ਜਾਂ ਸੁੱਤੇ ਹੋਏ ਮੰਨਿਆ ਗਿਆ ਹੈ ਉਨ੍ਹਾਂ ਨੇ ਬਾਣੀ ਦੇ ਅਰਥ ਜਾਣ ਬੁਝ ਕੇ ਆਪਣੀ ਮੱਤ ਅਨੁਸਾਰ ਹੀ ਤੋੜ ਮਰੋੜ ਦਿੱਤੇ ਜਿਸਦਾ ਅਸਰ ਇਹ ਹੋਇਆ ਕਿ ਸਿੱਖ ਮੱਤ ਦਾ ਸਰੂਪ ਅਤੇ ਹਿੰਦੂ ਮੱਤ ਦਾ ਸਰੂਪ ਇਕੋ ਜਿਹਾ ਹੀ ਲੱਗਣ ਲੱਗ ਪਿਆ। ਕਿਉਂਕਿ ਦਸਮ ਪਾਤਸ਼ਾਹ ਤੋਂ ਬਾਅਦ ਸਿੱਖੀ ਦੇ ਪ੍ਰਚਾਰ ਦਾ ਕੰਮ ਉਹਨਾਂ ਲੋਕਾਂ ਕੋਲ ਚਲਾ ਗਿਆ, ਜਿਨ੍ਹਾਂ ਲੋਕਾਂ ਦੀ ਆਪਣੀ ਮੱਤ ਦੀ ਗੁਰਮਤਿ ਵਿਚ ਵਿਰੋਧਤਾ ਕੀਤੀ ਗਈ ਸੀ। ਉਨ੍ਹਾਂ ਅਨਮਤੀ ਲੋਕਾਂ ਨੇ ਅਜਿਹੀਆਂ ਸ਼ਾਤਰਾਨਾਂ ਚਾਲਾਂ ਹਾਕਮਾਂ ਨਾਲ ਮਿਲ ਕੇ ਚੱਲੀਆਂ, ਕਿ ਮੂਰਤੀ ਪੂਜਾ ਤੇ ਪੱਥਰ ਪੂਜਾ ਜਿਸਦੀ ਕਿ ਬਾਣੀ ਵਿਚ ਖੁਲ੍ਹੇਆਮ ਮੁਖ਼ਾਲਫ਼ਤ ਕੀਤੀ ਗਈ ਹੈ, ਨੂੰ ਭਗਤਾਂ ਨਾਲ ਮਨਘੜੰਤ ਸਾਖੀਆਂ ਰਾਹੀਂ ਇਸ ਤਰੀਕੇ ਨਾਲ ਜੋੜਿਆ ਕਿ ਗੁਰਦੁਆਰਿਆਂ ਵਿਚ ਪੱਥਰ ਦੀਆਂ ਮੂਰਤੀਆਂ ਦੀ ਪੂਜਾ ਹੋਣ ਲੱਗ ਪਈ। ਇਥੇ ਹੀ ਬਸ ਨਹੀਂ ਕੀਤੀ ਸਗੋਂ ਉਸਦੇ ਨਾਲ-ਨਾਲ ਕੁਝ ਐਸੇ ਇਤਿਹਾਸਕ ਗ੍ਰੰਥ ਤਿਆਰ ਕਰਵਾਏ ਗਏ ਜਿਨ੍ਹਾਂ ਵਿਚ ਸੱਚ ਤਾਂ ਨਾ-ਮਾਤਰ ਹੀ ਹੈ ਬਾਕੀ ਸਭ ਝੂਠੀਆਂ ਕਹਾਣੀਆਂ ਲਿਖ-ਲਿਖ ਕੇ ਸਿੱਖਾਂ ਨੂੰ ਗੁਰਬਾਣੀ

ਦੇ ਸਹੀ ਅਰਥਾਂ ਨਾਲੋਂ ਉੱਕਾ ਹੀ ਤੋੜ ਕੇ ਰੱਖ ਦਿੱਤਾ। ਜਿਵੇਂ ਵੇਦਾਂ ਦੇ ਤੱਤ ਗਿਆਨ ਦਾ, ਪਿੱਛੋਂ ਸ਼ਾਸਤਰਾਂ ਨੇ ਸਫ਼ਾਇਆ ਕਰਕੇ ਰੱਖ ਦਿੱਤਾ ਸੀ ਉਹੀ ਤਰੀਕਾ ਗੁਰਮਤਿ ਦੇ ਸਹੀ ਪ੍ਰਚਾਰ ਜਾਂ ਤੱਤ ਗਿਆਨ ਨੂੰ ਪ੍ਰਗਟ ਹੋਣ ਤੋਂ ਰੋਕਣ ਲਈ ਵਰਤਿਆ ਗਿਆ।

ਗੁਰਦੁਆਰਾ ਸੁਧਾਰ ਲਹਿਰ ਤੋਂ ਪਿੱਛੋਂ, ਗੁਰਦੁਆਰਿਆਂ ਵਿਚੋਂ ਤਾਂ ਮੂਰਤੀਆਂ ਬਾਹਰ ਕੱਢ ਦਿੱਤੀਆਂ ਗਈਆਂ ਪਰ ਸਾਡੇ ਟੀਕਿਆਂ ਅਤੇ ਪ੍ਰਚਾਰ ਵਿਚੋਂ ਮੂਰਤੀਆਂ ਦੀ ਮਨੌਤ ਦਾ ਇਹ ਖ਼ਿਆਲ ਅਜੇ ਤਕ ਨਹੀਂ ਗਿਆ। ਹਿੰਦੂ ਮੱਤ ਦਾ ਪ੍ਰਭਾਵ ਜਿਹੜਾ ਕਿ ਹਜ਼ਾਰਾਂ ਸਾਲਾਂ ਤੋਂ ਸਾਡੀ ਮਾਨਸਿਕਤਾ ਵਿਚ ਰਚਿਆ ਹੋਇਆ ਹੈ, ਛੇਤੀ ਕੀਤਿਆਂ ਸਾਡਾ ਪਿੱਛਾ ਛੱਡਦਾ ਨਜ਼ਰ ਨਹੀਂ ਆਉਂਦਾ।

ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਦੀ ਰਚਨਾ ਇਸ ਢੰਗ ਨਾਲ ਕੀਤੀ ਗਈ ਹੈ ਕਿ ਇਸ ਵਿਚਲੇ ਸਾਰੇ ਤਰਕ ਇਕ ਦੂਸਰੇ ਨਾਲ ਸਮਾਨੰਤਰ, ਇਕੋ ਦਿਸ਼ਾ ਵਿਚ ਚਲਾਏ ਹੋਏ ਤੀਰਾਂ ਸਮਾਨ ਹਨ। ਇਸੇ ਲਈ ਕਿਸੇ ਵੀ ਪੰਗਤੀ ਦਾ ਅਰਥ ਦਿਸ਼ਾਹੀਨ ਹੋਣ ਨਾਲ, ਸੈਂਕੜੇ ਦੂਸਰੇ ਤੀਰ ਉਸ ਨਾਲ ਟਕਰਾਉਂਦੇ ਦਿਖਾਈ ਦੇਣ ਲਗਦੇ ਹਨ ਜਿਸ ਨਾਲ ਬਾਣੀ ਦੇ ਅਰਥ ਆਪਾ ਵਿਰੋਧੀ ਲੱਗਣ ਲੱਗ ਜਾਂਦੇ ਹਨ ਜਦਕਿ ਗੁਰਬਾਣੀ ਦੀ ਸਭ ਤੋਂ ਵੱਡੀ ਖ਼ੂਬੀ ਹੀ ਇਹ ਹੈ ਕਿ ਇਸ ਵਿਚਲਾ ਕੋਈ ਭੀ ਖ਼ਿਆਲ ਆਪਾ-ਵਿਰੋਧੀ ਨਹੀਂ ਹੈ। ਇਸੇ ਕਰਕੇ ਗੁਰਬਾਣੀ ਨੂੰ ਪੱਕੀ ਤੇ ਸੱਚੀ ਬਾਣੀ ਕਿਹਾ ਗਿਆ ਹੈ।

ਗੁਰਬਾਣੀ ਦੇ ਅਰਥ ਤਾਂ ਬੇਸ਼ਕ ਗੁਰਬਾਣੀ ਵਿਚ ਹੀ ਛੁਪੇ ਪਏ ਹਨ, ਪਰ ਸਮਝ 'ਚ ਤਾਂ ਇਹ ਪਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਗੁਰਬਾਣੀ ਦੀ ਰੌਸ਼ਨੀ ਵਿਚੋਂ ਹੀ ਆ ਸਕਦੇ ਹਨ। ਵੈਸੇ ਤਾਂ ਭਰਮ ਭੁਲਾਉਣ ਵਾਲੇ ਭਰਮ ਗਿਆਨੀਆਂ ਦਾ ਰਾਮ-ਰੌਲਾ, ਸੰਸਾਰ ਦੇ 'ਅਸੰਖ ਮੂਰਖ ਅੰਧ ਘੋਰ' ਜੀਵਾਂ ਨੂੰ ਸਹੀ ਗੱਲ ਸਮਝ ਆਉਣ ਹੀ ਨਹੀਂ ਦਿੰਦਾ, ਕਿਉਂਕਿ ਸਹੀ ਗੱਲ ਸਮਝ ਆ ਜਾਣ ਨਾਲ ਜਾਂ ਸਹੀ ਗਿਆਨ ਦੀ ਰੌਸ਼ਨੀ ਪ੍ਰਗਟ ਹੋ ਜਾਣ ਨਾਲ, ਉਹਨਾਂ ਭਰਮ ਗਿਆਨੀਆਂ ਦੇ ਪਾਜ ਨੰਗੇ ਹੋ ਜਾਣ ਦਾ ਖਤਰਾ ਹੋ ਜਾਇਆ ਕਰਦਾ ਹੈ। ਜਿਸ ਨਾਲ ਕਿ ਉਹਨਾਂ ਦੀ ਝੂਠ ਦੀ ਦੁਕਾਨਦਾਰੀ ਠੱਪ ਹੋ ਕੇ ਰਹਿ ਜਾਇਆ ਕਰਦੀ ਹੈ, ਸੋ ਇਸ ਟੀਕੇ ਦੇ ਲਿਖਣ ਦੌਰਾਨ ਇਸ ਗੱਲ ਦਾ ਧਿਆਨ ਰੱਖਿਆ ਗਿਆ ਹੈ ਕਿ ਗੁਰਬਾਣੀ ਦੀ ਹਰ ਪੰਗਤੀ ਦੇ ਅਰਥ ਠੀਕ ਹੋਣ ਦੀ ਪਰਮਾਣਿਕਤਾ ਗੁਰਬਾਣੀ ਵਿਚੋਂ ਹੀ ਕਰਵਾਈ ਗਈ ਹੈ। ਨਹੀਂ ਤਾਂ ਸਾਡੀ ਸੰਸਾਰੀ ਬੁਧੀ ਇਸ ਕਾਬਲ ਹੀ ਨਹੀਂ ਕਿ ਗੁਰਬਾਣੀ ਦੇ ਸਹੀ ਭਾਵ ਨੂੰ ਸਮਝ ਸਕੇ।

**ਧਰਮ ਸਿੰਘ (ਨਿਹੰਗ ਸਿੰਘ)**

ਮਿਤੀ 25-12-96 ਸਮਰਾਲਾ ਰੋਡ, ਖੰਨਾ

# ਭੂਮਿਕਾ

ਗੁਰੂ ਨਾਨਕ ਪਾਤਿਸ਼ਾਹ ਦੀ ਰਚਨਾ 'ਜਪੁ' ਸਾਡੀ ਮੂਲ ਬਾਣੀ ਹੈ। ਵਿਦਵਾਨਾਂ ਨੇ ਅਤੇ ਗੁਰਮਤਿ ਦੇ ਖੋਜੀਆਂ ਨੇ ਇਸਦੇ ਬਹੁਤ ਟੀਕੇ ਕੀਤੇ ਹਨ, ਇਸ ਦੇ ਬਾਵਜੂਦ ਇਸ ਬਾਣੀ ਨੂੰ ਪੜ੍ਹਨ ਲਗਿਆਂ ਪਾਠਕ ਮਹਿਸੂਸ ਕਰਦੇ ਸਨ ਕਿ ਕੁਝ ਨਾ ਕੁਝ ਭੇਦ ਪ੍ਰਚੱਲਤ ਟੀਕਿਆਂ ਵਿਚ ਰਹਿ ਗਿਆ ਹੈ।

ਵਿਦਵਾਨ ਲੇਖਕ ਨੇ ਇਸ ਨਵੇਂ ਟੀਕੇ ਵਿਚ ਬਹੁਤ ਸਾਰੀਆਂ ਗੁੰਝਲਾਂ ਖੋਲ੍ਹ ਦਿੱਤੀਆਂ ਹਨ। ਇਸ ਟੀਕੇ ਨੂੰ ਪੜ੍ਹਨ ਤੋਂ ਬਾਅਦ ਗੁਰਮਤਿ ਦੇ ਖੋਜੀਆਂ ਨੂੰ ਬਾਣੀ ਸਮਝਣ ਵਿਚ ਅਸਾਨੀ ਹੋਵੇਗੀ।

ਲੇਖਕ ਨੇ ਇਸ ਟੀਕੇ ਵਿਚ 'ਜਪੁ' ਬਾਣੀ ਦੇ ਅਰਥ ਕਥਾ ਰੂਪ ਵਿਚ ਕੀਤੇ ਹਨ ਅਤੇ ਦੂਜੇ ਟੀਕਿਆਂ ਵਾਂਗ ਅੱਖਰੀਂ ਅਰਥ ਨਹੀਂ ਕੀਤੇ ਕਿਉਂਕਿ ਅੱਖਰੀ ਅਰਥ ਤਾਂ ਤਕਰੀਬਨ ਸਾਰੇ ਹੀ ਜਾਣਦੇ ਹਨ ਅਤੇ ਇਸ ਤੋਂ ਪਹਿਲਾਂ ਪ੍ਰਚਲਤ ਟੀਕਿਆਂ ਵਿਚ ਮਿਲਦੇ ਹਨ। ਇਸ ਬਾਣੀ ਨੂੰ ਬ੍ਰਹਮ-ਬਾਣੀ ਕਰਕੇ ਹੀ ਪੇਸ਼ ਕੀਤਾ ਗਿਆ ਹੈ। ਇਸ ਟੀਕੇ ਵਿਚ ਦਿੱਤੇ ਗਏ ਪ੍ਰਮਾਣ ਵੀ ਆਦਿ ਗ੍ਰੰਥ ਅਤੇ ਦਸਮ ਗ੍ਰੰਥ ਵਿਚੋਂ ਦਿੱਤੇ ਗਏ ਹਨ ਤਾਂ ਕਿ ਇਸਦੇ ਪੜ੍ਹਨ ਵਾਲਿਆਂ ਨੂੰ ਆਸਾਨੀ ਰਹੇ। ਲੇਖਕ ਦਾ ਬਾਣੀ ਦੇ ਅਰਥ ਕਰਨ ਦਾ ਇਕ ਨਵੇਕਲਾ ਢੰਗ ਹੈ।

ਪਾਠਕ ਜਿਤਨੀ ਵਾਰੀ ਵੀ ਇਸ ਟੀਕੇ ਨੂੰ ਪੜ੍ਹਨਗੇ ਇਸ ਵਿਚਲੇ ਰਹੱਸ ਖੁਲ੍ਹਦੇ ਜਾਣਗੇ। ਵਿਚਾਰਵਾਨਾਂ ਲਈ ਇਹ ਟੀਕਾ ਬਹੁਤ ਕੀਮਤੀ ਹੈ ਅਤੇ ਪ੍ਰਚਾਰਕਾਂ ਲਈ ਤਾਂ ਇਸਨੂੰ ਪੜ੍ਹਨਾ ਬਹੁਤ ਜ਼ਰੂਰੀ ਹੈ। 'ਜਪੁ' ਬਾਣੀ ਸਾਰੇ ਗੁਰੂ ਗ੍ਰੰਥ ਸਾਹਿਬ ਦਾ ਧੁਰਾ ਹੈ, ਜੇ ਇਸਦੇ ਅਰਥ ਠੀਕ ਤਰੀਕੇ ਨਾਲ ਸਮਝ ਲਏ ਜਾਣ ਤਾਂ ਬਾਕੀ ਬਾਣੀਆਂ ਨੂੰ ਵੀ ਆਸਾਨੀ ਨਾਲ ਸਮਝਿਆ ਜਾ ਸਕੇਗਾ। ਹਰ ਟੀਕੇ ਵਿਚ ਅਰਥ ਕਰਨ ਲੱਗਿਆਂ ਵਿਦਵਾਨ ਕੁਝ ਭੇਦ ਛੱਡ ਜਾਂਦੇ ਸਨ ਅਤੇ ਪਾਠਕਾਂ ਨੂੰ ਵਿਚਾਰਨ ਲੱਗਿਆਂ ਰੁਕਾਵਟ ਆ ਜਾਂਦੀ ਸੀ। ਇਹ ਸਾਰੀਆਂ ਰੁਕਾਵਟਾਂ ਇਸ ਟੀਕੇ ਵਿਚ ਲੇਖਕ ਨੇ ਦੂਰ ਕਰ ਦਿੱਤੀਆਂ ਹਨ।

ਮੰਨੇ ਦੀਆਂ ਪੌੜੀਆਂ, ਸੋਦਰ ਦੀ ਪਉੜੀ, ਥਾਪਿਆ ਨ ਜਾਏ ਵਾਲੀ ਪਉੜੀ, ਸੁਣਿਐ ਵਾਲੀਆਂ ਪਉੜੀਆਂ, ਪੰਚ ਪਰਵਾਣ, ਏਕਾ ਮਾਈ ਜੁਗਤਿ ਵਿਆਈ ਅਤੇ ਖੰਡਾਂ ਦੀ ਵਿਆਖਿਆ ਵਿਚ ਲੇਖਕ ਨੇ ਕਮਾਲ ਹੀ ਕੀਤਾ ਹੈ। ਬਾਰ ਬਾਰ ਇਸਦੇ ਅਰਥ ਪੜ੍ਹਨ ਨੂੰ ਜੀਅ ਕਰਦਾ ਹੈ। ਇਉਂ ਲਗਦਾ ਹੈ ਜਿਥੇ ਲੇਖਕ ਨੂੰ ਗੁਰਮਤਿ ਦਾ ਡੂੰਘਾ ਗਿਆਨ ਹੈ ਉਥੇ ਅਨਮਤਿ ਦਾ ਵੀ ਪੂਰਾ ਗਿਆਨ ਹੈ। 'ਜਪੁ' ਬਾਣੀ ਵਿਚ ਆਏ ਮਿਥਹਾਸਕ ਨਾਵਾਂ (ਦੇਵਤਿਆਂ) ਬਾਰੇ ਅਤੇ ਉਹਨਾਂ ਦੀ ਹੋਂਦ (ਮਨੌਤ) ਬਾਰੇ

ਵੀ ਸਪੱਸ਼ਟ ਕੀਤਾ ਗਿਆ ਹੈ। ਇਹ ਹੀ ਇਸ ਟੀਕੇ ਦੀ ਖ਼ੂਬੀ ਹੈ।

ਇਸ ਟੀਕੇ ਵਿਚ ਲੇਖਕ ਨੇ ਹੁਕਮ ਫਿਲਾਸਫੀ ਅਤੇ ਕਰਮ ਫਿਲਾਸਫੀ ਬਾਰੇ ਪੂਰੀ ਜਾਣਕਾਰੀ ਦਿੱਤੀ ਹੈ। ਪਾਪ ਅਤੇ ਪੁੰਨ ਦੀ ਮਨੌਤ ਦੇ ਧਾਰਨੀ, ਕਿ ਅਸੀਂ ਕੁਝ ਕਰ ਸਕਦੇ ਹਾਂ ਅਤੇ ਚੰਗੇ ਮੰਦੇ ਕੀਤੇ ਕਰਮਾਂ ਕਰਕੇ ਹੀ ਅਗਲਾ ਜੀਵਨ ਮਿਲਦਾ ਹੈ ਜਾਂ ਮੁਕਤੀ ਮਿਲਦੀ ਹੈ ਅਤੇ ਲੇਖਾ ਜੀਵਾਂ ਦੇ ਨਾਲ ਜਾਂਦਾ ਹੈ, ਐਸਾ ਸਮਝਦੇ ਸਮਝਾਂਦੇ ਹਨ--ਪਰ ਗੁਰਸਿੱਖ ਹੁਕਮ ਫਿਲਾਸਫੀ ਨੂੰ ਮੰਨਦੇ ਹਨ ਅਤੇ ਜਾਣਦੇ ਹਨ ਕਿ ਸਾਰੀ ਸ੍ਰਿਸ਼ਟੀ ਵਿਚ ਜੋ ਹੋ ਰਿਹਾ ਹੈ ਅਕਾਲਪੁਰਖ ਦੇ ਹੁਕਮ (ਕਾਨੂੰਨ) ਮੁਤਾਬਿਕ ਹੋ ਰਿਹਾ ਹੈ ਅਤੇ ਜੀਵ ਹੁਕਮ ਵਿਚ ਰਹਿ ਕੇ ਹੀ ਜੀਵਨ ਮੁਕਤਿ (ਲਿਵਲੀਨ) ਹੋ ਸਕਦਾ ਹੈ। ਇਸ ਗੱਲ ਦੀ ਉਹਨਾਂ ਨੂੰ ਸੋਝੀ ਹੈ ਕਿ ਚੰਗਾ ਮਾੜਾ ਜੋ ਕੁਝ ਵੀ ਜੀਵ ਕਰਦੇ ਹਨ ਉਸਦੇ ਹੁਕਮ ਵਿਚ ਹੀ ਕਰਦੇ ਹਨ ਅਤੇ ਸਭ ਕੁਝ ਉਹ ਆਪ ਹੀ ਕਰਦਾ ਹੈ। ਮਨੁੱਖ ਤਾਂ ਕੁਝ ਵੀ ਨਹੀਂ ਕਰ ਸਕਦਾ ਅਤੇ ਜਦ ਤਕ ਇਹ ਸਮਝਦਾ ਹੈ ਕਿ ਮੈਂ ਕੁਝ ਕਰਦਾ ਹੈ ਗਰਭ ਜੋਨ (ਜੂਨ) ਵਿਚ ਪਿਆ ਰਹਿੰਦਾ ਹੈ।

ਇਹ ਟੀਕਾ ਲੇਖਕ ਨੇ ਪਹਿਲਾਂ ਕੀਤੇ ਗਏ ਟੀਕਿਆਂ ਨੂੰ ਚੰਗੀ ਤਰ੍ਹਾਂ ਵਾਚ ਕੇ ਕੀਤਾ ਹੈ ਤਾਂ ਕਿ ਇਸ ਤੋਂ ਪਹਿਲਾਂ ਕੀਤੇ ਗਏ ਟੀਕਿਆਂ ਵਿਚ ਵਿਦਵਾਨਾਂ ਵਲੋਂ ਖਾਧੇ ਟਪਲਿਆਂ ਤੋਂ ਬਚਿਆ ਜਾ ਸਕੇ। ਉਹਨਾਂ ਨੇ ਗੁਰਬਾਣੀ ਵਿਆਕਰਨ ਹੁੰਦਿਆਂ ਵੀ ਅਰਥ ਕਰਨ ਲੱਗਿਆਂ ਉਕਾਈ ਖਾਧੀ ਸੀ।

ਇਹ ਟੀਕਾ ਲੇਖਕ ਵਲੋਂ ਸੰਗਤਾਂ ਦੇ ਸਨਮੁਖ ਪੇਸ਼ ਕੀਤਾ ਗਿਆ ਹੈ ਤਾਂ ਕਿ ਉਹ ਇਸ ਨੂੰ ਵਿਚਾਰਨ ਅਤੇ ਆਪਣੇ ਸੁਝਾਅ ਦੇਣ ਤਾਂ ਕਿ ਅਗਰ ਕੋਈ ਕਮੀ ਟੀਕੇ ਵਿਚ ਰਹਿ ਗਈ ਹੈ ਤਾਂ ਅਗਲੇ ਐਡੀਸ਼ਨ ਵਿਚ ਸੋਧ ਕੀਤੀ ਜਾ ਸਕੇ। ਇਸਨੂੰ ਪੜ੍ਹਨ ਤੋਂ ਬਾਅਦ ਅਗਰ ਕੋਈ ਵੀਰ ਗੁਰਸਿੱਖ ਇਸ ਬਾਰੇ ਲੇਖਕ ਨਾਲ ਵੀਚਾਰ ਕਰਨਾ ਚਾਹੇ ਤਾਂ ਉਹ ਲੇਖਕ ਨੂੰ ਮਿਲ ਸਕਦਾ ਹੈ।

ਲੇਖਕ ਵਲੋਂ ਹੋਰ ਬਾਣੀਆਂ ਸਿਧ ਗੋਸ਼ਟਿ, ਭੱਟਾਂ ਦੇ ਸਵੱਈਏ, ਬਾਰਹਮਾਂਹ ਆਦਿ ਦੇ ਵੀ ਟੀਕੇ ਕੀਤੇ ਜਾ ਰਹੇ ਹਨ ਜੋ ਕਿ ਜਲਦੀ ਹੀ ਪਾਠਕਾਂ ਦੇ ਹੱਥਾਂ ਵਿਚ ਪਹੁੰਚਣਗੇ।

ਲੇਖਕ ਵਲੋਂ ਉਹਨਾਂ ਸਾਰੇ ਗੁਰਸਿੱਖ ਵੀਰਾਂ ਦਾ ਧੰਨਵਾਦ ਹੈ ਜਿਹਨਾਂ ਨੇ ਇਹ ਟੀਕਾ ਲਿਖਣ ਵਿਚ ਮਦਦ ਕੀਤੀ ਹੈ। ਟੀਕੇ ਦੇ ਖਰੜੇ ਨੂੰ ਪੜ੍ਹ ਕੇ ਜਿਹਨਾਂ ਨੇ ਆਪਣੇ ਕੀਮਤੀ ਵਿਚਾਰ ਦਿੱਤੇ ਅਤੇ ਇਸਨੂੰ ਛਪਵਾਉਣ ਵਿਚ ਉਹਨਾਂ ਦੀ ਸਹਾਇਤਾ ਕੀਤੀ।

ਪਾਠਕਾਂ ਨੂੰ ਬੇਨਤੀ ਹੈ ਕਿ ਇਸ ਵਡਮੁੱਲੇ ਟੀਕੇ ਨੂੰ ਜਿੱਥੇ ਉਹ ਆਪ ਪੜ੍ਹਨ ਉਥੇ ਦੂਸਰੇ ਵੀਰਾਂ ਨੂੰ ਵੀ ਵਾਚਣ ਲਈ ਕਹਿਣ।

**ਇਕਬਾਲ ਸਿੰਘ**

ਐਡੀਟਰ 'ਮਿਸ਼ਨਰੀ ਸੇਧਾਂ'

ੴ ਸਤਿਗੁਰ ਪ੍ਰਸਾਦਿ॥

# "ਜਪੁ ਜੀ ਸਾਹਿਬ"

**"ੴ ਸਤਿਨਾਮੁ, ਕਰਤਾ ਪੁਰਖੁ, ਨਿਰਭਉ, ਨਿਰਵੈਰੁ, ਅਕਾਲ ਮੂਰਤਿ, ਅਜੂਨੀ, ਸੈਭੰ ਗੁਰ ਪ੍ਰਸਾਦਿ॥"**

ਓਅੰਕਾਰ ਤੋਂ ਸੈਭੰ ਤਕ ਅੱਠ ਵਿਸ਼ੇਸ਼ਤਾਵਾਂ ਜਾਂ ਅੱਠ ਮੂਲ ਗੁਣ, ਉਸ ਨਿਰੰਕਾਰ ਦੇ ਜੋ ਸਤਿਗੁਰੂ ਨਾਨਕ ਦੇਵ ਜੀ ਨੇ ਦੱਸੇ ਹਨ। ਇਨ੍ਹਾਂ ਅੱਠ ਮੂਲ ਗੁਣਾਂ ਵਿਚੋਂ ਚਾਰ ਗੁਣ (ੴ, ਸਤਿਨਾਮ, ਕਰਤਾ ਪੁਰਖੁ, ਸੈਭੰ) ਇਕ ਪੱਖ ਨੂੰ ਉਜਾਗਰ ਕਰਨ ਵਾਲੇ ਹਨ ਅਤੇ ਦੂਜੇ ਚਾਰ ਗੁਣ (ਨਿਰਭਉ, ਨਿਰਵੈਰ, ਅਕਾਲ-ਮੂਰਤਿ, ਅਜੂਨੀ) ਦੂਸਰੇ ਪੱਖ ਤੇ ਰੌਸ਼ਨੀ ਪਾਉਂਦੇ ਹਨ। ਪਹਿਲਾ ਪੱਖ ਪ੍ਰਮੇਸ਼ਰ ਦੇ ਨਿਰਾਕਾਰ ਸਰੂਪ ਚਾਰ ਗੁਣਾਂ ਦਾ ਬੋਧ ਕਰਾਉਂਦਾ ਹੈ ਅਤੇ ਦੂਸਰਾ ਪੱਖ ਪ੍ਰਭੂ ਦੇ ਸਾਕਾਰ ਰੂਪ ਵਜੋਂ ਬੋਧ ਕਰਾਉਂਦਾ ਹੈ।

ਦੂਸਰੇ ਪੱਖ (**ਨਿਰਭਉ, ਨਿਰਵੈਰੁ, ਅਕਾਲ-ਮੂਰਤਿ, ਅਜੂਨੀ**) ਵਿਚਲੇ ਚਾਰ ਅਵਗੁਣਾਂ ਨੂੰ ਗੁਣਾਂ ਵਿਚ ਬਦਲ ਕੇ, ਕਰਤੇ ਪੁਰਖੁ ਦੇ ਗੁਣਾਂ ਵਜੋਂ ਦਰਸਾਇਆ ਗਿਆ ਹੈ। ਸੰਸਾਰ ਵਿਚ ਜਨਮ ਲੈ ਕੇ ਕੋਈ ਵੀ ਵਿਅਕਤੀ, ਕਿਤਨਾ ਵੀ ਵੱਡਾ ਮਹਾਨ ਰੁਤਬਾ ਕਿਉਂ ਨ ਹਾਸਲ ਕਰ ਲਵੇ, ਪਰ ਉਸ ਵਿਚ ਇਹ ਚਾਰ ਅਵਗੁਣ ਜ਼ਰੂਰ ਹੋਣਗੇ। ਦੇਹਧਾਰੀ ਹੋਣ ਕਰਕੇ ਉਸਦੇ ਸਰੀਰ ਦਾ ਬਿਨਸਣਾ (ਨਾਸ਼ ਹੋਣਾ) ਜ਼ਰੂਰੀ ਹੈ। ਕਾਲ ਦਾ ਭੈਅ ਰੂਪ ਡੰਡਾ ਉਸਦੇ ਸਿਰ ਤੇ ਹਰ ਸਮੇਂ ਹੋਣ ਕਰਕੇ ਉਹ ਕਦੇ "ਨਿਰਭਉ" ਨਹੀਂ ਹੋ ਸਕਦਾ। ਜੇ ਕਦੇ ਕੋਈ ਜੀਵ, ਜੀਵਨ ਮੁਕਤ ਅਵਸਥਾ ਪ੍ਰਾਪਤ ਕਰਕੇ ਕਾਲ ਦੇ ਭੈਅ ਤੋਂ ਮੁਕਤ ਹੋ ਵੀ ਜਾਵੇ ਤਾਂ ਵੀ ਉਸਨੂੰ ਪ੍ਰਮੇਸ਼ਰ ਦੇ ਭੈਅ ਵਿਚ ਰਹਿ ਕੇ ਹੀ "ਨਿਰਭੈ ਪਦ" ਪ੍ਰਾਪਤ ਹੁੰਦਾ ਹੈ। ਇਸ ਲਈ ਉਸਨੂੰ "ਨਿਰਭਉ" ਨਹੀਂ ਕਿਹਾ ਜਾ ਸਕਦਾ। ਗੁਰਮਤਿ ਅਨੁਸਾਰ ਜੀਵ ਦਾ ਜਨਮ 'ਹਉਮੈ' ਕਾਰਨ ਹੀ ਹੁੰਦਾ ਹੈ। ਹਉਮੈ ਦਾ ਸੁਭਾਉ ਹੀ ਵਿਰੋਧ ਕਰਨ ਵਾਲਾ ਹੁੰਦਾ ਹੈ। ਵਿਰੋਧ ਅਤੇ ਵੈਰ ਦਾ ਅਤਿ ਨੇੜੇ ਦਾ ਰਿਸ਼ਤਾ ਹੈ। ਵਿਰੋਧ, ਵੈਰ ਦਾ ਹੀ ਬੀਜ ਰੂਪ ਹੈ। ਇਸ ਕਰਕੇ ਜੀਵ ਨੂੰ "ਨਿਰਵੈਰ" ਨਹੀਂ ਕਿਹਾ ਜਾ ਸਕਦਾ। ਸਰੀਰ (ਦੇਹਧਾਰੀ) ਹੋਣ ਕਰਕੇ ਹਰ ਇਕ ਜੀਵ ਕਾਲ ਵੱਸ ਹੈ। ਪ੍ਰਮੇਸ਼ਰ ਦਾ ਸਰੂਪ ਨਿਰਾਕਾਰ ਹੋਣ ਕਰਕੇ, ਸਮੇਂ ਦੇ ਪ੍ਰਭਾਵ ਅਤੇ ਕਾਲ ਦੇ ਅਸਰ ਤੋਂ ਮੁਕਤਿ ਹੈ। ਉਸ ਪ੍ਰਮੇਸ਼ਰ ਤੋਂ ਬਿਨਾ ਹੋਰ ਕੋਈ ਸਾਕਾਰ ਰੂਪ "ਅਕਾਲ ਮੂਰਤਿ" ਨਹੀਂ ਕਹਾ ਸਕਦਾ। ਇਸੇ ਤਰ੍ਹਾਂ ਦੇਹਧਾਰੀ "ਅਜੂਨੀ" ਨਹੀਂ ਹੋ ਸਕਦਾ। ਇਨ੍ਹਾਂ ਉਪਰੋਕਤ ਅੱਠ ਮੂਲ ਗੁਣਾਂ (ਲੱਛਣਾਂ) ਤੋਂ ਬਿਨਾਂ ਉਸ ਨਿਰਾਕਾਰ ਦਾ ਪੂਰਾ ਸਰੂਪ ਹੀ ਨਹੀਂ ਹੋ ਸਕਦਾ। ਕਿਉਂਕਿ ਗੁਰਵਾਕ ਹੈ :—

**ਗੁਰਮੁਖਿ ਅਸਟ ਸਿਧੀ ਸਭਿ ਬਿਧੀ॥ ਗੁਰਮੁਖਿ ਭਵਜਲੁ ਤਰੀਐ ਸਚ ਸੁਧੀ॥ ਗੁਰਮੁਖਿ ਸਰ**

**ਅਪਸਰ ਬਿਧਿ ਜਾਣੈ॥ ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ॥ ਗੁਰਮੁਖਿ ਤਾਰੇ ਪਾਰਿ ਉਤਾਰੇ॥ ਨਾਨਕ ਗੁਰਮੁਖਿ ਸਬਦਿ ਨਿਸਤਾਰੇ॥ ੩॥** (ਸਿਧ ਗੋਸਟਿ, ਪੰਨਾ ੯੪੧)

ਇਨ੍ਹਾਂ ਅੱਠ ਮੂਲ ਗੁਣਾਂ ਦੀ ਵਿਆਖਿਆ ਵਿਚ ਹੀ ਪ੍ਰਮੇਸ਼ਰ ਦੇ ਸਾਰੇ ਗਿਆਨ ਦਾ ਭੰਡਾਰ (ਖ਼ਜ਼ਾਨਾ) ਛੁਪਿਆ ਪਿਆ ਹੈ। ਜਿਸਦੀ ਵਿਆਖਿਆ ਇਸ ਬਾਣੀ "ਜਪੁਜੀ ਸਾਹਿਬ" ਵਿਚ ਕੀਤੀ ਗਈ ਹੈ ਉਸ ਤੋਂ ਅਗਲੀ ਸਾਰੀ ਗੁਰਬਾਣੀ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਇਨ੍ਹਾਂ ਮੂਲ ਗੁਣਾਂ ਵਿਚ ਛੁਪੇ ਖ਼ਜ਼ਾਨੇ ਦਾ ਹੀ ਵਿਸਥਾਰ ਰੂਪ ਹੈ। ਇਸ ਤੋਂ ਅੱਗੇ ਇਨ੍ਹਾਂ ਅੱਠ ਗੁਣਾਂ ਨੂੰ ਹੀ ਹੋਰ ਵਿਸਥਾਰ ਨਾਲ ਵੀਚਾਰਿਆ ਜਾ ਰਿਹਾ ਹੈ।

**ੴ** :—ਸਤਿਗੁਰੂ ਨਾਨਕ ਦੇਵ ਜੀ ਤੋਂ ਪਹਿਲੇ ਜਿਹੜੇ 'ਮੱਤ' ਸਾਡੇ ਦੇਸ਼ ਵਿਚ ਪ੍ਰਚਲਤ ਸੀ ਉਹ ਦੇਹਧਾਰੀ ਗੁਰੂਆਂ, ਦੇਵਤਿਆਂ, ਪੀਰਾਂ ਪੈਗ਼ੰਬਰਾਂ ਜਾਂ ਰਾਜਿਆਂ ਨੂੰ ਹੀ ਪ੍ਰਤੱਖ ਪ੍ਰਮੇਸ਼ਰ ਮੰਨਣ ਵਾਲੇ ਸਨ। ਉਨ੍ਹਾਂ ਵਿਚ ਹੀ ਪ੍ਰਮੇਸ਼ਰ ਵਾਂਗੂੰ ਪੂਰਨ ਸ਼ਰਧਾ ਤੇ ਵਿਸ਼ਵਾਸ ਰੱਖਦੇ ਸਨ। ਉਨ੍ਹਾਂ ਦਾ ਮੰਨਣਾ ਸੀ ਕਿ ਪ੍ਰਮੇਸ਼ਰ ਭਾਵੇਂ ਇਕ ਹੈ ਪਰ ਉਸਨੇ ਇਸ ਤ੍ਰੈਗੁਣੀ ਮਾਇਆ ਦੀ ਖੇਡ ਨੂੰ ਚਲਾਉਣ ਲਈ ਤਿੰਨ ਵੱਖਰੇ-ਵੱਖਰੇ ਮਹਿਕਮੇ ਬਣਾ ਕੇ, ਉਨ੍ਹਾਂ ਦੇ ਇੰਚਾਰਜਾਂ ਵਜੋਂ ਤਿੰਨ ਦੇਵਤੇ, "ਬ੍ਰਹਮਾ, ਵਿਸ਼ਨੂੰ, ਸ਼ਿਵ ਜੀ" ਥਾਪ ਰੱਖੇ ਹਨ ਜਿਨ੍ਹਾਂ ਵਿਚੋਂ ਬ੍ਰਹਮਾ ਰਚਣਹਾਰਾ, ਵਿਸ਼ਨੂੰ ਪਾਲਣਹਾਰਾ ਅਤੇ ਸ਼ਿਵ ਜੀ ਸੰਘਾਰ ਕਰਨ ਵਾਲਾ ਹੈ। ਪਰ ਸਤਿਗੁਰੂ ਜੀ ਭਲੀ ਭਾਂਤ ਜਾਣਦੇ ਸਨ ਕਿ ਇਹ ਮਿਥਾਂ ਆਦਮੀ ਦੀ ਝੂਠੀ ਸ਼ੋਭਾ ਦੀ ਭੁੱਖ ਦੀ ਉਪਜ ਹਨ, ਜਿਹੜੀ ਕਿ ਉਨ੍ਹਾਂ ਦੇ ਹੰਕਾਰ ਨੂੰ ਪੱਠੇ ਪਾਉਣ ਵਾਲੀ ਹੁੰਦੀ ਹੈ। ਇਸ ਲਈ ਸਤਿਗੁਰੂ ਜੀ ਨੇ 'ਓਅੰਕਾਰ' ਤੋਂ ਪਹਿਲਾਂ 'ਏਕਾ' ਲਿਖ ਕੇ ਉਸ ਧਾਰਨਾ ਨੂੰ ਹੀ ਰੱਦ ਕਰ ਦਿੱਤਾ, ਜਿਸਨੇ "ਓਅਮ" ਸ਼ਬਦ ਦੇ ਤਿੰਨ ਅੱਖਰਾਂ ਦੇ ਅਰਥ ਕੱਢ ਕੇ ਉਪਰੋਕਤ ਅਵਤਾਰਵਾਦੀ ਧਾਰਨਾ ਨੂੰ ਜਨਮ ਦਿੱਤਾ ਸੀ। ਸਤਿਗੁਰੂ ਜੀ ਦਾ ਮੱਤ ਇਹ ਸੀ ਕਿ ਇਹ ਸਾਰੀ ਰਚਨਾ ਦੀ ਖੇਡ ਉਸ ਰਚਣਹਾਰੇ ਪ੍ਰਮੇਸ਼ਰ ਤੋਂ ਬਿਨਾਂ ਕੋਈ ਚਲਾ ਹੀ ਨਹੀਂ ਸਕਦਾ। ਬ੍ਰਹਮਾ ਤਾਂ ਆਪ ਪ੍ਰਮੇਸ਼ਰ ਦੀ ਰਚਨਾ ਰੂਪ ਹੈ, ਉਹ ਰਚਣਹਾਰਾ ਕਿਵੇਂ ਹੋ ਸਕਦਾ ਹੈ। ਵਿਸ਼ਨੂੰ ਭੀ ਰਚਨਾ ਰੂਪ ਹੋਣ ਕਰਕੇ, ਦਾਤੇ ਦੀ ਬਖ਼ਸ਼ੀ ਦਾਤ ਤੇ ਹੀ ਨਿਰਭਰ ਕਰਦਾ ਹੈ। ਇਸ ਲਈ ਉਹ ਆਪ ਦਾਤਾ (ਭੰਡਾਰੀ) ਕਿਵੇਂ ਅਖਵਾ ਸਕਦਾ ਹੈ। ਇਸੇ ਤਰ੍ਹਾਂ ਸ਼ਿਵ ਜੀ ਵੀ ਨਾਸ਼ਵੰਤ ਦੇਹ ਦਾ ਧਾਰਨੀ ਹੋਣ ਕਰਕੇ ਖ਼ੁਦ ਹੀ ਕਾਲ ਵਸ ਹੈ। ਇਸੇ ਕਰਕੇ ਉਹ ਵੀ ਅਕਾਲ ਰੂਪ ਨਹੀਂ ਹੈ।

ਇਹੀ ਕਾਰਨ ਸੀ ਕਿ ਸਤਿਗੁਰੂ ਜੀ ਨੇ ਸਾਨੂੰ ਪ੍ਰਮੇਸ਼ਰ ਦਾ ਦਰਸ਼ਨ, ਆਪਣੀ ਕਲਮ ਦੁਆਰਾ "ਏਕੇ" (੧) ਰਾਹੀਂ ਹੀ ਕਰਵਾਇਆ। ਜਿਸਦਾ ਸਦਾ ਥਿਰ ਰਹਿਣ ਵਾਲਾ "ਨਿਰਾਕਾਰ ਸਰੂਪ" ਅਤੇ ਸਰਗੁਣ ਸਰੂਪ ਇਹ ਸਾਰੀ ਸ੍ਰਿਸ਼ਟੀ ਹੈ, ਜੋ ਉਸਦੇ ਹੀ ਗਿਆਨ ਦੀ ਉਪਜ ਹੈ। ਇਸ ਲਈ "ੴ" ਦਾ ਅਰਥ ਇਹ ਹੋਇਆ ਕਿ ਜੋ ਇਹ ਵਿਸ਼ਵ (ਸੰਸਾਰ) ਨਜ਼ਰ ਆ ਰਿਹਾ ਹੈ, ਇਹ ਉਸ ਨਿਰਾਕਾਰ ਦਾ ਹੀ ਪਰਤੱਖ ਰੂਪ ਹੈ। ਇਸ ਲਈ ਗੁਰਮਤਿ ਵਿਚ ਸਰਗੁਣ ਤੇ ਨਿਰਗੁਣ ਸਰੂਪ ਭਾਵ (ਜੀਵ ਤੇ ਮਾਇਆ) ਦੋਨੋਂ ਹੀ ਸਰੂਪ ਉਸ ਪਾਰਬ੍ਰਹਮ ਦੇ ਹਨ ਜਿਸਨੇ ਇਸ ਖੇਡ ਨੂੰ ਰਚਣ ਉਪਰੰਤ ਆਪ ਅਲੱਗ ਰਹਿ ਕੇ ਇਸਨੂੰ

ਚਲਾਉਣ ਦੀ ਹਰ ਪ੍ਰਕਾਰ ਦੀ ਜ਼ਿੰਮੇਵਾਰੀ ਖੁਦ ਆਪਣੇ ਉੱਪਰ ਹੀ ਲਈ ਹੋਈ ਹੈ । ਇਹ ਸਾਰੀ ਰਚਨਾ ਵੀ ਉਸਦੇ ਹੁਕਮ ਅਧੀਨ ਹੈ ਤੇ ਰਚਨਾ ਦੀ ਸੰਭਾਲ ਵੀ ਹੁਕਮ ਰਾਹੀਂ ਹੀ ਕਰ ਰਿਹਾ ਹੈ। ਜੀਵਾਂ ਦਾ ਜੰਮਣਾ ਮਰਨਾ, ਆਉਣਾ ਜਾਣਾ ਸਭ ਉਸਨੇ ਆਪਣੇ ਹੀ ਵੱਸ ਵਿਚ (ਹੁਕਮ ਅੰਦਰ) ਰੱਖਿਆ ਹੋਇਆ ਹੈ। ਹੋਰ ਕਿਸੇ ਵੀ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ ਨੂੰ ਇਸ ਵਿਚ ਦਖਲ ਦੇਣ ਦਾ ਕੋਈ ਅਧਿਕਾਰ ਨਹੀਂ ਸਗੋਂ ਇਹ ਮਾਇਆਧਾਰੀ ਜੀਵ ਹੀ ਤਿੰਨੇ ਗੁਣਾਂ ਤੋਂ ਪ੍ਰਭਾਵਿਤ ਹੋਣ ਕਰਕੇ, ਬ੍ਰਹਮਾ ਵਿਸ਼ਨੂੰ, ਸ਼ਿਵ ਜੀ ਦੇ ਕੰਮ ਕਰਨ ਵਾਲਾ, ਉਸ ਵਿਰਾਟ ਪ੍ਰਮੇਸ਼ਰ ਦੇ "ਬਾਵਨ ਅਵਤਾਰ" ਵਜੋਂ ਆਪ ਹੀ ਹੈ। 'ਸੁਖਮਨੀ' ਸਾਹਿਬ ਵਿਚ ਫੁਰਮਾਨ ਹੈ, "**ਨਉ ਨਿਧਿ ਅੰਮ੍ਰਿਤੁ, ਪ੍ਰਭ ਕਾ ਨਾਮੁ॥ ਦੇਹੀ ਮਹਿ, ਇਸ ਕਾ ਬਿਸ੍ਰਾਮੁ॥ ਸੁੰਨ ਸਮਾਧਿ, ਅਨਹਤ ਤਹ ਨਾਦ॥ ਕਹਨੁ ਨ ਜਾਈ, ਅਚਰਜ ਬਿਸਮਾਦ॥** (ਪੰਨਾ ੨੯੩)" ਜਿਸਦਾ ਅਰਥ ਇਹ ਹੈ ਕਿ 'ਪ੍ਰਭ ਕਾ ਨਾਮੁ' ਪ੍ਰਭ ਕਾ ਗਿਆਨ, ਪ੍ਰਭ ਕੀ ਜੋਤਿ, ਇਸ ਮਨੁੱਖਾ ਸਰੀਰ ਵਿਚ ਜੋ ਮੌਜੂਦ ਹੈ, ਉਹ ਸੁੰਨ ਸਮਾਧਿ ਭਾਵ 'ਸੁਪਤ' ਅਵਸਥਾ ਵਿਚ ਹੋਣ ਕਰਕੇ ਉਸ ਨਾਦ ਨੂੰ (ਸ਼ਬਦ ਨੂੰ) ਨਹੀਂ ਸੁਣ ਸਕਦੀ, ਜਿਹੜਾ ਕਿ ਨਾਦ ਉਸੇ ਹੀ ਜਗ੍ਹਾ ਪ੍ਰਗਟ ਰੂਪ ਵਿਚ ਮੌਜੂਦ ਹੈ। ਇਹ "ਤੱਤ ਗਿਆਨ ਸਰੂਪ ਪ੍ਰਮੇਸ਼ਰ" ਦਾ ਬੀਜ ਰੂਪ ਜੀਵ, ਠੀਕ ਉਸੇ ਤਰ੍ਹਾਂ ਨਾਲ ਅਚੇਤ ਅਵਸਥਾ ਵਿਚ ਹੈ। ਜਿਸ ਤਰ੍ਹਾਂ ਇਕ ਬਰੋਟਾ, ਪੂਰੇ ਦਾ ਪੂਰਾ ਆਪਣੇ ਬੀਜ ਵਿਚ, ਸੌਂ ਰਿਹਾ ਹੁੰਦਾ ਹੈ ਉਹ ਆਪਣੇ ਬਿਰਛ ਰੂਪ ਬਰੋਟੇ ਦਾ, ਸਭ ਤੋਂ ਛੋਟਾ ਰੂਪ, ਜਿਸਨੂੰ ਕਿ ਬਾਵਨ ਰੂਪ ਕਿਹਾ ਜਾਂਦਾ ਹੈ, ਹੀ ਹੁੰਦਾ ਹੈ। ਇਸੇ ਤਰੀਕੇ ਨਾਲ ਇਹ ਆਤਮਾ ਰੂਪੀ ਬੀਜ ਵਿਚ ਇਸਦਾ ਵਿਰਾਟ ਰੂਪ, ਪ੍ਰਮਾਤਮਾ ਸਰੂਪ ਸੁੱਤਾ ਹੋਇਆ ਮੌਜੂਦ ਹੈ।

**ਸਤਿਨਾਮੁ** :—'ਸਤਿਨਾਮੁ' ਦਾ ਭਾਵ 'ਸਤਿ ਦਾ ਨਾਮੁ'।

"**ਸਤਿ**" :—'ਸਤਿ' ਦੇ ਤੱਤੇ ਨੂੰ ਸਿਹਾਰੀ ਕਾਰਕ ਵਜੋਂ ਵਰਤੀ ਹੋਈ ਹੈ ਜਿਸਦਾ ਅਰਥ ਹੈ "ਸਤਿ ਦਾ"। ਇਸ ਤੋਂ ਅੱਗੇ "ਨਾਮੁ" ਲਗਣ ਨਾਲ ਉਪਰੋਕਤ ਅਰਥ ਸਤੁ ਦਾ ਨਾਮ ਹੀ ਬਣਦਾ ਹੈ। ਜਿਵੇਂ ਪ੍ਰਭ ਕਾ ਨਾਮ, ਹਰਿ ਕਾ ਨਾਮ ਗੁਰਮਤਿ ਵਿਚ, ਸਤਿਨਾਮ ਦੇ ਪ੍ਰਥਾਏ ਹੀ ਵਰਤੇ ਗਏ ਹਨ। 'ਸਤਿ' ਦਾ ਅਰਥ ਹੈ 'ਸਦੀਵੀ' ਅਤੇ 'ਨਾਮੁ' ਦਾ ਅਰਥ ਹੈ 'ਗਿਆਨ'। ਇਸ ਲਈ ਸਤਿਨਾਮੁ ਦਾ ਅਰਥ ਉਹ ਗਿਆਨ ਹੈ, ਜੋ ਹਮੇਸ਼ਾ ਰਹਿਣ ਵਾਲਾ ਹੈ, ਕਦੇ ਵੀ ਨਾਸ ਨਹੀਂ ਹੁੰਦਾ।

ਗੁਰਬਾਣੀ ਵਿਚ "**ਗੁਰ ਗਿਆਨੁ ਪਦਾਰਥੁ ਨਾਮੁ ਹੈ, ਹਰਿ ਨਾਮੋ ਦੇਇ ਦ੍ਰਿੜਾਇ॥** (ਪੰਨਾ ੭੫੯) ਤੋਂ ਸਾਫ਼ ਜ਼ਾਹਰ ਹੈ ਕਿ ਗੁਰਮਤਿ ਵਿਚ ਗਿਆਨ ਨੂੰ ਹੀ ਨਾਮੁ ਕਿਹਾ ਗਿਆ ਹੈ ਅਤੇ ਗਿਆਨ ਨੂੰ ਹੀ ਦ੍ਰਿੜ ਕਰਨਾ ਹੈ ਭਾਵ ਪੱਕਾ ਕਰਨਾ ਹੈ। ਸੋ ਨਾਮੁ ਨੂੰ ਬਾਣੀ ਵਿਚ ਚਾਨਣ ਰੂਪ ਜਾਂ ਰੌਸ਼ਨੀ ਕਰਨ ਵਾਲਾ ਮੰਨਿਆ ਗਿਆ ਹੈ। ਗੁਰਬਾਣੀ ਵਿਚ ਨਾਮੁ ਮੌਜੂਦ ਹੈ। ਇਸ ਲਈ "**ਗੁਰਬਾਣੀ ਇਸੁ ਜਗ ਮਹਿ ਚਾਨਣੁ**" (ਪੰਨਾ ੬੭) ਕਿਹਾ ਗਿਆ ਹੈ। ਇਹ ਚਾਨਣ ਗੁਰਬਾਣੀ ਵਿਚਲੇ ਗਿਆਨ ਤੋਂ ਸਿਵਾ, ਹੋਰ ਕਿਸੇ ਕਿਸਮ ਦਾ ਚਾਨਣ ਨਹੀਂ ਹੈ। ਗਿਆਨ ਆਪਣੇ ਆਪ ਵਿਚ ਮਨ ਅੰਦਰ ਚਾਨਣ ਕਰਨ ਵਾਲੀ ਵਸਤੂ ਹੈ।

ਇਸ ਤੋਂ ਵੀ ਨਾਮੁ ਦੇ ਅਰਥ ਗਿਆਨ ਹੀ ਸਿੱਧ ਹੁੰਦੇ ਹਨ। ਇਸ ਤੋਂ ਉਪਰੰਤ ਨਾਮੁ ਨੂੰ ਪਦਾਰਥੁ, ਵਸਤੁ, ਅਗੋਚਰ, ਅੰਮ੍ਰਿਤੁ, ਧਨੁ ਖਜ਼ਾਨਾ ਆਦਿ ਸੰਗਿਆਵਾਂ ਦਿੱਤੀਆਂ ਗਈਆਂ ਹਨ। ਇਹ ਸਭ ਸੰਗਿਆਵਾਂ ਗਿਆਨ ਵਾਸਤੇ ਭੀ ਵਰਤੀਆਂ ਗਈਆਂ ਹਨ। ਗਿਆਨ ਤੱਤ ਜਾਂ ਤੱਤ ਗਿਆਨ "**ਨਾਮ ਤਤੁ ਸਭ ਹੀ ਸਿਰਿ ਜਾਪੈ॥ ਬਿਨੁ ਨਾਵੈ, ਦੁਖੁ ਕਾਲੁ ਸੰਤਾਪੈ।**" (ਸਿੱਧ ਗੋਸਟ ਪੰਨਾ ੯੪੩) ਤੋਂ ਵੀ ਇਹੀ ਸਿੱਧ ਹੁੰਦਾ ਹੈ ਕਿ ਨਾਮੁ ਅਤੇ ਗਿਆਨ ਦੋਵੇਂ ਇਕੋ ਹੀ ਅਰਥ ਰੱਖਦੇ ਹਨ।

ਉਂਝ ਵੀ ਨਾਮ ਜਾਂ ਸੰਗਿਆ ਜਿਹੜੀ ਕਿ ਕਿਸੇ ਜੀਵ ਜਾਂ ਵਸਤੂ ਲਈ ਵਰਤੀ ਜਾਂਦੀ ਹੈ, ਉਹ ਜਾਣਕਾਰੀ ਲਈ ਹੀ ਜਾਂ ਉਸ 'ਜੀਵ ਜਾਂ ਵਸਤੂ' ਬਾਰੇ ਗਿਆਨ ਕਰਨ ਕਰਾਉਣ ਲਈ ਹੀ ਵਰਤੀ ਜਾਂਦੀ ਹੈ। ਵਿਆਕਰਣ ਅਨੁਸਾਰ ਸੰਗਿਆ ਪੰਜ ਪ੍ਰਕਾਰ ਦੀ ਮੰਨੀ ਗਈ ਹੈ ਜਿਨ੍ਹਾਂ ਵਿਚੋਂ ਇਕ 'ਗੁਣ ਵਾਚਕ' ਸੰਗਿਆ ਵੀ ਹੈ, ਜਿਹੜੀ ਕਿਸੇ ਵਿਅਕਤੀ, ਪਸ਼ੂ ਪੰਛੀ ਜਾਂ ਵਸਤੂ ਦਾ ਗੁਣ ਜਾਂ ਅਵਗੁਣ ਪ੍ਰਗਟ ਕਰਦੀ ਹੈ। ਕਿਉਂਕਿ ਨਾਮੁ ਲਫ਼ਜ਼ ਨਿਰਾਕਾਰ ਲਈ ਵਰਤਿਆ ਗਿਆ ਹੈ, ਇਸ ਲਈ ਇਹ ਨਿਰਾਕਾਰ ਦਾ ਗੁਣ ਵਾਚਕ ਨਾਮ ਹੀ ਹੈ। ਜਿਵੇਂ "ਪ੍ਰਭ ਕਾ ਨਾਮੁ" ਵਿਚ ਲਫ਼ਜ਼ 'ਪ੍ਰਭ', ਪਰਮੇਸ਼ਰ ਲਈ ਵਰਤਿਆ ਗਿਆ ਹੈ। ਭਾਵੇਂ ਪ੍ਰਭ ਲਫ਼ਜ਼ ਵੀ ਕਿਸੇ ਗੁਣ ਨੂੰ ਹੀ ਪ੍ਰਗਟ ਕਰਨ ਵਾਲਾ ਹੈ, ਲੇਕਿਨ 'ਪ੍ਰਭ' ਲਫ਼ਜ਼ ਨਾਲ, 'ਨਾਮੁ' ਲਫ਼ਜ਼ ਦਾ ਆਉਣਾ ਉਸ ਗੁਣਾਂ ਦੇ 'ਖਜ਼ਾਨੇ ਰੂਪ ਪ੍ਰਮੇਸ਼ਰ' ਨੂੰ ਇਕ ਹੋਰ ਗੁਣ ਦਾ ਲਖਾਇਕ ਹੋਣਾ ਦਰਸਾਉਂਦਾ ਹੈ ਨਹੀਂ ਤਾਂ 'ਪ੍ਰਭ' ਤਾਂ ਪਹਿਲਾਂ ਹੀ ਪ੍ਰਮੇਸ਼ਰ ਦੇ ਨਾਉਂ ਵਜੋਂ ਵਰਤਿਆ ਹੋਇਆ ਲਫ਼ਜ਼ ਹੈ। ਤਾਂ ਉਸਦੇ ਨਾਲ "ਕਾ ਨਾਮੁ" ਲਗਾਉਣ ਦਾ ਕੀ ਕਾਰਨ ਸੀ। ਪ੍ਰਮੇਸ਼ਰ ਨੂੰ ਤਾਂ ਸਿੱਧਾ ਨਾਮੁ ਰੂਪ ਹੀ ਮੰਨਿਆ ਗਿਆ ਹੈ। ਬਾਣੀ ਵਿਚ ਫ਼ੁਰਮਾਨ ਹੈ, "**ਸਤਿਗੁਰੁ ਸਿਖ ਕਉ, ਨਾਮ ਧਨੁ ਦੇਇ॥** (ਪੰਨਾ ੨੮੬) ਜਿਸਦਾ ਸਾਫ਼ ਅਰਥ ਇਹ ਹੈ ਕਿ ਸਤਿਗੁਰੂ ਜੀ ਆਪਣੇ ਸਿੱਖ ਨੂੰ ਨਾਮ ਰੂਪੀ ਧਨੁ (ਖ਼ਜ਼ਾਨਾ) ਦੇ ਦਿੰਦਾ ਹੈ। ਜਿਸ ਤੋਂ ਸਿੱਧ ਇਹ ਹੋਇਆ ਕਿ "ਨਾਮੁ" ਉਹ ਵਸਤੂ ਹੈ, ਜਿਸਨੂੰ ਜਮ੍ਹਾਂ ਕੀਤਾ ਜਾ ਸਕਦਾ ਹੈ ਅਤੇ ਇਹ ਇਕੱਠਾ ਕੀਤਾ ਹੋਇਆ ਨਾਮ ਧਨੁ, ਸਤਿਗੁਰੂ ਆਪਣੇ ਸਿੱਖ ਨੂੰ ਦੇ ਸਕਦਾ ਹੈ। ਹੁਣ ਇਹ ਸਾਫ਼ ਸਮਝ ਵਿਚ ਆਉਂਦਾ ਹੈ ਕਿ ਗਿਆਨ ਤੋਂ ਬਿਨਾਂ ਹੋਰ ਕੋਈ ਐਸਾ ਧਨ ਹੈ ਹੀ ਨਹੀਂ ਅਤੇ ਨ ਹੋ ਹੀ ਸਕਦਾ ਹੈ, ਜਿਸਨੂੰ ਇਕੱਠਾ ਤਾਂ ਕੀਤਾ ਜਾ ਸਕੇ ਪਰ ਉਸਨੂੰ ਕੋਈ ਚੁਰਾ ਨ ਸਕਦਾ ਹੋਵੇ। ਗਿਆਨ ਰੂਪੀ ਨਾਮੁ ਧਨ ਹੀ ਐਸਾ ਧਨ ਹੈ ਜਿਹੜਾ ਹੈ ਤਾਂ ਨਿਰਾਕਾਰ ਧਨ, ਪਰ ਇਹ ਧਨ ਇਕ ਵਿਅਕਤੀ ਦੂਸਰੇ ਵਿਅਕਤੀ ਨੂੰ ਦੇ ਸਕਦਾ ਹੈ।

ਇਸ ਤੋਂ ਉਪਰੰਤ ਇਕ ਹੋਰ ਸ਼ਰਤ, ਇਸ ਨਾਮੁ ਧਨੁ ਨਾਲ ਲੱਗੀ ਹੋਈ ਹੈ, ਕਿ ਇਹ 'ਨਾਮ ਧਨੁ' ਦਾ ਖ਼ਜ਼ਾਨਾ ਭਾਵੇਂ ਜਿੰਨਾ ਵੀ ਵੰਡਿਆ ਜਾਵੇ, ਇਹ ਸਗੋਂ ਘਟਣ ਦੀ ਬਜਾਏ ਵਧਦਾ ਹੀ ਜਾਂਦਾ ਹੈ। ਇਹ ਸ਼ਰਤ 'ਗਿਆਨ ਧਨੁ' ਤੋਂ ਬਿਨਾਂ ਹੋਰ ਕੋਈ ਵੀ ਧਨ ਪੂਰੀ ਨਹੀਂ ਕਰ ਸਕਦਾ। ਕਹਿਣ ਦਾ ਭਾਵ ਇਹ ਹੈ ਕਿ ਇਸ ਨਾਮੁ ਨੂੰ ਸਮਝਾਣ ਵਾਸਤੇ ਸਤਿਗੁਰੂ ਜੀ ਨੇ ਇਸਦੇ ਉਤੇ ਅਨੰਤ ਪੱਖਾਂ ਤੋਂ ਗੁਰਬਾਣੀ ਵਿਚ ਰੌਸ਼ਨੀ ਪਾਈ

ਹੈ। ਇਹ ਰੌਸ਼ਨੀ ਇਸ ਲਈ ਪਾਉਣੀ ਪਈ ਕਿ 'ਨਾਮੁ' ਜਾਂ 'ਨਾਮ ਜਪਣ' ਦੇ ਅਰਥ, ਉਸ ਵੇਲੇ ਦੇ ਲੋਕਾਂ ਕੋਲ, ਉਸ ਵੇਲੇ ਜੋ ਸਨ, ਉਹ ਦੀ ਦਿਸ਼ਾਹੀਨ ਹੋ ਚੁੱਕੇ ਲੋਕਾਂ ਦੀ ਬੁੱਧੀ ਦੀ ਉਪਜ ਸਨ। ਇਸੇ ਲਈ ਸਤਿਗੁਰੂ ਜੀ ਨੇ ਵਿੱਦਿਆ ਵਿਚਾਰਨ ਤੇ ਜ਼ੋਰ ਦਿੰਦੇ ਹੋਏ ਆਖਿਆ ਸੀ, "**ਵਿਦਿਆ ਵੀਚਾਰੀ ਤਾਂ ਪਰਉਪਕਾਰੀ॥**" (ਪੰਨਾ ੩੫੬) ਜਿਸਦਾ ਅਰਥ ਇਹ ਹੈ ਕਿ ਜਿਨ੍ਹਾਂ ਅਰਥਾਂ ਵਿਚ, ਕਿਸੇ ਭਾਸ਼ਾ ਦੇ ਲਫ਼ਜ਼ਾਂ ਨੂੰ ਘੜਿਆ ਜਾਂਦਾ ਹੈ, ਉਹ ਉਨ੍ਹਾਂ ਲਫ਼ਜ਼ਾਂ ਦੇ ਮੂਲ ਅਤੇ ਸਹੀ ਅਰਥ ਹੁੰਦੇ ਹਨ। ਪਰ ਸਮੇਂ ਦੇ ਪ੍ਰਭਾਵ ਹੇਠ ਜਿਵੇਂ-ਜਿਵੇਂ ਬੋਲੀ ਬਦਲਦੀ ਰਹਿੰਦੀ ਹੈ, ਲਫ਼ਜ਼ਾਂ ਦੇ ਅਰਥ ਵੀ ਬਦਲ ਜਾਂਦੇ ਹਨ। ਇਹ ਸੱਚਾਈ ਤੋਂ ਦੂਰ ਗਏ ਹੋਏ ਨਵੇਂ ਅਰਥ, ਕਿਸੇ ਠੀਕ ਆਖੀ ਹੋਈ ਗੱਲ ਦੇ ਅਰਥਾਂ ਨੂੰ ਗ਼ਲਤ ਸਿੱਧ ਕਰਨ ਵਿਚ ਸਹਾਈ ਹੁੰਦੇ ਹਨ। ਅਜਿਹਾ ਹੀ ਕੁਝ ਗੁਰਬਾਣੀ ਦੇ ਟੀਕਿਆਂ ਵਿਚ ਵਾਪਰਿਆ ਹੋਇਆ ਮਿਲਦਾ ਹੈ।

ਜਿਨ੍ਹਾਂ ਲੋਕਾਂ ਨੇ ਵੇਦ ਵਿਚੋਂ, ਸਿੰਮ੍ਰਤੀਆਂ ਤੇ ਸ਼ਾਸਤਰ ਘੜ ਲਏ, ਉਨ੍ਹਾਂ ਨੇ ਆਪਣੀ ਮੱਤ ਅਨੁਸਾਰ ਬਹੁਤ ਸਾਰੇ 'ਵੇਦ ਵਿਚਲੇ ਲਫ਼ਜ਼ਾਂ' ਦੇ ਅਰਥ, ਨਿਰਾਕਾਰੀ ਅਰਥਾਂ ਦੀ ਬਜਾਏ, ਮਾਇਆਧਾਰੀ ਅਰਥ ਬਣਾ ਲਏ। ਜਿਵੇਂ ਗੁਰਬਾਣੀ ਵਿਚ 'ਨਾਭ ਕੰਵਲ' ਵਿਚ ਬੀਜ ਰੂਪ ਜੀਵ (ਬ੍ਰਹਮ) ਪ੍ਰਗਟ ਹੋ ਕੇ ਜਨਮ ਲੈ ਕੇ, ਬ੍ਰਿਛ ਰੂਪ ਪ੍ਰਮੇਸ਼ਰ ਦਾ ਰੂਪ ਹੀ ਹੋ ਜਾਣਾ ਮੰਨਿਆ ਹੈ, ਭਾਵ 'ਹਿਰਦੇ ਰੂਪੀ ਕੰਵਲ' ਵਿਚ ਜਿਸਦੀ ਜੜ੍ਹ 'ਨਾਭੀ' ਹੈ, ਵਿਚ ਬ੍ਰਹਮ ਗਿਆਨ ਪੈਦਾ ਹੁੰਦਾ ਹੈ ਜਾਂ ਬ੍ਰਹਮਾ ਦਾ ਜਨਮ ਹੁੰਦਾ ਹੈ। ਪਰ ਇਸਦੇਂ ਅਰਥਾਂ ਨੂੰ ਰਿਸ਼ੀਆਂ ਮੁਨੀਆਂ ਨੇ ਜੋ ਸਮਝਿਆ ਉਹ ਇਹ ਹੈ। ਉਹ ਆਖਦੇ ਹਨ ਕਿ ਖੀਰ ਸਾਗਰ ਵਿਚ ਵਿਸ਼ਨੂੰ ਭਗਵਾਨ ਸ਼ੇਸ਼ ਨਾਗ ਦੀ ਸਿਹਜਾ ਉਤੇ ਬਿਰਾਜਮਾਨ ਹੈ ਤੇ ਉਸਦੀ 'ਨਾਭੀ' ਵਿਚੋਂ ਕੰਵਲ ਪੈਦਾ ਹੋ ਕੇ ਪਾਣੀ ਤੋਂ ਬਾਹਰ ਉਸ ਵਿਚ ਕਿਸੇ ਬਾਲਕ ਦਾ ਜਨਮ ਹੋਇਆ, ਜੋ ਕਿ ਇਸ ਸ੍ਰਿਸ਼ਟੀ ਦਾ ਰਚਣ ਵਾਲਾ ਬ੍ਰਹਮਾ ਹੀ ਸੀ। ਕਹਿਣ ਦਾ ਭਾਵ ਇਹ ਕਿ ਵੇਦ ਵਿਚ ਸ਼ੇਸ਼ ਨਾਗ ਤਾਂ 'ਮਨ' ਨੂੰ ਹੀ ਆਖਿਆ ਹੈ। ਮਨ ਵਿਚ ਜਾਂ ਮਨ ਰੂਪੀ ਤਖਤ (ਸੇਜ) ਉੱਪਰ 'ਪ੍ਰਭ' ਆਪ ਬਿਰਾਜਮਾਨ ਹੈ, ਤੇ ਇਥੋਂ ਹੀ ਉਸਦਾ ਵਿਰਾਟ ਰੂਪ ਪ੍ਰਗਟ ਹੁੰਦਾ ਹੈ। ਪਰ ਮਾਇਆ- ਧਾਰੀਆਂ ਨੇ ਬਾਹਰਮੁਖੀ ਅਰਥ ਕਰਕੇ ਆਪਣੇ ਗਿਆਨ ਦਾ ਹੀ ਗਲ ਘੁੱਟ ਕੇ ਰੱਖ ਦਿੱਤਾ।

**ਉਪਰੋਕਤ ਵੀਚਾਰ ਦਾ ਭਾਵ ਕੇਵਲ ਇਹ ਸਮਝਣਾ ਹੀ ਸੀ ਕਿ ਕਿਸ ਤਰ੍ਹਾਂ ਬ੍ਰਹਮ ਗਿਆਨੀਆਂ ਦੀ ਬਣਾਈ ਹੋਈ ਭਾਸ਼ਾ ਜਦੋਂ ਅਗਿਆਨੀਆਂ ਦੇ ਹੱਥਾਂ ਵਿਚ ਦੀ ਲੰਘਦੀ ਹੈ ਤਾਂ ਉਹਨਾਂ ਦੀ ਛੋਹ, ਉਸ ਭਾਸ਼ਾ ਦਾ ਨਿਰਾਕਾਰੀ ਰੂਪ ਆਪਣੀ ਪਸੰਦ ਮੁਤਾਬਿਕ ਮਾਇਆਧਾਰੀ ਰੂਪ ਬਣਾ ਦਿੰਦੀ ਹੈ। ਜਿਸ ਤੋਂ ਬ੍ਰਹਮ ਗਿਆਨ ਦੀ ਜਗ੍ਹਾ ਭਰਮ ਗਿਆਨ ਹੀ ਪੈਦਾ ਹੁੰਦਾ ਰਹਿੰਦਾ ਹੈ।** "ਵਿਦਿਆ ਵੀਚਾਰੀ, ਤਾਂ ਪਰਉਪਕਾਰੀ" (੩੫੬) ਕਹਿਣ ਪਿੱਛੋਂ ਸਤਿਗੁਰੂ ਜੀ ਦਾ ਭਾਵ ਇਸੇ ਗ਼ਲਤੀ ਦੇ ਸੁਧਾਰ ਵੱਲ ਸੰਕੇਤ ਹੈ। ਕਿਉਂਕਿ ਪ੍ਰਚਲਤ ਭਾਸ਼ਾ ਜੋ ਉਸ ਵੇਲੇ ਮੌਜੂਦ ਸੀ ਤੇ ਜਿਸਦਾ ਕੇਂਦਰ 'ਕਾਸ਼ੀ' ਵਿਚ ਸੀ ਉਹ ਭਾਸ਼ਾ ਦਿਸ਼ਾਹੀਨ ਭਰਮ ਗਿਆਨੀ ਲੋਕਾਂ ਦੀ ਭਾਸ਼ਾ ਸੀ ਅਰ ਗੁਰਬਾਣੀ ਦਾ ਸਭ ਤੋਂ ਪਹਿਲਾ ਟੀਕਾ ਜਿਸ

ਵਿਅਕਤੀ ਨੇ ਲਿਖਿਆ ਉਹ ਇਸੇ ਭਰਮ ਗਿਆਨੀਆਂ ਦੀ ਭਾਸ਼ਾ ਦਾ ਹੀ ਵਿਦਵਾਨ ਸੀ। ਉਹ ਪੁੰਨ ਪਾਪ ਦੀ ਵਿਚਾਰਧਾਰਾ, ਕਰਮ ਫਿਲਾਸਫੀ, ਮਨਮਤਿ ਵਿਚ, ਵਿਸ਼ਵਾਸ ਰੱਖਣ ਵਾਲਾ ਸੀ, ਜਿਹੜਾ ਕਿ ਉਸਦੇ ਲਿਖੇ ਹੋਏ ਟੀਕੇ ਨੂੰ ਪੜ੍ਹਨ ਤੋਂ ਸਾਬਤ ਹੁੰਦਾ ਹੈ। ਉਸਨੇ ਹਮੇਸ਼ਾ ਹੀ ਉਨ੍ਹਾਂ ਪੰਕਤੀਆਂ ਦੇ ਅਰਥ ਖਿੱਚ ਧੂ ਕਰਕੇ, ਆਪਣੀ ਮੱਤ ਅਨੁਸਾਰ ਢਾਲ ਦੇਣ ਦੀ ਕੋਸ਼ਿਸ਼ ਕੀਤੀ ਰੱਖੀ, ਜਿਹੜੀਆਂ ਪੰਕਤੀਆਂ ਸਪੱਸ਼ਟ ਤੌਰ 'ਤੇ ਕਾਸ਼ੀ ਮੱਤ ਦਾ ਵਿਰੋਧ ਕਰਦੀਆਂ ਹਨ। ਉਸ ਤੋਂ ਬਾਅਦ ਦੇ ਸਾਰੇ ਟੀਕਾਕਾਰ, ਉਸੇ ਦਾ ਅਨੁਸਰਣ ਕਰਦੇ ਰਹੇ ਹਨ।

**ਸਤਿਨਾਮੁ ਦਾ ਅਰਥ ਸਦੀਵੀ ਗਿਆਨ, ਅਮਰ ਗਿਆਨ ਹੀ ਹੈ**, ਇਹ ਇਸ ਗੱਲੋਂ ਵੀ ਸਿੱਧ ਹੋ ਜਾਂਦਾ ਹੈ, ਜਦੋਂ ਪੰਚਮ ਪਾਤਸ਼ਾਹ 'ਸੁਖਮਨੀ ਸਾਹਿਬ' ਵਿਚ ਇਹ ਆਖਦੇ ਹਨ, "**ਅੰਤਰਿ ਹੋਇ, ਗਿਆਨ ਪਰਗਾਸੁ॥ ਉਸੁ ਅਸਥਾਨ ਕਾ, ਨਹੀ ਬਿਨਾਸੁ॥**" (ਪੰਨਾ ੨੭੮) ਭਾਵ ਕਿ ਜਦੋਂ ਮਨ ਵਿਚ ਗਿਆਨ (ਨਾਮੁ) ਦਾ ਚਾਨਣ ਹੋ ਜਾਂਦਾ ਹੈ ਤਾਂ ਫਿਰ ਇਹ ਜੀਵ ਨਾਸ-ਰਹਿਤ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ। ਗਿਆਨ ਦਾ ਆਪਣਾ ਇਕ ਸਵਾਦ ਹੁੰਦਾ ਹੈ, ਜਿਹੜਾ ਗਿਆਨ ਪ੍ਰਾਪਤੀ ਵੇਲੇ ਅਨੁਭਵ ਹੁੰਦਾ ਰਹਿੰਦਾ ਹੈ, ਨਹੀਂ ਤਾਂ ਹੱਥ ਵਿਚ ਮਾਲਾ ਫੜਕੇ ਮੂੰਹ ਨਾਲ ਕੋਈ ਵੀ ਇਕ ਲਫ਼ਜ਼ ਜਾਂ ਕੁਝ ਲਫ਼ਜ਼ ਲੈ ਕੇ ਵਾਰ-ਵਾਰ ਉਚਾਰਣ ਨਾਲ ਕਦੇ ਵੀ ਕਿਸੇ ਨੂੰ ਕੋਈ ਲਾਭ ਹੋਇਆ ਹੋਵੇ, ਐਸਾ ਗੁਰਮਤਿ ਨਹੀਂ ਮੰਨਦੀ। ਜੇ ਕਿਸੇ ਵਸਤੂ ਦਾ ਨਾਉਂ ਵਾਰ-ਵਾਰ ਰਟਣ ਨਾਲ, ਉਸ ਵਸਤੂ ਦੀ ਪ੍ਰਾਪਤੀ ਹੋ ਜਾਂਦੀ ਹੋਵੇ, ਤਾਂ ਦੁਨੀਆਂ ਦੇ ਸਾਰੇ ਕੰਮ ਧੰਦੇ ਕਰਨ ਦੀ ਕਿਸੇ ਨੂੰ ਵੀ ਕੋਈ ਜ਼ਰੂਰਤ ਨਾ ਹੁੰਦੀ। ਹਰ ਚੀਜ਼ ਦੀ ਪ੍ਰਾਪਤੀ ਉਸਦਾ ਨਾਉਂ ਵਾਰ-ਵਾਰ ਉਚਾਰ ਕੇ ਕੀਤੀ ਜਾ ਸਕਦੀ ਸੀ।

"**ਕਰਤਾ ਪੁਰਖੁ**" :—ਕਰਤਾ ਪੁਰਖ ਉਸ ਇਕੁ ਸਤਿਨਾਮੁ ਦੀ, ਉਸ ਸ਼ਕਤੀ ਦਾ ਨਾਮ ਹੈ, ਜੋ ਸਤਿਨਾਮੁ ਵਿਚ ਮੌਜੂਦ ਹੈ ਭਾਵ ਸਤਿਨਾਮੁ ਦੀ ਸਦੀਵੀ ਗਿਆਨ ਦੀ ਘੜਨ ਸ਼ਕਤੀ ਕਰਕੇ ਹੀ ਇਸੇ ਸਤਿਨਾਮੁ ਦਾ ਦੂਸਰਾ ਗੁਣ ਵਾਚਕ ਨਾਉਂ ਕਰਤਾ ਪੁਰਖੁ ਹੈ। ਗਿਆਨ ਨਿਰਾਕਾਰ ਹੀ ਹੁੰਦਾ ਹੈ ਪਰ ਆਪਣਾ ਆਕਾਰ ਪ੍ਰਗਟ ਕਰਨ ਵਿਚ ਸਮਰੱਥ ਹੁੰਦਾ ਹੈ। ਹਰ ਇਕ ਵਸਤੂ ਜਾਂ ਹਰ ਆਕਾਰ ਰੂਪੀ (ਸਾਕਾਰ) ਘਾੜਤ, ਆਪਣੇ ਨਿਰਗੁਣ ਗਿਆਨ ਸਰੂਪ ਨੂੰ ਹੀ ਦਰਸਾਉਂਦੀ ਹੁੰਦੀ ਹੈ ਜਾਂ ਇਉਂ ਕਹਿ ਲਈਏ ਕਿ ਕਿਸੇ ਬਣੀ ਹੋਈ ਚੀਜ਼ ਵਿਚੋਂ ਹੀ, ਉਸ ਚੀਜ਼ ਦੇ ਬਣਾਉਣ ਵਾਲੇ ਦੇ ਗਿਆਨ ਦਾ ਦਰਸ਼ਨ ਹੁੰਦਾ ਹੈ। ਇਸ ਲਈ ਇਸ ਵਿਸ਼ਵ (ਸੰਸਾਰ) ਨੂੰ ਹਰਿ ਕਾ ਰੂਪ ਮੰਨਿਆ ਗਿਆ ਹੈ। "**ਜੋ ਦੀਸੈ ਸੋ ਤੇਰਾ ਰੂਪ**" (ਪੰਨਾ ੭੨੪) ਦਾ ਵੀ ਇਹੀ ਅਰਥ ਹੈ।

ਸੰਸਾਰ ਦੀ ਰਚਨਾ ਦੀ ਸਾਰੀ ਖੇਡ ਜਿਸ ਗਿਆਨ ਦੀ ਉਪਜ ਹੈ, ਉਸ ਗਿਆਨ ਨੂੰ ਗੁਰਮਤਿ ਵਿਚ ਬ੍ਰਹਮ ਗਿਆਨ ਕਿਹਾ ਹੈ। ਕਰਤਾ ਪੁਰਖੁ ਨੇ ਇਸ ਬ੍ਰਹਮ ਗਿਆਨ (ਸਤਿਨਾਮੁ) ਦੁਆਰਾ ਹੀ, ਇਹ ਸਾਰੀ ਰਚਨਾ ਦੀ ਖੇਡ ਬਣਾਈ ਜੋ ਉਸਦੇ ਆਪਣੇ ਗਿਆਨ ਦਾ ਪ੍ਰਤੱਖ ਪ੍ਰਦਰਸ਼ਨ ਹੈ। ਉਸਦੇ ਗਿਆਨ ਦੁਆਰਾ ਹੀ ਜਾਂ ਇਉਂ ਕਹਿ ਲਵੋ

ਕਿ ਉਸਦੀ ਮਰਜ਼ੀ ਮੁਤਾਬਿਕ ਹੀ ਇਹ ਸਾਰੀ ਖੇਡ ਠੀਕ ਠਾਕ ਪੂਰੇ ਨਿਯਮਿਤ ਢੰਗ ਨਾਲ, ਪੂਰੀ ਨਿਯਮਿਤ ਦਿਸ਼ਾ ਨਿਰਦੇਸ਼ ਅਧੀਨ ਚਲ ਰਹੀ ਹੈ।

ਸੋ ਇਸ ਰਚਨਾ ਦੀ ਖੇਡ ਵਿਚੋਂ ਹੀ ਰਚਣਹਾਰੇ ਦੇ ਦਰਸ਼ਨ ਹੋਣੇ ਹਨ। ਰਚਣਹਾਰੇ ਨੂੰ ਜਾਣਿਆ ਜਾਣਾ ਹੈ। ਸਤਿਗੁਰੂ ਜੀ ਬ੍ਰਹਿਮੰਡੀ ਗਿਆਨ (ਪਿੰਡੀ ਗਿਆਨ) ਨੂੰ ਜਿਹੜਾ ਕਿ ਸਾਕਾਰੀ ਰੂਪ ਵਿਚ ਹੁੰਦਾ ਹੈ, ਮਨ ਅੰਦਰੋਂ ਖੋਜਣ ਦੀ ਗੱਲ ਕਰਦੇ ਹਨ। ਉਨ੍ਹਾਂ ਦਾ ਕਹਿਣਾ ਹੈ, "ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ"॥ (ਪੰਨਾ ੬੯੫) ਭਾਵ ਜਿਸਦਾ ਇਹ ਹੈ ਕਿ ਕੁਝ ਭੀ ਕਹਿਣ ਲਈ ਪ੍ਰਮਾਣ ਤਾਂ ਉਸ ਦੇ ਮਾਇਆ ਰੂਪ ਦੇ ਹੀ ਦਿੱਤੇ ਜਾ ਸਕਦੇ ਹਨ ਪਰ ਉਸਦਾ ਨਿਰਾਕਾਰ ਰੂਪ ਤਾਂ ਮਨ ਵਿਚ ਹੀ ਦੇਖਿਆ ਜਾ ਸਕਦਾ ਹੈ । ਇਸ ਲਈ ਬਾਣੀ ਦੇ ਮੂਲ ਰੂਪ ਵਿਚ ਦੋ ਅਰਥ ਨਿਕਲਦੇ ਹਨ। ਇਕ ਅਰਥ ਤਾਂ ਸਾਕਾਰੀ (ਸਰਗੁਣ) ਸਰੂਪੀ ਹਨ ਅਤੇ ਦੂਸਰੇ ਨਿਰਾਕਾਰੀ (ਨਿਰਗੁਣ) ਸਰੂਪੀ ਹਨ। ਸਾਕਾਰ ਸਰੂਪ ਦੇ ਅਰਥ ਭਿੰਨ-ਭਿੰਨ, ਆਪਣੀ-ਆਪਣੀ ਮੱਤ ਅਨੁਸਾਰ ਹੋ ਸਕਦੇ ਹਨ ਪਰ ਨਿਰਗੁਣ ਸਰੂਪ ਦਾ ਕੇਵਲ ਇਕ ਹੀ ਅਰਥ ਹੁੰਦਾ ਹੈ ਕਿਉਂਕਿ ਨਿਰਗੁਣ ਸਰੂਪ ਕੇਵਲ ਇਕ ਹੀ ਹੈ। ਜੇ ਉਹ ਰੰਗ ਹੈ ਤਾਂ ਇਕ ਰੰਗ ਹੈ, ਉਸਦੀ ਮਾਇਆ ਹੀ ਬਹੁਰੰਗੀ ਹੈ। ਜੇ ਉਸਦਾ ਰੂਪ ਹੈ ਤਾਂ ਵੀ ਇਕ ਹੀ ਹੈ ਪਰ ਉਸਦੀ ਮਾਇਆ ਅਨੰਤ ਰੂਪ ਧਾਰਣੀ ਹੈ। ਇਸੇ ਲਈ ਮਨਮਤੀਆਂ ਨੇ ਅਨੰਤ ਜਪ ਤਪ, ਨੇਮ, ਸੰਜਮ ਭਗਤੀ ਆਦਿ ਵੱਖਰੀ-ਵੱਖਰੀ ਕਿਸਮ ਦੇ ਬਣਾਏ ਹੋਏ ਹਨ। ਪਰੰਤੂ ਆਦਿ ਤੋਂ ਲੈ ਕੇ ਹੁਣ ਤਕ ਇਸ ਗੁਰਮਤਿ ਦੇ ਗਾਡੀ ਰਾਹ ਦੇ ਧਾਰਣੀ ਕਿਤੇ ਵੀ, ਕਦੇ ਵੀ, ਹਵਾ ਸਮਾਨ ਭੀ, ਇਕ ਦੂਸਰੇ ਤੋਂ ਵੱਖਰੇ ਨਹੀਂ ਜਾਪਦੇ। ਇਹ ਕੇਵਲ ਇਕ ਮੱਤ ਦੇ ਹੀ ਧਾਰਣੀ ਹਨ ਕਿਉਂਕਿ ਉਨ੍ਹਾਂ ਦਾ ਗੁਰ ਕ੍ਰਿਪਾ ਵਿਚ ਵਿਸ਼ਵਾਸ ਹੈ, ਜਿਸ ਗੁਰ (ਗਿਆਨ) ਤੋਂ ਸ੍ਰਿਸ਼ਟੀ ਦਾ ਜਨਮ ਹੋਇਆ ਹੈ। ਉਹ ਗਿਆਨ (ਸਤਿਨਾਮੁ) ਹੀ "ਕਰਤਾ ਪੁਰਖੁ" ਹੈ।

**"ਨਿਰਭਉ"** :—ਜਿਵੇਂ ਕਿ ਪਹਿਲਾਂ ਵੀ ਵੀਚਾਰ ਕੀਤੀ ਜਾ ਚੁਕੀ ਹੈ ਕਿ ਨਿਰਭਉ, ਨਿਰਵੈਰੁ, ਅਕਾਲ ਮੂਰਤਿ ਅਤੇ ਅਜੂਨੀ, ਨਿਰੰਕਾਰ ਦੇ ਇਹ ਚਾਰੇ ਗੁਣ, ਸੰਸਾਰੀ ਜੀਵਾਂ ਵਿਚਲੇ ਚਾਰ ਅਵਗੁਣਾਂ ਨੂੰ ਹੀ, ਚਾਰ ਗੁਣਾਂ ਵਿਚ ਬਦਲਿਆ ਹੋਇਆ ਹੈ।

(1) ਕੋਈ ਵੀ ਜੀਵ ਪ੍ਰਮੇਸ਼ਰ ਦੇ ਭੈਅ ਵਿਚ ਹੋਣ ਕਰਕੇ 'ਨਿਰਭੈ' ਨਹੀਂ ਕਿਹਾ ਜਾ ਸਕਦਾ।

(2) ਕੋਈ ਵੀ ਜੀਵ ਅਜਿਹਾ ਨਹੀਂ ਹੈ ਜੋ ਵੈਰ ਵਿਰੋਧ ਜਾਂ ਕਾਮ ਕਰੋਧ ਤੋਂ ਮੁਕਤ ਹੋਵੇ। ਇਹੀ ਮੁਕਤੀ ਤਾਂ ਗੁਰਬਾਣੀ ਦੁਆਰਾ ਇਨ੍ਹਾਂ ਉਪਰੋਕਤ ਅਵਗੁਣਾਂ, ਵੈਰ ਵਿਰੋਧ ਨੂੰ ਤਿਆਗ ਕੇ ਸਿੱਖ ਨੇ ਪ੍ਰਾਪਤ ਕਰਨੀ ਹੁੰਦੀ ਹੈ।

(3) ਹਰ ਇਕ ਜੀਵ ਦੇਹਧਾਰੀ ਹੋਣ ਕਰਕੇ ਜੰਮਣ ਮਰਣ ਤੋਂ ਰਹਿਤ ਨਹੀਂ ਹੁੰਦਾ, ਭਾਵ ਉਹ ਕਾਲ ਵਸ ਹੋਣ ਕਰਕੇ ਅਕਾਲ ਮੂਰਤਿ ਨਹੀਂ ਕਹਾ ਸਕਦਾ।

(4) ਚੌਰਾਸੀ ਲੱਖ ਜੂਨਾਂ ਵਿਚਲਾ ਕੋਈ ਵੀ ਦੇਹਧਾਰੀ ਜੀਵ ਅਜੂਨੀ ਨਹੀਂ ਕਹਾ

ਸਕਦਾ। ਇਸ ਲਈ ਜੀਵ ਵਿਚ ਇਹ ਚਾਰ ਕਮੀਆਂ ਐਸੀਆਂ ਹਨ ਕਿ ਇਨ੍ਹਾਂ ਦੇ ਕਾਰਨ ਜੀਵ ਆਪਣੇ ਮੂਲ ਰੂਪ ਨਿਰਾਕਾਰ ਵਿਚ ਸਮਾ ਨਹੀਂ ਸਕਦਾ। ਇਨ੍ਹਾਂ ਚਾਰੇ ਕਮੀਆਂ ਦਾ ਦੂਰ ਕਰ ਲੈਣਾ ਹੀ ਜਾਂ ਇਉਂ ਕਹਿ ਲਵੋ ਕਿ ਇਨ੍ਹਾਂ ਚਾਰ ਕਿਸਮ ਦੇ ਅਵਗੁਣਾਂ ਤੋਂ ਛੁਟਕਾਰਾ ਪਾ ਲੈਣਾ ਹੀ ਚਾਰੇ ਮੁਕਤੀਆਂ ਦੀ ਪ੍ਰਾਪਤੀ ਹੈ।

**"ਨਿਰਭਉ" ਦਾ ਅਰਥ ਤਾਂ 'ਭੈ ਤੋਂ ਮੁਕਤੀ ਹੀ ਹੈ। ਨਿਰਾਕਾਰ ਪ੍ਰਮੇਸ਼ਰ ਤੋਂ ਬਿਨਾਂ ਕੋਈ ਵੀ ਜੀਵ 'ਭੈ ਮੁਕਤਿ' ਨਹੀਂ ਹੋ ਸਕਦਾ।** ਸਾਰੀ ਸ੍ਰਿਸ਼ਟੀ ਸੂਰਜ, ਚੰਨ, ਤਾਰੇ, ਧਰਤੀ, ਪਵਣ ਤੇ ਪਾਣੀ, ਭਾਵ ਕਿ ਸਾਰੀ ਦੀ ਸਾਰੀ ਰਚਨਾ ਪ੍ਰਮੇਸ਼ਰ ਨੇ ਆਪ ਰਚੀ ਹੈ ਅਤੇ ਇਸ ਖੇਡ ਨੂੰ ਇਕ 'ਨਿਯਮਿਤ ਵਿਧੀ ਵਿਧਾਨ' ਅਨੁਸਾਰ ਚਲਾ ਰਿਹਾ ਹੈ। **"ਸਗਲਿਆਂ ਭਉ ਲਿਖਿਆ ਸਿਰਿ ਲੇਖੁ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥"** (੪੬੪) ਇਸ ਤੋਂ ਇਲਾਵਾ ਕਾਲ ਦੀ ਭੈਅ ਰੂਪੀ ਤਲਵਾਰ ਜੀਵ ਦੇ ਸਿਰ ਤੇ ਹਰ ਵੇਲੇ ਲਟਕਦੀ ਹੋਣ ਕਰਕੇ ਕੋਈ ਵੀ ਜੀਵ ਨਿਰਭਉ ਨਹੀਂ ਹੈ। "ਨਿਰਭਉ" ਤਾਂ ਕੇਵਲ 'ਸਚੁ ਸਰੂਪ' ਪ੍ਰਮੇਸ਼ਰ ਆਪ ਹੀ ਹੈ।

**"ਨਿਰਵੈਰੁ" :—ਜਿਸਦਾ ਕਿਸੇ ਨਾਲ ਕਿਸੇ ਕਿਸਮ ਦਾ ਕੋਈ ਵੈਰ ਨਾ ਹੋਵੇ, ਟਕਰਾਉ ਨਾ ਹੋਵੇ, ਉਸ ਨੂੰ ਹੀ ਨਿਰਵੈਰ ਕਿਹਾ ਜਾ ਸਕਦਾ ਹੈ।** ਪਰ ਜੀਵ ਦੇ ਤਾਂ ਜਨਮ ਦਾ ਹੀ ਕਾਰਣ ਟਕਰਾਉ ਹੈ। ਹਉਮੈ ਟਕਰਾਉ ਦਾ ਹੀ ਦੂਸਰਾ ਨਾਮ ਹੈ। ਜਿਥੇ ਵਿਰੋਧ ਪੈਦਾ ਹੋ ਜਾਵੇ, ਉਥੇ ਵੈਰ ਦਾ ਪੈਦਾ ਹੋ ਜਾਣਾ ਕੁਦਰਤੀ ਗੱਲ ਹੈ। ਇਸੇ ਲਈ ਬਾਣੀ ਵਿਚ ਸਤਿਗੁਰੂ ਜੀ ਸਿੱਖਾਂ ਨੂੰ ਵੈਰ ਵਿਰੋਧ ਨੂੰ ਤਿਆਗ ਦੇਣ ਦਾ ਉਪਦੇਸ਼ ਦਿੰਦੇ ਹਨ। ਜਿੰਨਾ ਚਿਰ ਕਿਸੇ ਵਿਅਕਤੀ ਵਿਚ ਇਕ ਵੀ ਅਵਗੁਣ ਹੈ, ਤਦ ਤਕ ਉਸਨੂੰ ਖਰਾ ਨਹੀਂ ਕਿਹਾ ਜਾ ਸਕਦਾ। ਜਦ ਤਕ ਖੋਟ ਅੰਦਰ ਮੌਜੂਦ ਹੈ ਉਨਾ ਚਿਰ ਉਹ ਪ੍ਰਮੇਸ਼ਰ ਦੇ ਖ਼ਜ਼ਾਨੇ ਵਿਚ ਨਹੀਂ ਪੈ ਸਕਦਾ। ਉਹ 'ਨਿਰਵੈਰ' ਦਾ ਖ਼ਜ਼ਾਨਾ 'ਵੈਰ ਰਹਿਤ' ਜੀਵਾਂ ਦੇ ਰਹਿਣ ਦੀ ਥਾਂ ਹੈ। ਪ੍ਰਮੇਸ਼ਰ ਆਪ 'ਨਿਰਵੈਰ' ਹੈ ਤੇ ਉਸ ਨਿਰਾਕਾਰ ਦੇ ਦੇਸ ਵਿਚ ਵਸਣ ਲਈ ਨਿਰਵੈਰ ਹੋ ਜਾਣਾ ਮੁੱਢਲੀਆਂ ਚਾਰ ਸ਼ਰਤਾਂ ਵਿਚੋਂ ਇਕ ਸ਼ਰਤ ਹੈ।

**"ਅਕਾਲ ਮੂਰਤਿ" :—ਇਸ ਤੋਂ ਇਹ ਭਾਵ ਹੈ ਕਿ ਜੋ ਕਾਲੁ (ਸਮੇਂ) ਦੇ ਪ੍ਰਭਾਵ ਤੋਂ ਪਰੇ ਹੋਵੇ, ਜਿਸ ਉੱਤੇ ਟਾਈਮ ਦਾ ਕੋਈ ਅਸਰ ਨਹੀਂ ਪੈਂਦਾ ਜਾਂ ਇਉਂ ਕਹਿ ਲਵੋ ਕਿ ਉਹ ਵਸਤੂ ਜਰਾ ਰੋਗ (ਬੁਢਾਪਾ+ਪੁਰਾਣਾਪਣ) ਤੋਂ ਮੁਕਤ ਹੈ, ਉਸ ਵਿਚ ਪੁਰਾਣਾਪਣ ਨਹੀਂ ਆਉਂਦਾ, ਜੋ "ਸਚੁ ਪੁਰਾਣਾ ਹੋਵੈ ਨਾਹੀ" (ਪੰਨਾ ੯੫੬) ਉਹੀ ਅਕਾਲ ਮੂਰਤਿ ਹੈ।**

ਅਕਾਲ ਲਫ਼ਜ਼ ਨਾਲ ਮੂਰਤਿ ਲਫ਼ਜ਼ ਵਰਤਣ ਤੋਂ ਸਤਿਗੁਰੂ ਜੀ ਦਾ ਭਾਵ ਇਹ ਸੀ ਕਿ ਕੋਈ ਇਹ ਨ ਸਮਝ ਲਵੇ ਕਿ ਨਿਰਾਕਾਰ, ਜੋ ਕਿ ਮਨੁੱਖੀ ਗਿਆਨ ਇੰਦਰਿਆਂ ਦੀ ਪਕੜ ਤੋਂ ਪਰ੍ਹੇ ਹੈ ਅਤੇ ਮਨੁੱਖੀ ਮਨ ਦੀ ਸਮਝ ਤੋਂ ਵੀ ਬਾਹਰ ਹੈ, ਉਹ ਕੁਝ ਹੈ ਹੀ ਨਹੀਂ ਜਾਂ ਉਸਦਾ ਕੁਝ ਵੀ ਵਜੂਦ ਹੋ ਹੀ ਨਹੀਂ ਸਕਦਾ। ਜੈਸਾ ਕਿ ਉਸ ਵੇਲੇ ਦੇ ਕੁਛ ਲੋਕਾਂ ਦਾ ਖ਼ਿਆਲ ਸੀ। ਮਹਾਤਮਾ ਬੁੱਧ ਵੀ ਇਸੇ ਖ਼ਿਆਲ ਨਾਲ ਸਹਿਮਤ ਸੀ। ਪਰ

ਸਤਿਗੁਰੂ ਜੀ 'ਅਕਾਲ' ਲਫ਼ਜ਼ ਨਾਲ 'ਮੂਰਤਿ' ਲਫ਼ਜ਼ ਜੋੜ ਕੇ ਇਹ ਦੱਸ ਰਹੇ ਹਨ ਕਿ ਉਹ ਨਿਰਾਕਾਰ ਵਜੂਦ ਵਾਲਾ ਹੈ, ਹੋਂਦ ਵਾਲਾ ਹੈ, ਜਿਸ ਤੋਂ ਕਿ ਇਹ ਸਾਰੀ ਹੋਂਦ ਵਾਲੀ ਰਚਨਾ ਸਾਜੀ ਗਈ ਹੈ। ਇਹ ਸਾਰੀ ਮਾਇਆ ਅਤੇ ਨੂਰ ਉਸਨੇ ਆਪਣੀ ਦੇਹ ਵਿਚੋਂ ਹੀ ਪੈਦਾ ਕੀਤੇ ਹਨ। ਜਦ ਕਿਤੇ ਇਸ ਰਚਨਾ ਦੀ ਖੇਡ ਨੂੰ ਪ੍ਰਮੇਸ਼ਰ ਨੇ ਬੰਦ ਕਰਨਾ ਹੁੰਦਾ ਹੈ, ਤਾਂ ਇਹ ਸਭ ਕੁਝ ਦੁਬਾਰਾ ਫਿਰ ਉਸੇ ਪ੍ਰਭੂ ਦੇ ਸਰੀਰ ਵਿਚ ਹੀ ਲੀਨ ਹੋ ਕੇ ਉਸ ਦੀ ਦੇਹ ਰੂਪ ਹੀ ਹੋ ਜਾਂਦਾ ਹੈ।

ਇਸ ਤੋਂ ਸਾਫ਼ ਜ਼ਾਹਿਰ ਹੈ ਕਿ ਪ੍ਰਮੇਸ਼ਰ ਆਪ ਤਾਂ ਸਦਾ ਰਹਿਣ ਵਾਲਾ, ਆਦਿ ਸਚੁ, ਜੁਗਾਦਿ ਸਚੁ ਹੈ ਪਰ ਉਸਦੀ ਸਾਜੀ ਹੋਈ ਰਚਨਾ ਵਿਚਲੇ ਜੀਵ ਤੇ ਪਿੰਡ (ਸਰੀਰ) ਕਾਲ ਵਸ ਹੋਣ ਕਰਕੇ ਅਕਾਲ ਮੂਰਤਿ ਨਹੀਂ ਹਨ। "ਅਕਾਲ ਮੂਰਤਿ" ਤਾਂ ਉਹ ਪ੍ਰਮੇਸ਼ਰ ਕੇਵਲ ਆਪ ਹੀ ਹੈ।

**"ਅਜੂਨੀ" :—ਜੂਨੀ ਤੋਂ ਰਹਿਤ, ਜਿਸਦਾ ਕੋਈ 'ਪਿੰਡ ਜਾਂ ਦੇਹ'** ਨਾ ਹੋਵੇ ਜਿਵੇਂ ਕਿ ਉੱਪਰ ਵਿਚਾਰ ਕੀਤੀ ਗਈ ਹੈ। ਜੂਨੀਆਂ ਵਿਚਲੇ 'ਜੀਵ' ਜੰਮਣ ਮਰਨ ਵਿਚ ਹਨ, ਪਰ **ਪ੍ਰਮੇਸ਼ਰ ਜੰਮਣ ਮਰਨ ਤੋਂ ਬਾਹਰ ਹੈ।** ਜੰਮਣਾ ਮਰਨਾ ਤਾਂ ਸਗੋਂ ਉਸਦੇ ਹੁਕਮ ਵਿਚ ਹੈ। ਉਹ ਆਪ ਤਾਂ 'ਅਕਾਲ ਮੂਰਤਿ' ਹੈ, ਇਸ ਲਈ ਜੂਨੀ ਵਿਚ ਆਇਆ ਹੋਇਆ ਕੋਈ ਵੀ ਜੀਵ, ਸੰਸਾਰ ਵਿਚ ਭਾਵੇਂ ਕਿੰਨਾ ਵੱਡਾ ਪੀਰ, ਪੈਗੰਬਰ, ਸੰਤ, ਭਗਤ, ਗੁਰੂ, ਔਲੀਆ, ਸਿੱਧ, ਸੰਨਿਆਸੀ, ਉਦਾਸੀ, ਤਪੱਸਵੀ, ਦਿਗੰਬਰ ਆਦਿ ਸੰਸਾਰੀ ਲੋਕਾਂ ਦੀ ਦ੍ਰਿਸ਼ਟੀ ਵਿਚ ਹੋ ਜਾਵੇ, ਤਾਂ ਵੀ ਉਹ ਪ੍ਰਮੇਸ਼ਰ ਦੀ ਬਰਾਬਰੀ ਨਹੀਂ ਕਰ ਸਕਦਾ। ਉਹ ਸ਼ਰੀਕੇ-ਖੁਦਾ ਨਹੀਂ ਹੋ ਸਕਦਾ। ਕਿਉਂਕਿ ਉਸ ਵਿਚ ਨਿਰਭਉ, ਨਿਰਵੈਰ, ਅਕਾਲ ਮੂਰਤਿ ਅਤੇ ਅਜੂਨੀ ਇਹ ਚਾਰੇ ਗੁਣ ਨਹੀਂ ਹੁੰਦੇ। ਗੁਰਮਤਿ ਵਿਚ ਅਵਤਾਰ ਵਾਦ ਲਈ, ਭਾਵ ਦੇਹ (ਸਰੀਰ) ਦੀ ਪੂਜਾ ਲਈ ਕੋਈ ਅਸਥਾਨ ਨਹੀਂ ਬਚਦਾ। ਗੁਰਮਤਿ ਨਿਰਾਕਾਰ ਦੀ ਗੱਲ ਹੈ ਭਾਵ ਨਿਰਾਕਾਰ ਦਾ ਉਪਦੇਸ਼ ਹੈ। ਜਿਹੜਾ 'ਨਿਰਾਕਾਰੀ ਜੀਵਾਂ' ਨੂੰ ਆਪਣੇ ਮੂਲ ਨਾਲ ਜੋੜਨ ਲਈ ਪ੍ਰਮੇਸ਼ਰ ਨੇ ਆਪ ਭੇਜਿਆ ਹੈ। ਸਰੀਰ ਦਾ ਤਾਂ ਇਸ ਵਿਚ ਕੇਵਲ ਸੁਣਨ, ਪੜ੍ਹਨ ਜਾਂ ਸੁਨਾਉਣ ਵਿਚ ਵਰਤੇ ਗਏ ਇਕ ਯੰਤਰ ਤੋਂ ਜ਼ਿਆਦਾ ਕੋਈ ਕੰਮ ਨਹੀਂ। ਸਰੀਰ ਦਾ ਹੋਣਾ ਤਾਂ ਸਾਡੇ ਲਈ, ਅੱਖਾਂ ਅਤੇ ਕੰਨਾਂ ਦੀ ਘਾਟ ਨੂੰ ਪੂਰਾ ਕਰਨ ਲਈ ਹੀ ਲੋੜੀਂਦਾ ਹੈ। ਕਿਉਂਕਿ ਜੀਵ ਮਾਇਆਧਾਰੀ ਹੋਣ ਕਰਕੇ ਭਾਵ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਹੋਣ ਕਰਕੇ ਅੰਨ੍ਹਾ ਤੇ ਬੋਲਾ ਹੈ। ਪ੍ਰਮੇਸ਼ਰ ਮਾਇਆ-ਰਹਿਤ ਹੋਣ ਕਰਕੇ ਸਭ ਕੁਝ ਦੇਖਦਾ ਤੇ ਸੁਣਦਾ ਹੈ, ਇਸੇ ਲਈ ਉਸਨੂੰ ਸਰੀਰ ਦੀ ਭਾਵ ਸਾਡੇ ਵਰਗੇ ਮਾਇਆ ਰੂਪੀ ਸਰੀਰ ਦੀ ਲੋੜ ਹੀ ਨਹੀਂ। **ਪ੍ਰਮੇਸ਼ਰ ਆਪ ਸਰੀਰ ਰਹਿਤ ਹੋਣ ਕਰਕੇ ਅਜੂਨੀ ਹੈ।**

**"ਸੈਭੰ"** :—'ਸ੍ਵੈ+ਭੰ' ਨੂੰ ਮਿਲਾ ਕੇ "ਸੈਭੰ' ਲਫ਼ਜ਼ ਸਤਿਗੁਰੂ ਜੀ ਨੇ ਪ੍ਰਮੇਸ਼ਰ ਲਈ ਗੁਣ ਵਾਚਕ ਨਵਾਂ ਲਫ਼ਜ਼ ਘੜਿਆ ਹੈ। ਇਸ ਤੋਂ ਪਹਿਲਾਂ ਕਿਸੇ ਨੇ ਭੀ ਪ੍ਰਮੇਸ਼ਰ ਦੇ ਇਸ ਗੁਣ ਨੂੰ ਪ੍ਰਗਟ ਨਹੀਂ ਕੀਤਾ। ਆਮ ਵਿਦਵਾਨਾਂ ਨੇ, ਜਿਹੜੇ ਕਿ 'ਕਾਸ਼ੀ' ਦੀ ਵਿੱਦਿਆ ਦੇ

ਗਿਆਤਾ ਸਨ, ਇਸ "ਸੈਭੰ' ਲਫ਼ਜ਼ ਦੇ ਅਰਥ ਸਮਝਣ ਵਿਚ ਟਪਲਾ ਖਾਧਾ ਹੈ। ਉਨ੍ਹਾਂ ਨੇ ਇਸਦੇ ਅਰਥ "ਸੁਤੇ ਪ੍ਰਕਾਸ਼" ਤਾਂ ਇਸ ਲਈ ਕਰ ਲਏ, ਕਿਉਂਕਿ ਪ੍ਰਮੇਸ਼ਰ 'ਗਿਆਨ ਪ੍ਰਕਾਸ਼' ਸਰੂਪ ਹੈ, ਐਸਾ ਉਹ ਮੰਨਦੇ ਸਨ ਤੇ ਜਾਣਦੇ ਵੀ ਸਨ। ਉਹ ਇਹ ਨਹੀਂ ਸਮਝ ਸਕੇ ਕਿ ਸਤਿਨਾਮੁ ਦੇ ਅਰਥ ਵੀ ਇਹੀ ਸੁਤੇ ਪ੍ਰਕਾਸ਼ ਹੀ ਭਾਵ ਪ੍ਰਕਾਸ਼ ਰੂਪ ਹੀ ਹਨ। ਸਗੋਂ ਸਤਿਨਾਮੁ ਦੇ ਅਰਥ, ਇਕ ਐਸਾ ਪ੍ਰਕਾਸ਼ ਹੈ, ਜਿਹੜਾ ਸਦਾ ਥਿਰ ਰਹਿਣ ਵਾਲਾ ਹੈ। ਤਾਂ ਫਿਰ ਮੂਲ ਮੰਤਰ ਵਿਚ 'ਸੈਭੰ' ਲਫ਼ਜ਼ ਲਿਖਣ ਤੋਂ ਸਤਿਗੁਰੂ ਜੀ ਦਾ ਭਾਵ ਕੀ ਸੀ। ਕੀ ਉਹ ਦੁਬਾਰਾ ਉਸੇ ਗੁਣ ਵਾਸਤੇ, ਹੋਰ ਕੋਈ ਦੂਸਰਾ ਲਫ਼ਜ਼ ਵਰਤ ਕੇ, ਪਹਿਲਾ ਹੀ ਗੁਣ ਦੁਹਰਾਉਣਾ ਚਾਹੁੰਦੇ ਸਨ ? ਫਿਰ ਉਹ ਵੀ ਮੂਲ ਮੰਤਰ ਵਿਚ ਹੀ ? ਜਿਥੇ ਕੇਵਲ ਉਨ੍ਹਾਂ ਅੱਗੇ ਘੱਟ ਤੋਂ ਘੱਟ ਲਫ਼ਜ਼ਾਂ ਵਿਚ, ਪ੍ਰਮੇਸ਼ਰ ਦੀ ਪੂਰੀ ਜਾਣਕਾਰੀ ਕਰਾ ਦੇਣ ਦਾ ਸਵਾਲ ਸੀ।

ਜਿਵੇਂ ਕਿ ਪਹਿਲਾਂ ਵੀ ਵਿਚਾਰਿਆ ਗਿਆ ਹੈ ਕਿ ਇਹ 'ਅੱਠ' ਲਫ਼ਜ਼ ਜਿਹੜੇ ਕਿ ਮੂਲ ਮੰਤਰ ਵਿਚ ਵਰਤੇ ਗਏ ਹਨ, ਉਹ ਸਾਰੇ ਹੀ ਵਾਰੀ-ਵਾਰੀ ਉਸ ਇਕੁ ਪ੍ਰਮੇਸ਼ਰ ਦੇ ਹੀ ਗੁਣ ਵਾਚਕ ਨਾਉਂ ਹਨ। ਜਿਸ ਤਰ੍ਹਾਂ '੧' **ਇਕੁ ਹੀ ਓਅੰਕਾਰ ਹੈ, ਇਕੁ ਹੀ ਸਤਿਨਾਮੁ ਹੈ, ਇਕੁ ਹੀ ਕਰਤਾ ਪੁਰਖੁ ਹੈ, ਇਕੁ ਹੀ ਨਿਰਭਉ ਹੈ, ਇਕੁ ਹੀ ਨਿਰਵੈਰ ਹੈ, ਇਕੁ ਹੀ ਅਕਾਲ ਮੂਰਤਿ ਹੈ, ਇਕੁ ਹੀ ਅਜੂਨੀ ਹੈ ਅਤੇ ਉਹ ਇਕੁ ਹੀ ਸੈਭੰ ਹੈ।** ਇਹ 'ਅੱਠ ਦੇ ਅੱਠ' ਲਫ਼ਜ਼ ਆਪਣੇ ਵੱਖਰੇ-ਵੱਖਰੇ ਅਰਥ ਰੱਖਦੇ ਹਨ।

**ਸੈਭੰ ਦਾ ਵੀ ਆਪਣਾ ਵੱਖਰਾ ਅਰਥ, ਆਪਣੇ ਆਪ ਨੂੰ ਆਪਣੇ ਆਪ ਹੀ ਤੋੜ ਸਕਣ ਵਾਲਾ, ਕੱਟ ਸਕਣ ਵਾਲਾ ਹੈ। ਇਸੇ ਲਈ ਪ੍ਰਮੇਸ਼ਰ ਨੂੰ "ਭੰਨਣ ਘੜਨ ਸਮਰਥੁ ਹੈ"** (੧੧੦੨) ਆਖਿਆ ਗਿਆ ਹੈ, ਜਿਸਦਾ ਅਰਥ ਹੈ ਕਿ ਉਹ ਆਪਣੇ ਸਾਕਾਰ ਰੂਪ ਸ੍ਰਿਸ਼ਟੀ ਨੂੰ ਤੇ ਆਪਣੇ ਨਿਰਾਕਾਰ ਰੂਪ ਨੂੰ, ਤੋੜਨ ਅਤੇ ਜੋੜਨ ਦੇ ਸਮਰੱਥ ਹੈ। **ਸੰਜੋਗ ਵਿਜੋਗ ਦੇ ਦੋਵੇਂ ਕੰਮ ਕਰਨ ਦੀ ਸ਼ਕਤੀ ਦਾ ਕੇਵਲ ਉਹ ਵਾਹਦ ਮਾਲਿਕ ਹੈ।** ਗੁਰਬਾਣੀ, ਮੂਲ ਮੰਤਰ ਦੀ ਹੀ ਵਿਆਖਿਆ ਕਰਦੀ ਹੈ। ਗੁਰਬਾਣੀ ਦਾ ਮਨੋਰਥ, ਉਸੇ ਇਕ ਦਾ ਦਰਸ਼ਨ ਕਰਾਉਣਾ ਹੈ, ਜਿਸ ਨਾਲ ਮੂਲ ਮੰਤਰ ਦੇ ਸਾਰੇ ਲਫ਼ਜ਼ ਜੁੜੇ ਹੋਏ ਹਨ ਜਾਂ ਇਉਂ ਕਹਿ ਲਵੋ ਉਸ ਇਕੁ ਦੀ ਜਾਣਕਾਰੀ ਸਤਿਗੁਰੂ ਜੀ ਇਨ੍ਹਾਂ ਮੂਲ ਅੱਠਾਂ ਗੁਣਾਂ ਰਾਹੀਂ ਕਰਵਾ ਰਹੇ ਹਨ। ਜੇ ਸੈਭੰ ਦੇ ਅਰਥ ਸੁਤੇ ਪ੍ਰਕਾਸ਼ ਮੰਨ ਲਈਏ ਤਾਂ ਉਸਦਾ "ਸਭ ਕੋ ਕਾਲ" ਰੂਪ ਹੋਣ ਦਾ ਗੁਣ, ਭਾਵ ਘੜਨ ਤੇ ਭੰਜਣ ਦੀ ਸਮਰੱਥਾ ਇਸ ਮੂਲ ਮੰਤਰ ਵਿਚੋਂ ਅਲੋਪ ਹੋ ਜਾਵੇਗੀ, ਜਿਸਦਾ ਜ਼ਿਕਰ ਗੁਰਬਾਣੀ ਵਿਚ ਅੱਗੇ ਚਲਕੇ ਆਉਂਦਾ ਹੈ। **ਹਰ ਪ੍ਰਕਾਰ ਦੀ ਵਿਆਖਿਆ, ਜੋ ਗੁਰਬਾਣੀ ਵਿਚ ਮੌਜੂਦ ਹੈ, ਉਸਦਾ ਅਧਾਰ ਇਸ ਮੂਲ ਮੰਤਰ ਵਿਚ ਹੋਣਾ ਅਤਿ ਜ਼ਰੂਰੀ ਹੈ। ਇਸ ਲਈ "ਸੈਭੰ" ਦੇ ਅਰਥ ਆਪਣੇ ਆਪ ਨੂੰ ਆਪ ਤੋੜ ਦੇਣ ਦੀ ਸਮਰੱਥਾ ਰੱਖਣ ਵਾਲੇ ਤੋਂ ਬਿਨਾਂ, ਹੋਰ ਕੁਝ ਹੋ ਹੀ ਨਹੀਂ ਸਕਦੇ।**

**"ਗੁਰ ਪ੍ਰਸਾਦਿ"** :—ਗੁਰ ਪ੍ਰਸਾਦਿ ਤੋਂ ਪਹਿਲਾਂ ਮੂਲ ਮੰਤਰ ਵਿਚ ਵਰਤੇ ਗਏ ਗੁਣ ਵਾਚਕ ਅੱਠ ਸ਼ਬਦਾਂ ਨੂੰ ਜੇ ਪ੍ਰਮੇਸ਼ਰ ਦੀ ਕਾਇਆ ਰੂਪ ਕਹਿ ਲਈਏ ਤਾਂ ਗੁਰਮਤਿ

ਅਨੁਸਾਰ ਗ਼ਲਤ ਨਹੀਂ ਹੈ। ਭਗਤ ਕਬੀਰ ਜੀ ਦੀ ਬਾਣੀ ਵਿਚ **"ਅਸਟਮੀ ਅਸਟ ਧਾਤੁ ਕੀ ਕਾਇਆ॥ ਤਾ ਮਹਿ ਅਕੁਲ ਮਹਾ ਨਿਧਿ ਰਾਇਆ॥** (ਪੰਨਾ ੩੪੩) ਲਿਖਣ ਦਾ ਭਾਵ ਇਹ ਹੈ ਕਿ ਅੱਠਾਂ ਗੁਣਾਂ ਦੇ ਸਮੂਹ 'ਦੇਹ' ਰੂਪ ਨਿਰਾਕਾਰ ਨੂੰ ਜੇ ਵਿਚਾਰੀਏ ਤਾਂ ਉਹ ਇਨ੍ਹਾਂ ਅੱਠਾਂ ਗੁਣਾਂ ਵਿਚ (ਅਕੁਲ) ਕੁਲ ਰਹਿਤ, ਮਹਾਂ ਨਿਧਿ (ਵੱਡਾ ਖ਼ਜ਼ਾਨਾ) ਰੂਪ ਪ੍ਰਮੇਸ਼ਰ (ਰਾਇਆ) ਪਾਤਿਸ਼ਾਹ ਬ੍ਰਹਮ ਗਿਆਨ ਆਪ ਖੇਡ (ਵਰਤ) ਰਿਹਾ ਹੈ। ਉਹ ਆਪ ਵਿਆਪਕ ਦਿੱਸਦਾ ਹੈ। ਇਨ੍ਹਾਂ ਮੂਲ ਅੱਠ ਗੁਣਾਂ ਨੂੰ ਹੀ "ਅਸਟ ਧਾਤੁ ਕੀ ਕਾਇਆ" ਭਾਵ ਨਿਰਾਕਾਰੀ ਦੇਹੀ ਵਜੋਂ ਸਤਿਗੁਰੂ ਜੀ ਨੇ ਦੱਸ ਕੇ ਉਸ ਨਿਰਾਕਾਰ ਦਾ ਦਰਸ਼ਨ ਇਨ੍ਹਾਂ ਦੀ ਵਿਆਖਿਆ ਵਿਚੋਂ ਗੁਰਬਾਣੀ ਵਿਚ ਕਰਵਾਇਆ ਹੈ। ਬਾਣੀ ਵਿਚ ਫ਼ੁਰਮਾਣ ਹੈ, "**ਗੁਣ ਵੀਚਾਰੇ ਗਿਆਨੀ ਸੋਇ॥ ਗੁਣ ਮਹਿ ਗਿਆਨੁ ਪਰਾਪਤਿ ਹੋਇ।**" (ਪੰਨਾ ੯੩੧)

ਇਸੇ ਲਈ ਸਤਿਗੁਰੂ ਜੀ ਨੇ ਗੁਰਬਾਣੀ ਵਿਚ ਇਨ੍ਹਾਂ ਅੱਠਾਂ ਗੁਣਾਂ ਦੀ ਵਿਚਾਰ ਏਨੀ ਵਿਸਥਾਰ ਨਾਲ ਕਰ ਦਿੱਤੀ, ਜਿਸ ਨਾਲ ਮਨੁੱਖੀ ਮਨ ਵਿਚਲਾ ਅੰਧਕਾਰ ਮਿਟਾ ਦੇਣ ਵਾਲਾ 'ਗਿਆਨ ਸਰੂਪ' ਪ੍ਰਮੇਸ਼ਰ ਆਪ ਵਿਆਪਕ ਰੂਪ ਵਿਚ ਪ੍ਰਗਟ ਹੋ ਗਿਆ ਹੈ। ਇਸ ਲਈ ਗੁਰਬਾਣੀ ਨੂੰ ਪ੍ਰਮੇਸ਼ਰ ਦੀ 'ਦੇਹ' ਮੰਨਿਆ ਹੈ।

ਇਸ ਤੋਂ ਅੱਗੇ ਗੁਰ ਪ੍ਰਸਾਦਿ ਵਿਚ ਵਰਤਿਆ ਗਿਆ ਸ਼ਬਦ 'ਗੁਰ' ਭੀ ਆਪਣੇ ਵਿਸ਼ੇਸ਼ ਅਰਥ ਰੱਖਦਾ ਹੈ। ਗੁਰਬਾਣੀ ਅਨੁਸਾਰ ਗੁਰ ਗਿਆਨ ਦਾ ਹੀ ਦੂਸਰਾ ਨਾਮ ਹੈ। ਗਿਆਨ ਦੇ ਭੰਡਾਰ ਨੂੰ 'ਗੁਰ' ਕਿਹਾ ਜਾਂਦਾ ਹੈ। ਇਸ ਲਈ 'ਗੁਰ' ਵਿਸ਼ੇਸ਼ਣ ਉਸੇ ਵਿਅਕਤੀ ਨਾਲ ਜੁੜ ਸਕਦਾ ਹੈ, ਜਿਸਦੇ ਕੋਲ ਗਿਆਨ ਦਾ ਅਥਾਹ ਭੰਡਾਰ ਹੋਵੇ। ਗਿਆਨ ਰੂਪੀ ਖ਼ਜ਼ਾਨਾ ਮਿਲਣ ਤੋਂ ਪਿੱਛੋਂ ਸਿੱਖ, 'ਗੁਰਦੇਵ ਜਾਂ ਗੁਰ' ਬਣ ਜਾਂਦਾ ਹੈ। ਇਸ ਲਈ ਗਿਆਨ ਦਾ ਸੰਬੰਧ ਸਰੀਰ ਨਾਲ ਕੇਵਲ ਇਤਨਾ ਹੈ, ਜਿਵੇਂ ਧਨ ਅਤੇ ਤਿਜੌਰੀ ਦਾ ਹੁੰਦਾ ਹੈ। ਕਿਉਂਕਿ ਦੇਹੀ ਨਾਸਵੰਤ ਹੈ ਇਸ ਲਈ ਦੇਹੀ ਨੂੰ ਕੇਵਲ ਤਿਜੌਰੀ ਤੋਂ ਜ਼ਿਆਦਾ ਅਹਿਮੀਅਤ, ਗੁਰਮਤਿ ਮੁਤਾਬਿਕ ਨਹੀਂ ਹੈ। ਲੇਕਿਨ ਤਿਜੋਰੀ ਦੀ ਕੀਮਤ ਤੋਂ ਵੀ ਉਨਾ ਚਿਰ ਇਨਕਾਰ ਨਹੀਂ ਕੀਤਾ ਜਾ ਸਕਦਾ, ਜਿੰਨਾ ਚਿਰ ਧਨ ਤਿਜੌਰੀ ਵਿਚ ਹੋਵੇ। ਖਾਲੀ ਤਿਜੌਰੀ ਬਜ਼ਾਰ ਵਿਚ ਪੁਰਾਣੇ ਲੋਹੇ ਬਰਾਬਰ ਹੀ ਕੀਮਤ ਰੱਖਦੀ ਹੈ।

ਸੰਸਾਰੀ ਬੋਲੀ ਵਿਚ 'ਗੁਰ' ਲਫ਼ਜ਼ ਦੇ ਅਰਥ ਕਿਸੇ ਦੇਹਧਾਰੀ 'ਸਰੀਰ ਰੂਪ' ਪਰਥਾਏ ਸਮਝੇ ਜਾਂਦੇ ਹਨ। ਅਸਲ ਵਿਚ ਸੰਸਾਰੀ ਲੋਕਾਂ ਨੂੰ ਇਸ ਬਾਹਰੀ ਦੇਹੀ ਵਿਚਲੀ ਅੰਦਰਲੀ ਅਸਲੀ ਦੇਹੀ ਦਿਖਾਈ ਨ ਦੇਣ ਕਰਕੇ ਇਹ ਧੋਖਾ ਲਗਦਾ ਹੈ। ਗੱਲ ਤਾਂ ਅਸਲ ਵਿਚ ਅੰਦਰਲੇ 'ਨਿਰਾਕਾਰ ਗਿਆਨ ਸਰੂਪ' ਦੀ ਹੈ, ਜਿਹੜਾ ਹੋਰ ਜ਼ਿਆਦਾ ਗਿਆਨ ਹਾਸਲ ਕਰਕੇ 'ਗੁਰੂ' ਰੂਪ ਹੀ ਹੋ ਜਾਂਦਾ ਹੈ। ਬਾਣੀ ਵਿਚ ਫ਼ੁਰਮਾਨ ਹੈ, "**ਗੁਰੁ ਪਰਮੇਸਰੁ ਏਕੋ ਜਾਣੁ।**" (ਪੰਨਾ ੮੬੪)

ਹੁਣ ਗੁਰ ਪ੍ਰਸਾਦਿ ਦੇ ਅਰਥਾਂ ਬਾਰੇ ਵਿਚਾਰ ਇਹ ਬਣਦੀ ਹੈ ਕਿ ਗਿਆਨ ਦੀ ਕਿਰਪਾ ਜਾਂ ਪ੍ਰਮੇਸ਼ਰ ਦੀ ਕਿਰਪਾ ਜਾਂ ਇਉਂ ਕਹਿ ਲਵੋ ਕਿ 'ਗਿਆਨ ਸਰੂਪ ਸਤਿਗੁਰੂ' ਦੀ ਕਿਰਪਾ

ਨੂੰ ਹੀ ਸਤਿਗੁਰੂ ਜੀ 'ਗੁਰ ਪ੍ਰਸਾਦਿ' ਆਖ ਰਹੇ ਹਨ। ਉਪਰੋਕਤ ਮੂਲ ਮੰਤਰ ਵਿਚਲੇ ਅੱਠ ਹੀ ਗੁਣ ਵਾਚਕ ਸ਼ਬਦ ਬੋਲ ਕੇ ਸਤਿਗੁਰੂ ਜੀ ਨੇ ਇਕ ਗੋਲ ਚੱਕਰ ਬਣਾ ਦਿੱਤਾ, ਜਿਸਦੇ ਅੰਦਰੋਂ ਨਿਰਾਕਾਰ ਦਾ ਸਰੂਪ, ਪ੍ਰਤੱਖ ਰੂਪ ਵਿਚ ਦ੍ਰਿਸ਼ਟਮਾਨ ਹੋਣਾ ਹੈ। ਇਹ ਅੱਠ ਗੁਣ ਆਪਸ ਵਿਚ ਇਸ ਤਰੀਕੇ ਨਾਲ ਓਤ ਪੋਤ ਹਨ ਕਿ ਹਰ ਇਕ ਗੁਣ ਵਿਚ ਬਾਕੀ ਦੇ ਸੱਤ ਗੁਣਾਂ ਦੇ ਕੁਨੈਕਸ਼ਨ ਮੌਜੂਦ ਹਨ। ਇਹਨਾਂ ਨੂੰ ਇਕ ਦੂਸਰੇ ਤੋਂ ਅਲੱਗ ਨਹੀਂ ਕੀਤਾ ਜਾ ਸਕਦਾ। ਇਹ ਗੋਲਾਕਾਰ, ਅੱਠ ਟੁਕੜਿਆਂ ਦੇ ਜੋੜ ਤੋਂ ਬਣਿਆ ਹੋਇਆ ਸੁਦਰਸ਼ਨ ਚੱਕਰ ਕਿਸੇ ਵੀ ਇਕ ਟੁਕੜੇ ਦੀ ਅਣਹੋਂਦ ਪਿੱਛੋਂ ਆਪਣਾ 'ਗੋਲਾਕਾਰ ਪੂਰਨ ਚੱਕਰ ਰੂਪ' ਭੀ ਗੁਆ ਦੇਵੇਗਾ ਅਤੇ ਅਪੂਰਣ ਬਣ ਕੇ ਰਹਿ ਜਾਵੇਗਾ। ਇਸੇ ਲਈ ਇਨ੍ਹਾਂ ਅੱਠਾਂ ਗੁਣਾਂ ਤੋਂ ਘੱਟ, ਪੂਰਨ ਗਿਆਨ ਦੀ ਗੱਲ, ਪੂਰੀ ਹੋ ਹੀ ਨਹੀਂ ਸਕਦੀ। ਫਿਰ ਵੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਸਤਿਗੁਰੂ ਜੀ ਗੁਰ ਪ੍ਰਸਾਦਿ ਆਖ ਕੇ ਇਹ ਸਮਝਾਉਣਾ ਕਰ ਰਹੇ ਹਨ ਕਿ ਗੁਰੂ ਦੀ ਗੱਲ ਸੁਣਨ ਲੱਗਿਆਂ ਆਪਣੀ ਬੁੱਧੀ ਦੀ ਸਾਰੀ ਸ਼ਕਤੀ ਗੁਰੂ ਦੀ ਗੱਲ ਨੂੰ ਸੁਣਨ ਅਤੇ ਸਮਝਣ ਵਿਚ ਲਗਾਏ ਬਿਨਾਂ, ਗੱਲ ਸਮਝ ਵਿਚ ਨਹੀਂ ਆਉਣ ਵਾਲੀ। ਆਪਣੀ ਅਕਲ ਨਾਲ ਆਪਣੇ ਆਪ ਕਿਸੇ ਨੇ ਵੀ ਅੱਜ ਤਕ ਇਸ ਗੁਲਝ ਨੂੰ ਨਹੀਂ ਸੁਲਝਾਇਆ ਭਾਵ ਆਪਣੀ ਅਕਲ ਨਾਲ ਇਨ੍ਹਾਂ ਅੱਠ ਗੁਣਾਂ ਵਿਚੋਂ ਕਿਸੇ ਨੇ ਵੀ ਪ੍ਰਮੇਸ਼ਰ ਦਾ ਦਰਸ਼ਨ ਨਹੀਂ ਕੀਤਾ ਇਸ ਲਈ ਸਤਿਗੁਰੂ ਜੀ ਪ੍ਰਮੇਸ਼ਰ ਦੀ ਕ੍ਰਿਪਾ ਦੁਆਰਾ ਹੀ ਸਮਝ ਲੈਣ ਦੀ ਗੱਲ ਕਰਦੇ ਹਨ। ਸਤਿਗੁਰੂ ਜੀ ਦਾ ਕਹਿਣਾ ਹੈ ਜਿੰਨਾ ਚਿਰ ਜੀਵ ਪ੍ਰਮੇਸ਼ਰ ਦੀ ਕਿਰਪਾ ਹਾਸਲ ਨਹੀਂ ਕਰ ਲੈਂਦਾ, ਉਨਾ ਚਿਰ ਉਸਨੂੰ ਇਸ ਗੱਲ ਵਿਚੋਂ 'ਤੱਤ ਗਿਆਨ' (ਗੁਰ) ਪ੍ਰਾਪਤ ਨਹੀਂ ਹੋ ਸਕਦਾ। ਗੁਰਬਾਣੀ ਵਿਚਲਾ 'ਨਾਮੁ ਧਨ' ਹਿਰਦੇ ਵਿਚ ਭਰਪੂਰ ਹੋਏ ਬਿਨਾਂ, ਮਨ ਵਿਚਲੇ ਭਰਮ ਦਾ ਨਾਸ ਨਹੀਂ ਹੋ ਸਕਦਾ।

ਜਿਸਦਾ ਅਰਥ ਇਹ ਹੈ ਕਿ 'ਗਿਆਨ ਦਾ ਧਨ' ਜੋ ਸਤਿਗੁਰੂ ਜੀ ਸਿੱਖ ਨੂੰ ਬਖ਼ਸ਼ਦਾ ਹੈ, ਉਸ ਨਾਲ ਸਿੱਖ ਦੀ ਦੁਰਮਤਿ ਦਾ ਨਾਸ ਹੋ ਜਾਂਦਾ ਹੈ ਅਤੇ ਬੁੱਧੀ ਵਿਚ ਗਿਆਨ ਦੇ ਪ੍ਰਗਾਸ ਨਾਲ ਬ੍ਰਹਮ ਗਿਆਨ ਦਾ ਦਰਸ਼ਨ ਹੋ ਜਾਂਦਾ ਹੈ। ਇਸੇ ਨੂੰ ਸਤਿਗੁਰੂ ਜੀ ਗੁਰ ਪ੍ਰਸਾਦਿ ਜਾਂ ਗੁਰ ਕਿਰਪਾ ਆਖਦੇ ਹਨ।

## "ਜਪੁ"

ਗੁਰਮਤਿ ਵਿਚ "ਜਪੁ" ਸ਼ਬਦ ਆਪਣਾ ਵਿਸ਼ੇਸ਼ ਅਰਥ ਰੱਖਦਾ ਹੈ।, ਕਹਿਣ ਦਾ ਭਾਵ ਇਹ ਹੈ ਕਿ ਗੁਰਮਤਿ ਵਿਚ ਜਪੁ ਦਾ ਜੋ ਅਰਥ ਹੈ ਉਹ ਦੂਸਰੀਆਂ ਸੰਸਾਰੀ ਮੱਤਾਂ ਨਾਲੋਂ ਨਿਆਰਾ ਹੈ। ਗੁਰਮਤਿ ਇਕ ਵਿਚਾਰਧਾਰਾ ਹੈ, ਇਕ ਸੋਚ ਹੈ ਜਿਹੜੀ ਮਨੁੱਖੀ ਮਨ ਨੂੰ, ਜਿਹੜਾ ਮਨ ਸੰਸਾਰ ਨਾਲ ਜੁੜਿਆ ਹੋਇਆ ਹੈ, ਨੂੰ ਸੰਸਾਰ ਨਾਲੋਂ ਤੋੜ ਕੇ ਆਪਣੇ ਨਿਜ ਸਰੂਪ (ਆਪਣੇ ਮੂਲ) ਨਾਲ ਜੋੜਦੀ ਹੈ। ਇਸ ਤਰ੍ਹਾਂ ਮਨ ਹੌਲੀ-ਹੌਲੀ ਮਾਇਆ ਮੋਹ ਨੂੰ ਛੱਡਦਾ, ਤਿਆਗਦਾ ਤੇ ਗੁਰਮਤਿ ਗਿਆਨ ਨੂੰ ਗ੍ਰਹਿਣ ਕਰਦਾ-ਕਰਦਾ ਗਿਆਨ ਸਰੂਪ ਹੋ ਜਾਂਦਾ ਹੈ, ਮਾਇਆ-ਮੁਕਤ ਹੋ ਜਾਂਦਾ ਹੈ। ਐਸਾ ਨਾਮੁ (ਗਿਆਨ) ਸਰੂਪ ਹੋ ਜਾਂਦਾ ਹੈ, ਜਿਸ ਵਿਚੋਂ ਮਾਇਆ ਰੂਪੀ ਭਰਮ ਦਾ ਅੰਸ਼ ਉੱਕਾ ਹੀ ਸਮਾਪਤ

(ਨਸ਼ਟ) ਹੋ ਜਾਂਦਾ ਹੈ। ਗਿਆਨ ਪ੍ਰਚੰਡ ਹੋ ਜਾਂਦਾ ਹੈ। ਬਾਣੀ ਵਿਚ ਫ਼ੁਰਮਾਨ ਹੈ "**ਗੁਰ ਗਿਆਨੁ ਘਟਿ ਬਲਿਆ**॥ (ਪੰਨਾ ੪੫੦) **ਐਸਾ ਨਾਮੁ, ਨਿਰੰਜਨੁ ਹੋਇ**॥ (ਪੰਨਾ ੩ ਜਪੁਜੀ)

"**ਜਪੁ**"—ਭਾਵੇਂ ਇਕ ਸ਼ਬਦ ਹੈ, ਪਰ ਗੁਰਮਤਿ ਵਿਚ ਜਪੁ ਸ਼ਬਦ ਦੇ ਪੱਪੇ ਦੇ ਪੈਰ ਵਿਚ ਔਂਕੜ ( ੁ ) ਤੋਂ ਹੀ ਪਤਾ ਲੱਗਦਾ ਹੈ ਕਿ ਇਹ ਸ਼ਬਦ ਆਪਣਾ ਵੱਖਰਾ ਸਰੂਪ ਰੱਖਣ ਕਰਕੇ ਆਪਣੇ ਅਰਥ ਵੀ ਵੱਖਰੇ ਹੀ ਰੱਖਦਾ ਹੈ। ਅੱਗੇ ਜਾ ਕੇ ਇਸੇ ਬਾਣੀ "ਜਪੁਜੀ" ਦੀ ਸਤਾਰ੍ਹਵੀਂ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਇਸੇ ਗੱਲ ਦੀ ਵਿਆਖਿਆ ਕਰਦੇ ਹੋਏ ਜਦ ਇਹ ਕਹਿੰਦੇ ਹਨ ਕਿ "ਅਸੰਖ ਜਪ" ਤਾਂ ਇਸਦਾ ਮਤਲਬ ਇਹ ਹੈ ਕਿ ਸੰਸਾਰ ਦੇ ਲੋਕਾਂ ਨੇ ਆਪਣੀ-ਆਪਣੀ ਮੱਤ ਅਨੁਸਾਰ ਇਸ 'ਜਪ' ਸ਼ਬਦ ਦੇ ਅਲੱਗ-ਅਲੱਗ ਅਰਥ ਕੀਤੇ ਹੋਏ ਹਨ ਜਿਨ੍ਹਾਂ ਦੀ ਗਿਣਤੀ ਕੀਤੀ ਹੀ ਨਹੀਂ ਜਾ ਸਕਦੀ।

ਹੁਣ ਸਾਨੂੰ ਇਹ ਵਿਚਾਰਨਾ ਪਵੇਗਾ ਕਿ ਇਨ੍ਹਾਂ ਅਸੰਖ ਜਪ ਦੇ ਅਰਥਾਂ ਵਿਚੋਂ ਜਾਂ ਇਉਂ ਕਹਿ ਲਵੋ ਕਿ ਇਨ੍ਹਾਂ ਅਣਗਿਣਤ ਕਿਸਮ ਦੇ ਜਪਾਂ ਵਿਚੋਂ ਗੁਰਮਤਿ ਵਿਚ ਦੱਸਿਆ ਗਿਆ 'ਜਪੁ' ਕੀ ਹੈ, ਇਹ ਜਪੁ ਕਿਵੇਂ ਕਰਨਾ ਹੈ, ਇਸਨੂੰ ਜਪਣ ਦੀ ਵਿਧੀ ਕੀ ਹੈ। ਗੁਰਮਤਿ ਵਿਚ ਜਿਥੇ ਨਾਮ ਜਪਣ ਦੀ ਗੱਲ ਜਗ੍ਹਾ-ਜਗ੍ਹਾ ਆਉਂਦੀ ਹੈ ਉਥੇ ਹੀ ਰਾਗ ਸੂਹੀ ਮਹਲਾ ਪਹਿਲਾ ਵਿਚ "**ਐਸਾ ਗਿਆਨੁ ਜਪਹੁ ਮਨ ਮੇਰੇ ॥ਹੋਵਹੁ ਚਾਕਰ ਸਾਚੇ ਕੇਰੇ ॥**" (ਪੰਨਾ ੭੨੮) ਆਉਂਦਾ ਹੈ, ਜਿਸ ਤੋਂ ਸਿੱਧ ਹੁੰਦਾ ਹੈ ਕਿ ਨਾਮੁ ਜਪਣਾ ਜਾਂ ਗਿਆਨ ਜਪਣਾ ਇਕੋ ਹੀ ਅਰਥ ਹਨ। ਹੁਣ ਗਿਆਨ ਤਾਂ ਗ੍ਰਹਿਣ ਹੀ ਕੀਤਾ ਜਾ ਸਕਦਾ ਹੈ! **ਗੁਰਬਾਣੀ ਸੁਣ ਕੇ, ਗੁਰਬਾਣੀ ਪੜ੍ਹ ਕੇ ਤੇ ਗੁਰਬਾਣੀ ਵਿਚਾਰ ਕੇ ਸਮਝ ਕੇ ਹੀ ਗਿਆਨ ਪ੍ਰਾਪਤ ਕੀਤਾ ਜਾ ਸਕਦਾ ਹੈ।** ਇਸੇ ਕਰਕੇ ਗੁਰਬਾਣੀ ਵਿਚ ਆਇਆ ਹੈ "**ਜਪੀਐ ਨਾਮੁ ਜਪੀਐ ਅੰਨੁ॥**" "**ਜਪੀਐ ਨਾਮੁ ਅੰਨ ਕੈ ਸਾਦਿ॥**" (ਪੰਨਾ ੮੭੩) ਭਗਤ ਨਾਮ ਦੇਵ ਜੀ ਦੇ ਇਸ ਕਥਨ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਜਿਵੇਂ ਅੰਨ ਖਾ ਕੇ ਉਸਦੇ ਹਜ਼ਮ ਕੀਤੇ ਤੋਂ ਬਿਨਾਂ ਉਸ ਵਿਚੋਂ ਕੁਝ ਵੀ ਸ਼ਕਤੀ ਪ੍ਰਾਪਤ ਨਹੀਂ ਕੀਤੀ ਜਾ ਸਕਦੀ, ਇਸੇ ਤਰੀਕੇ ਨਾਲ ਗੁਰੁ ਉਪਦੇਸੁ (ਸ਼ਬਦ) ਨੂੰ ਹਿਰਦੇ ਵਿਚ ਧਾਰਨ ਕਰਨ ਤੋਂ ਬਾਅਦ ਉਸਨੂੰ ਵਿਚਾਰਨ ਤੋਂ ਬਿਨਾਂ ਇਸ ਵਿਚੋਂ ਗਿਆਨ ਰੂਪੀ ਭੋਜਨ ਦੀ ਸ਼ਕਤੀ ਪ੍ਰਾਪਤ ਨਹੀਂ ਕੀਤੀ ਜਾ ਸਕਦੀ। "**ਬ੍ਰਹਮ ਗਿਆਨੀ ਕਾ ਭੋਜਨੁ ਗਿਆਨ॥**" (ਪੰਨਾ ੨੭੩)

ਜਿਥੇ ਅੰਨ ਤੋਂ ਪੈਦਾ ਹੋਈ ਹੋਈ ਸ਼ਕਤੀ ਸਰੀਰ ਲਈ ਅਤਿ ਲੁੜੀਂਦੀ ਹੈ, ਇਸੇ ਤਰ੍ਹਾਂ ਹੀ ਮਨ ਲਈ ਵੀ ਗਿਆਨ ਰੂਪੀ ਭੋਜਨ ਦੀ ਬਹੁਤ ਜ਼ਰੂਰਤ ਹੈ। **ਜਦੋਂ ਤਕ ਮਨ ਨੂੰ ਗਿਆਨ ਦਾ ਭੋਜਨ ਨਹੀਂ ਮਿਲਦਾ ਉਤਨਾ ਚਿਰ ਇਸ ਮਨ ਅੰਦਰ ਤ੍ਰਿਪਤੀ ਨਹੀਂ ਹੁੰਦੀ।**

ਹੁਣ ਇਹ ਸਪੱਸ਼ਟ ਹੋ ਗਿਆ ਕਿ 'ਜਪੁ' ਦਾ ਭਾਵ ਗੁਰੂ ਕੇ ਸ਼ਬਦ ਰਾਹੀਂ ਕੁਝ ਗਿਆਨ ਪ੍ਰਾਪਤ ਕਰਨਾ ਹੈ, ਕੁਝ ਜਾਨਣਾ ਹੈ। **ਬਾਣੀ ਹੀ ਗੁਰ ਪ੍ਰਸਾਦਿ ਹੈ, ਗੁਰ ਕ੍ਰਿਪਾ ਹੈ।** ਇਸੇ ਨਾਲ ਹੀ ਉਪਰੋਕਤ ਬੁਝਾਰਤ ਬੁਝੀ ਜਾਣੀ ਹੈ। ਜਾਂ ਇਉਂ ਕਹੋ ਕਿ ਗੁਰੂ ਦੀ ਬਖ਼ਸ਼ਿਸ਼ ਦੁਆਰਾ ਹੀ ਨਿਰੰਕਾਰ ਜੋ ਇਕ ਹੈ, ਨੂੰ ਜਾਨਣਾ ਹੈ, ਬੁਝਣਾ ਹੈ। ਇਥੇ ਇਹ ਵੀ ਗੱਲ

**ਦੱਸਣ ਯੋਗ ਹੈ ਕਿ ਗੁਰ ਪ੍ਰਸਾਦਿ ਤੋਂ ਬਾਅਦ 'ਜਪੁ' ਲਿਖਣ ਦਾ ਭਾਵ ਇਹ ਹੈ ਕਿ ਸਾਰੀ ਗੁਰਬਾਣੀ ਹੀ ਇਸ "ਜਪੁ" ਸ਼ਬਦ ਨਾਲ ਸੰਬੰਧ ਰੱਖਦੀ ਹੈ।** ਕੇਵਲ 'ਜਪੁਜੀ' ਸਾਹਿਬ ਦੀਆਂ ਹੀ ਅਠੱਤੀ ਪਉੜੀਆਂ ਇਸ 'ਜਪੁ' ਸ਼ਬਦ ਨਾਲ ਸੰਬੰਧਤ ਨਹੀਂ ਹਨ। ਕਿਉਂਕਿ ਸਾਰੀ ਹੀ ਗੁਰਬਾਣੀ (ਗੁਰ ਉਪਦੇਸ਼) ਹੈ, ਸੋ ਇਸ ਉਪਦੇਸ਼ ਦੇ ਪਹਿਲਾਂ ਆਇਆ, ਇਹ "ਜਪੁ" ਸ਼ਬਦ, ਸਾਰੇ ਹੀ ਗੁਰ ਉਪਦੇਸ਼ ਨਾਲ ਸੰਬੰਧਤ ਹੈ। ਇਸ ਲਈ 'ਜਪੁ' ਦਾ ਸੰਬੰਧ ਇਕੱਲੀ ਬਾਣੀ 'ਜਪੁਜੀ' ਨਾਲ ਹੀ ਸੀਮਤ ਨਹੀਂ ਕੀਤਾ ਜਾ ਸਕਦਾ। ਕਿਉਂਕਿ ਜਦ ਅਸੀਂ ਇਹ ਮੰਨਦੇ ਹਾਂ ਕਿ "ਜਪੁਜੀ ਸਾਹਿਬ" ਦੀ ਬਾਣੀ, ਮੂਲ ਮੰਤਰ ਦਾ ਹੀ ਵਿਆਖਿਆਨ ਹੈ ਅਤੇ "ਜਪੁਜੀ ਸਾਹਿਬ" ਹੀ ਸਾਰੀ ਬਾਣੀ ਦਾ ਸਾਰੰਸ਼ ਹੈ ਜਾਂ ਇਉਂ ਕਹਿ ਲਵੋ ਕਿ ਬਾਕੀ ਸਾਰੀ ਬਾਣੀ "ਜਪੁਜੀ ਸਾਹਿਬ" ਦੀ ਹੀ ਵਿਆਖਿਆ ਹੈ ਤਾਂ ਫਿਰ 'ਜਪੁ' ਦਾ ਸੰਬੰਧ ਵੀ ਆਪਣੇ ਆਪ ਹੀ ਸੀਮਾਵਾਂ ਤੋੜ ਕੇ ਸਾਰੀ ਬਾਣੀ ਨਾਲ ਜੁੜ ਜਾਂਦਾ ਹੈ।

**ਆਦਿ ਸਚੁ, ਜੁਗਾਦਿ ਸਚੁ, ਹੈ ਭੀ ਸਚੁ, ਨਾਨਕ, ਹੋਸੀ ਭੀ ਸਚੁ॥ ੧॥**

**ਆਦਿ ਸਚੁ : ਭਾਵ ਰਚਨਾ ਤੋਂ** ਪਹਿਲਾਂ ਇਸਦਾ ਮੂਲ (ਮੁੱਢ) **ਸੱਚ ਸਰੂਪ ਪ੍ਰਭੂ ਦੀ ਹੋਂਦ ਦਾ ਲਖਾਇਕ ਜਾਂ ਇਸ ਤਰ੍ਹਾਂ ਕਹਿ ਸਕਦੇ ਹਾਂ ਕਿ ਰਚਨਹਾਰਾ—ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਆਪ ਮੌਜੂਦ ਸੀ ਜੋ ਕਿ ਹੁਣ ਭੀ ਹੈ।**

**ਜੁਗਾਦਿ ਸਚੁ : ਰਚਨਾ ਦੇ ਮੁੱਢ ਵੇਲੇ ਰਚਣਹਾਰੇ ਦੀ ਹੋਂਦ ਦਾ ਪ੍ਰਤੀਕ ਹੈ।**

ਆਦਿ ਸਚੁ ਤੋਂ ਗੁਰ ਉਪਦੇਸ਼ ਦਾ ਪ੍ਰਾਰੰਭ ਹੈ। ਹੁਣ ਸਤਿਗੁਰੂ ਜੀ ਸਮਝਾਉਣਗੇ, ਦੱਸਣਗੇ ਕਿ ਉਹ 'ਇਕ' ਕੀ ਹੈ। ਆਦਿ ਸਚੁ ਕਹਿ ਕੇ ਉਹ ਇਹ ਦੱਸ ਗਏ ਕਿ ਇਹ ਸ੍ਰਿਸ਼ਟੀ ਜੋ ਹੈ, ਇਸਦਾ ਮੂਲ (ਮੁੱਢ) ਕਾਰਨ ਕਰਤਾ ਉਹ ਆਪ ਹੀ ਹੈ। ਜਦੋਂ ਸ੍ਰਿਸ਼ਟੀ ਨਹੀਂ ਸੀ, ਜਦੋਂ ਚੰਦ ਸੂਰਜ ਨਹੀਂ ਸਨ, ਇਹ ਪਉਣ ਪਾਣੀ ਨਹੀਂ ਸਨ, ਇਹ ਧਰਤੀ ਆਕਾਸ਼ ਕੁਝ ਵੀ ਨਹੀਂ ਸੀ, ਉਸ ਵੇਲੇ ਉਹ ਸਤਿ ਸਰੂਪ, ਗਿਆਨ ਸਰੂਪ ਪ੍ਰਮੇਸ਼ਰ ਮੌਜੂਦ ਸੀ। ਭਾਵ ਇਹ ਸਭ ਕੁਝ ਦ੍ਰਿਸ਼ ਤੇ ਅਦ੍ਰਿਸ਼ (ਮਾਇਆ ਤੇ ਜੀਵ) ਉਸੇ ਵਿਚ ਹੀ ਲੀਨ ਸਨ। ਅਸੀਂ ਸੰਸਾਰੀ ਲੋਕ ਸਮੇਂ ਨੂੰ ਤਿੰਨ ਭਾਗਾਂ ਵਿਚ ਵੰਡਦੇ ਹਾਂ (ਤਿੰਨ ਭਾਗ—Past-Present-Future. ਭੂਤ, ਵਰਤਮਾਨ ਤੇ ਭਵਿੱਖ) ਪਰ ਗੁਰਮਤਿ ਨੇ ਸਮੇਂ (ਕਾਲ) ਚਾਰ ਮੰਨੇ ਹਨ। ਇਨ੍ਹਾਂ ਚਾਰਾਂ ਕਾਲਾਂ ਨੂੰ ਹੀ ਧਰਮ ਗ੍ਰੰਥਾਂ ਵਿਚ ਚਾਰ ਜੁਗ ਮੰਨਿਆ ਗਿਆ ਹੈ। ਪਹਿਲਾ ਸਮਾਂ ਜੁਗਾਦਿ ਸਚੁ (ਸਤਿਜੁਗ) ਉਹ ਹੈ ਜਦੋਂ ਕੇਵਲ ਸਚ (ਸਤਿ) ਸਰੂਪ ਨਿਰਾਕਾਰ ਆਪ ਹੀ ਹੁੰਦਾ ਹੈ। ਭਾਵੇਂ ਉਹ ਸੁੰਨ ਸਮਾਧਿ (ਅੰਤਰਮੁਖੀ ਅਵਸਥਾ) ਵਿਚ ਹੋਵੇ ਜਾਂ ਸਹਿਜ ਸਮਾਧਿ (ਬਾਹਰਮੁਖੀ ਅਵਸਥਾ) ਵਿਚ ਹੋਵੇ, ਪਰ ਜਿਤਨਾ ਚਿਰ ਰਚਨਾ ਨਹੀਂ ਰਚੀ ਜਾਂਦੀ, ਉਨਾ ਚਿਰ ਜੁਗ, ਕਾਲ, ਸਮਾਂ ਸ਼ੁਰੂ ਹੋਣਾ ਮੰਨਿਆ ਹੀ ਨਹੀਂ ਜਾ ਸਕਦਾ। ਕਿਉਂਕਿ ਉਹ ਆਪ ਸਮੇਂ ਦੇ ਪ੍ਰਭਾਵ ਤੋਂ ਪਰ੍ਹੇ ਹੋਣ ਕਰਕੇ ਚੰਦ ਸੂਰਜ ਦੀ ਅਣਹੋਂਦ ਜਾਂ ਹੋਰ ਕਿਸੇ ਕਿਸਮ ਦੀ ਰਚਨਾ ਦੀ ਅਣਹੋਂਦ ਜਿਸ ਉੱਪਰ ਕਿ ਸਮੇਂ ਦਾ ਪ੍ਰਭਾਵ ਪਵੇ, ਅਤੇ ਉਸ ਪਏ ਹੋਏ ਸਮੇਂ ਦੇ ਪ੍ਰਭਾਵ ਤੋਂ ਸਮੇਂ ਦੀ ਜਾਣਕਾਰੀ (ਕੈਲਕੁਲੇਸ਼ਨ) ਕੀਤੀ ਜਾ

ਸਕੇ। ਇਸ ਲਈ ਜਦੋਂ ਸਮਾਂ ਕਿਸੇ ਵੀ ਤਰੀਕੇ ਨਾਲ ਜਾਣਿਆ ਹੀ ਨਹੀਂ ਜਾ ਸਕਦਾ ਜਾਂ ਸਮੇਂ ਦਾ ਗਿਆਨ ਪ੍ਰਾਪਤ ਹੀ ਨਹੀਂ ਹੋ ਸਕਦਾ ਤਾਂ ਉਹ ਸਮਾਂ (ਜੁਗਾਦਿ ਸਚੁ) ਗਿਣਤੀ ਮਿਣਤੀ ਤੋਂ ਬਾਹਰ ਹੀ ਮੰਨਿਆ ਜਾਵੇਗਾ ਜਾਂ ਮੰਨਿਆ ਜਾਣਾ ਚਾਹੀਦਾ ਹੈ। ਇਸ ਲਈ ਆਦਿ ਸਚੁ ਭਾਵ ਰਚਨਾ ਤੋਂ ਮਗਰੋਂ ਹੀ ਸਮੇਂ ਦੀ ਗਿਣਤੀ ਮਿਣਤੀ ਸ਼ੁਰੂ ਹੋ ਸਕਦੀ ਹੈ। ਹੁਣ ਆਦਿ ਸਚੁ, ਜੁਗਾਦਿ ਸਚੁ ਦਾ ਅਰਥ ਇਉਂ ਬਣਿਆ ਕਿ ਸ੍ਰਿਸ਼ਟੀ ਰਚਣ ਤੋਂ ਪਹਿਲਾਂ, ਸ੍ਰਿਸ਼ਟੀ ਦਾ ਕਰਤਾ ਸਚੁ ਸਰੂਪ ਮੌਜੂਦ ਸੀ, ਜਿਸਨੇ ਆਪਣੇ ਆਪੇ ਤੋਂ ਪਹਿਲਾਂ ਆਪਣਾ ਨੂਰ ਭਾਵ (ਜੀਵ) ਪੈਦਾ ਕੀਤਾ। ਦੂਸਰੇ ਨੰ: 'ਤੇ ਮਾਇਆ ਸਾਜ ਕੇ ਉਸਦੇ ਰਹਿਣ ਵਾਸਤੇ ਘਰ ਠਿਕਾਣਾ ਤੇ ਉਸਦੇ ਜੀਵਤ ਰਹਿਣ ਵਾਸਤੇ ਉਸਦੀ ਹਰ ਕਿਸਮ ਦੀ ਖੁਰਾਕ ਪੈਦਾ ਕੀਤੀ। ਰਚਨਾ ਤੋਂ ਬਾਅਦ ਰਚਨਾ ਉਤੇ ਸਮੇਂ ਦਾ ਪ੍ਰਭਾਵ ਪੈਣਾ ਸ਼ੁਰੂ ਹੋ ਗਿਆ ਜਿਸਦੀ ਕਿ ਗਿਣਤੀ ਮਿਣਤੀ ਹੋ ਸਕਦੀ ਹੈ, ਕੀਤੀ ਜਾ ਸਕਦੀ ਹੈ। ਚੰਨ ਸੂਰਜ ਦੇ ਚੜ੍ਹਨ ਛਿਪਣ ਨਾਲ ਭੀ ਸਮੇਂ ਦਾ ਬੋਧ (ਗਿਆਨ) ਹੁੰਦਾ ਹੈ। ਦਰਅਸਲ ਬਾਕੀ ਤਿੰਨੇ ਜੁਗ, ਤਿੰਨ ਪ੍ਰਕਾਰ ਦੀ ਅਵਸਥਾ ਜਿਸ ਵਿਚੋਂ ਕਿ ਜੀਵ ਗੁਜ਼ਰਦੇ ਹਨ। ਗੁਰਮਤਿ ਅਨੁਸਾਰ ਉਨ੍ਹਾਂ ਤਿੰਨਾਂ ਅਵਸਥਾਵਾਂ ਦਾ ਹੀ ਨਾਮ ਹੈ। ਇਹ ਕੋਈ ਵੱਖਰੇ-ਵੱਖਰੇ ਟਾਈਮ 'ਤੇ ਸ਼ੁਰੂ ਜਾਂ ਖ਼ਤਮ ਨਹੀਂ ਹੁੰਦੇ ਸਗੋਂ ਇਕ ਚੱਕਰ ਦੇ ਤਿੰਨ ਹਿੱਸਿਆਂ ਵਾਂਗੂ ਸਦਾ ਹੀ ਘੁੰਮਦੇ ਰਹਿੰਦੇ ਹਨ। ਗੱਲ ਸਿਰਫ਼ ਇੰਨੀ ਹੈ ਕਿ ਜੀਵ ਉਸ ਘੁੰਮਣ ਵਾਲੇ ਚੱਕਰ ਦੇ ਕਿਸ ਹਿੱਸੇ ਤੇ ਸਥਿਤ ਹੈ। ਇਥੇ ਇਸਦਾ ਜ਼ਿਆਦਾ ਵਿਸਥਾਰ ਕਰਨ ਤੋਂ ਸੰਕੋਚ ਇਸ ਲਈ ਕੀਤਾ ਗਿਆ ਹੈ ਕਿ ਇਥੇ ਵਿਸ਼ਾ ਕੇਵਲ ਸਚੁ ਨੂੰ ਸਮਝਣ ਦਾ ਹੈ ਨ ਕਿ ਸਮੇਂ ਨੂੰ।

**"ਹੈ ਭੀ ਸਚੁ ਨਾਨਕ ਹੋਸੀ ਭੀ ਸਚੁ"—ਤੋਂ ਭਾਵ ਇਹ ਹੈ ਕਿ ਸ੍ਰਿਸ਼ਟੀ ਦਾ ਰਚਣਹਾਰਾ ਕਰਤਾ ਪੁਰਖੁ ਸਚੁ ਸਰੂਪ ਜਿਸ ਨੇ ਪਤਾ ਨਹੀਂ ਕਿੰਨਾ ਚਿਰ ਪਹਿਲਾਂ ਇਹ ਸ੍ਰਿਸ਼ਟੀ ਦੀ ਰਚਨਾ ਕੀਤੀ ਸੀ, ਉਹ ਹੁਣ ਵੀ ਹੈ ਅਤੇ ਉਹ ਇਸ ਸਾਰੀ ਖੇਡ ਨੂੰ ਪੂਰੀ ਜ਼ਿੰਮੇਵਾਰੀ ਨਾਲ ਆਪਣੇ ਪੂਰੇ ਕੰਟਰੋਲ ਅਧੀਨ** ਚਲਾ ਰਿਹਾ ਹੈ। ਇਥੇ ਹੀ ਬੱਸ ਨਹੀਂ ਕਿ ਉਹ ਇਸ ਸਮੇਂ ਹੀ ਹੈ, ਕਿਸੇ ਆਉਣ ਵਾਲੇ ਸਮੇਂ ਵਿਚ ਸ਼ਾਇਦ ਉਹ ਨਾ ਰਹੇ ਜਾਂ ਉਹ ਨਾ ਹੋਵੇ। ਇਸ ਸੰਭਾਵਨਾ ਤੋਂ ਇਨਕਾਰ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ "ਨਾਨਕ ਹੋਸੀ ਭੀ ਸਚੁ" ਕਿ ਸੱਚ ਤਾਂ ਹਮੇਸ਼ਾ ਵਾਸਤੇ ਹੀ ਰਹੇਗਾ ਪਰ ਉਸਦੀ ਇਹ ਸ੍ਰਿਸ਼ਟੀ ਭਾਵੇਂ ਰਹੇ ਜਾਂ ਨਾ ਰਹੇ। ਇਹ ਤਾਂ ਹੋ ਸਕਦਾ ਹੈ ਕਿ ਉਸਦੀ ਰਚਨਾ ਕਿਸੇ ਵਕਤ ਨਾ ਰਹੇ, ਜੈਸਾ ਕਿ ਗੁਰਬਾਣੀ ਮੁਤਾਬਿਕ ਅਨੇਕਾਂ ਵਾਰ ਹੁੰਦਾ ਰਿਹਾ ਹੈ। ਸੁਖਮਣੀ ਸਾਹਿਬ ਵਿਚ ਫ਼ੁਰਮਾਨ ਹੈ **"ਕਈ ਬਾਰ, ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥"** (ਪੰਨਾ ੨੭੬) ਜਾਂ ਇਸੇ ਤਰ੍ਹਾਂ ਪਾਤਸ਼ਾਹੀ ਦਸਵੀਂ ਫ਼ੁਰਮਾਨ ਕਰਦੇ ਹਨ **"ਜਬ ਉਦਕਰਖ ਕਰਾ ਕਰਤਾਰਾ। ਪ੍ਰਜਾ ਧਰਤ ਤਬ ਦੇਹ ਅਪਾਰਾ॥ ਜਬ ਆਕਰਖ ਕਰਤ ਹੋ ਕਬਹੂੰ। ਤੁਮ ਮੈ ਮਿਲਤ ਦੇਹ ਧਰ ਸਭਹੂੰ"॥ ੧੩॥ ਕਬਿਯੋ ਬਾਚ ਬੇਨਤੀ॥ ਚੌਪਈ॥** ਜਿਸਦਾ ਅਰਥ ਇਹ ਹੈ ਕਿ ਜਦੋਂ ਕਦੇ ਉਹ ਪਾਰਬ੍ਰਹਮ ਸ੍ਰਿਸ਼ਟੀ ਰਚਣੀ ਚਾਹੁੰਦਾ ਹੈ ਤਾਂ ਉਹ ਇਸ ਸ੍ਰਿਸ਼ਟੀ ਨੂੰ ਉਦਕਰਖ ਭਾਵ ਆਪਣੇ ਆਪੇ ਵਿਚੋਂ ਹੀ ਪ੍ਰਗਟ ਕਰਦਾ ਹੈ ਅਤੇ ਜਦ ਕਦੇ ਉਹ ਇਸਨੂੰ ਅਲੋਪ ਕਰਨੀ ਚਾਹੁੰਦਾ

ਹੈ ਤਾਂ ਆਪਣੇ ਅੰਦਰ ਹੀ ਆਕਰਸ਼ ਭਾਵ ਸਮਾਅ ਲੈਂਦਾ ਹੈ। ਸੋ ਸ੍ਰਿਸ਼ਟੀ ਦਾ ਹਰ ਵੇਲੇ ਰਹਿਣਾ ਤਾਂ ਕੋਈ ਜ਼ਰੂਰੀ ਨਹੀਂ ਪਰ ਸਤਿਨਾਮੁ (ਸਚੁ ਸਰੂਪ) ਪਾਰਬ੍ਰਹਮ ਸਦੀਵੀ ਰਹਿਣ ਵਾਲਾ ਹੈ। **'ਹੈ ਭੀ ਸਚੁ'** ਵੇਲੇ ਤਾਂ ਸ੍ਰਿਸ਼ਟੀ ਤੇ ਸ੍ਰਿਸ਼ਟੀ ਰਚਣ ਵਾਲਾ ਦੋਵੇਂ ਹੀ ਮੌਜੂਦ ਹਨ ਪਰੰਤੂ ਹੋਸੀ ਭੀ ਸਚੁ, ਵਿਚ ਵਰਤਿਆ ਗਿਆ (ਭੀ) ਸ਼ਬਦ ਕਿਸੇ ਸ਼ੰਕਾ ਦਾ ਸੰਕੇਤ ਰੂਪ ਹੈ ਕਿ ਹੋ ਸਕਦਾ ਹੈ ਸ੍ਰਿਸ਼ਟੀ ਕਿਸੇ ਵੇਲੇ ਨਾ ਭੀ ਰਹੇ ਪਰ ਰਚਣਹਾਰਾ (ਸਚੁ) ਉਸ ਸਮੇਂ ਭੀ ਮੌਜੂਦ ਰਹੇਗਾ॥ ੧॥

## "ਸੋਚੈ ਸੋਚਿ ਨ ਹੋਵਈ, ਜੇ ਸੋਚੀ, ਲਖ ਵਾਰ॥"

**ਰਚਨਹਾਰੇ ਬਾਰੇ ਜਾਣ ਲੈਣਾ ਮਨੁੱਖੀ ਸੋਚ ਤੋਂ ਪਰ੍ਹੇ ਦੀ ਗੱਲ ਹੈ ਭਾਵੇਂ ਕੋਈ ਲੱਖਾਂ ਵਾਰ ਵੀ ਕਿਉਂ ਨਾ ਸੋਚਦਾ ਰਹੇ।** ਸੋਚਣਾ ਮਨ ਅਤੇ ਬੁੱਧੀ ਦੀ ਪ੍ਰਕਿਰਿਆ ਹੈ। ਮਨ ਕੋਲ ਬੁੱਧੀ, ਉਸਦੀ ਸੋਚਣ ਸ਼ਕਤੀ ਹੈ ਜਿਸ ਪਿੱਛੇ ਮਨ ਦਾ ਆਪਣਾ ਗਿਆਨ ਕੰਮ ਕਰਦਾ ਹੈ ਜਾਂ ਇਉਂ ਕਹਿ ਲਈਏ ਕਿ ਜਿੰਨਾ ਗਿਆਨ ਮਨ ਕੋਲ ਹੁੰਦਾ ਹੈ ਸੋਚਣ ਵੇਲੇ ਉਹੀ ਉਸਦੀ ਸੋਚਣ ਸ਼ਕਤੀ ਬਣ ਜਾਂਦਾ ਹੈ। ਸੋਚਣਾ ਉਦੋਂ ਪੈਂਦਾ ਹੈ ਜਦੋਂ ਕੋਈ ਭੁੱਲੀ ਹੋਈ ਚੀਜ਼ ਯਾਦ ਕਰਨੀ ਹੋਵੇ, ਜਾਂ ਕੋਈ ਨਵੀਂ ਚੀਜ਼ ਖੋਜਣੀ ਹੋਵੇ, ਕੋਈ ਨਵੀਂ ਕਾਢ ਕੱਢਣੀ ਹੋਵੇ। ਇਹ ਸਾਰੀ ਪ੍ਰਕਿਰਿਆ ਮਾਇਆ ਦੇ ਅੰਦਰ ਤਕ ਹੀ ਸੀਮਤ ਹੁੰਦੀ ਹੈ। ਭਾਵ ਇਹ ਕਿ ਜੋ ਚੀਜ਼ ਸਾਡੇ ਗਿਆਨ ਇੰਦਰਿਆਂ ਦੀ ਪਕੜ ਵਿਚ ਹੋਵੇ ਜਾਂ ਪਕੜ ਵਿਚ ਆਉਣ ਵਾਲੀ ਹੋਵੇ, ਉਹੀ ਸਾਡੀ ਸੋਚ ਦਾ ਕੇਂਦਰ ਬਣ ਸਕਦੀ ਹੈ। ਜਿਹੜੀ ਚੀਜ਼ ਵੇਖਣ ਵਿਚ ਨ ਆਈ ਹੋਵੇ, ਸੁਣਨ ਵਿਚ ਨ ਆਈ ਹੋਵੇ ਕਦੇ ਨੱਕ ਦੀ ਪਕੜ ਵਿਚ ਨਾ ਆਉਣ ਵਾਲੀ ਹੋਵੇ ਅਤੇ ਨਾ ਹੀ ਕੋਈ ਐਸਾ ਰਸ ਹੋਵੇ ਜਿਸਨੂੰ ਅਸੀਂ ਆਪਣੀ ਰਸਨਾ ਰਾਹੀਂ ਅਨੁਭਵ ਕਰ ਸਕੀਏ ਤੇ ਨਾ ਹੀ ਸਰੀਰਕ ਛੋਹ ਨਾਲ ਛੂਹ ਕੇ ਮਹਿਸੂਸ ਕਰ ਸਕੀਏ, ਉਸਦੇ ਬਾਰੇ ਸੋਚਣਾ ਜਾਂ ਸੋਚਦੇ ਰਹਿਣਾ ਵਿਅਰਥ ਹੀ ਹੋਵੇਗਾ ਕਿਉਂਕਿ ਉਥੇ ਸੋਚ ਮਹਿਜ਼ ਕਲਪਨਾ ਬਣ ਕੇ ਹੀ ਰਹਿ ਜਾਵੇਗੀ। ਇਸੇ ਲਈ ਸਤਿਗੁਰੂ ਜੀ ਸਿੱਖ ਨੂੰ ਇਹ ਹਦਾਇਤ ਕਰਦੇ ਹਨ ਕਿ ਜਿਹਨਾਂ ਲੋਕਾਂ ਨੇ ਆਪਣੀ ਬੁਧ ਬਲ ਦੁਆਰਾ ਸੋਚ ਕੇ ਉਸ ਨਿਰਾਕਾਰ ਅਗੰਮ ਅਗਾਧ ਨੂੰ ਕਾਲਪਨਿਕ ਰੂਪ ਦੇ ਦਿੱਤਾ ਹੈ, ਉਹ ਰੂਪ ਮਹਿਜ਼ ਇਕ ਖ਼ਿਆਲ ਜਾਂ ਮਾਨਸਿਕ ਕਲਪਨਾ ਤੋਂ ਜ਼ਿਆਦਾ ਹੋਰ ਕੁਝ ਵੀ ਨਹੀਂ। ਜਿੰਨੇ ਵੀ ਸਿਆਣੇ ਇਸ ਕਾਲਪਨਿਕ ਢੰਗ ਰਾਹੀਂ ਪ੍ਰਭੂ ਦੀ, ਨਿਰਾਕਾਰ ਦੀ ਖੋਜ ਵਿਚ ਲੱਗੇ, ਉਨ੍ਹਾਂ ਦੀ ਕਲਪਨਾ ਇਕ ਦੂਸਰੇ ਨਾਲੋਂ ਭਿੰਨ ਭਿੰਨ ਰਹੀ। ਇਸੇ ਲਈ ਦਸਮ ਗ੍ਰੰਥ ਵਿਚ ਫ਼ੁਰਮਾਨ ਹੈ **"ਜੋ ਜੋ ਭਇਆ ਜਗਤ ਮਹਿ ਸਿਆਣਾ॥ ਤਿਨਿ ਤਿਨਿ ਆਪਣਾ ਰਾਹੁ ਚਲਾਣਾ"** ਕਿਉਂਕਿ ਮਾਨਵ ਮਨ ਦੀ ਸੋਚ ਵੱਖਰੀ-ਵੱਖਰੀ ਹੁੰਦੀ ਹੈ, ਇਸ ਲਈ ਰਸਤੇ ਵੀ ਵੱਖਰੇ-ਵੱਖਰੇ ਦੱਸ ਦਿੱਤੇ। ਇਸ ਤੋਂ ਉਲਟ ਗੁਰਮਤਿ ਵਿਚ ਦੱਸਿਆ ਗਿਆ ਰਸਤਾ, ਮਨ ਦੀ ਵਿਚਾਰਧਾਰਾ (ਸੋਚ) ਤੋਂ ਹੀ ਉਲਟ ਹੈ, ਕਿਉਂਕਿ ਮਨ ਦੀ ਵਿਚਾਰਧਾਰਾ, ਜਾਂ ਮਨ ਦੀ ਵਿਚਾਰਧਾਰਾ ਦਾ ਬਹਾਉ, ਮਾਇਆ ਦੇ ਅੰਦਰ ਵੱਲ ਹੈ। ਇਸ ਲਈ ਇਹ ਵਿਚਾਰਧਾਰਾ ਮਾਇਆ ਨਾਲ ਸੰਬੰਧਾਂ ਨੂੰ ਜਾਂ ਇਉਂ ਕਹੋ ਕਿ ਮਾਇਆ ਦੇ ਮੋਹ ਨੂੰ ਵਧਾ ਤਾਂ ਸਕਦੀ ਹੈ ਪਰੰਤੂ ਘਟਾ

ਨਹੀਂ ਸਕਦੀ ਜਾਂ ਇਉਂ ਕਹਿ ਲਈਏ ਕਿ ਮਾਇਆ ਰੂਪੀ ਭਵ ਸਾਗਰ ਦੇ ਹੋਰ ਅੰਦਰ ਨੂੰ ਤਾਂ ਲਿਜਾ ਸਕਦੀ ਹੈ ਪਰ ਕਿਨਾਰੇ ਵਲ ਨੂੰ ਲਿਜਾ ਕੇ ਬਾਹਰ ਨਹੀਂ ਕੱਢ ਸਕਦੀ। ਮਾਇਆ ਵਿਚੋਂ ਬਾਹਰ ਨਿਕਲਣ ਲਈ ਪੁਠਾ (ਉਲਟ) ਸਫ਼ਰ ਕਰਨਾ ਪਵੇਗਾ। ਇਸੇ ਲਈ ਗੁਰਮਤਿ ਦੀ ਵਿਚਾਰਧਾਰਾ ਨੂੰ ਉਲਟੀ ਗੰਗਾ ਦੀ ਸੰਗਿਆ ਦਿੱਤੀ ਗਈ ਹੈ। ਗੁਰਮਤਿ ਸੋਚਣ ਦੀ ਜਗ੍ਹਾ ਸੁਣਨ ਅਤੇ ਸੁਣੇ ਹੋਏ ਗੁਰ ਉਪਦੇਸ਼ ਨੂੰ ਵਿਚਾਰਨ ਦੀ ਗੱਲ ਕਰਦੀ ਹੈ। ਇਹ ਸੋਚਣ ਦੀ ਪ੍ਰਕਿਰਿਆ ਨ ਹੋ ਕੇ ਵਿਚਾਰਨ ਦੀ ਹੀ ਪ੍ਰਕਿਰਿਆ ਹੈ। ਵਿਚਾਰਨ ਵੇਲੇ ਮਨ ਦਾ ਗਿਆਨ ਕੇਵਲ ਗੁਰੂ ਦੀ ਗੱਲ ਧਿਆਨ ਨਾਲ ਸੁਣ ਕੇ ਸਮਝਣ ਲਈ ਕੰਮ ਕਰਦਾ ਹੈ। ਹੁਣ ਗੁਰੂ ਅੱਗੇ-ਅੱਗੇ ਤੇ ਸਿੱਖ ਪਿੱਛੇ-ਪਿੱਛੇ ਉਸਦੀ ਗੱਲ ਸੁਣ ਕੇ ਉਸਨੂੰ ਬੜੇ ਧਿਆਨ ਨਾਲ ਸਮਝ ਕੇ ਉਸਦੇ ਪਿੱਛੇ-ਪਿੱਛੇ ਉਸਦੀ ਪੈੜ ਦੱਬ ਕੇ ਉਸੇ ਰਸਤੇ 'ਤੇ ਤੁਰਦਾ ਹੈ। ਜਿਸ ਤਰੀਕੇ ਨਾਲ ਸਤਿਗੁਰੂ ਜੀ ਨੇ ਇਸ ਮਾਇਆ ਰੂਪੀ ਸਾਗਰ ਨੂੰ ਪਾਰ ਕੀਤਾ ਹੈ ਠੀਕ ਉਸੇ ਤਰ੍ਹਾਂ ਹੀ ਇਸ ਮਾਇਆ ਰੂਪੀ ਭਵ ਸਾਗਰ ਨੂੰ ਗੁਰਸਿੱਖ ਵੀ ਪਾਰ ਕਰਦਾ ਹੈ।

ਇਥੇ ਇਹ ਵੀ ਦੱਸ ਦੇਣਾ ਜ਼ਰੂਰੀ ਹੈ ਕਿ ਪਿਛੇ ਜਿੰਨੇ ਰਸਤੇ ਮਾਨਸਿਕ **ਸੋਚ ਤੋਂ** ਪੈਦਾ ਹੋਏ, ਗੁਰਮਤਿ ਅਨੁਸਾਰ ਉਹ ਸਾਰੇ ਦੇ ਸਾਰੇ ਭਵ ਸਾਗਰ ਵਿਚ ਡੋਬਣ **ਵਾਲੇ ਹੀ** ਹਨ, ਕਿਉਂਕਿ ਕਲਪਨਾ ਤਾਂ ਖੁਦ ਹੀ ਕਾਲ ਰੂਪ ਮੰਨੀ ਗਈ ਹੈ। ਕਬੀਰ ਜੀ ਲਿਖਦੇ ਹਨ ਕਿ "**ਕਾਲ ਕਲਪਨਾ ਕਦੇ ਨ ਖਾਇ॥ ਆਦਿ ਪੁਰਖ ਮਹਿ ਰਹੈ ਸਮਾਇ॥**(ਪੰਨਾ ੩੪੩) ਇਸ ਤੋਂ ਸਿੱਧ ਇਹ ਹੋਇਆ ਕਿ ਜਿਥੇ ਕਲਪਨਾ ਹੈ ਉਥੇ ਕਾਲ ਹੈ, ਕਲਪਨਾ ਤੋਂ ਤਾਂ ਮਨ ਨੂੰ ਮੁਕਤ ਕਰਕੇ ਹੀ ਗੁਰ ਉਪਦੇਸ਼ (ਸ਼ਬਦ) ਮੰਨ ਕੇ, ਸਮਝ ਕੇ, ਗਿਆਨ ਨੂੰ ਹਾਸਿਲ ਕਰਕੇ ਨਿਜ ਘਰ ਜਾਇਆ ਜਾ ਸਕਦਾ ਹੈ ਤੇ ਭਵ ਸਾਗਰ ਨੂੰ ਪਾਰ ਕਰਕੇ, ਸੁਖ ਸਾਗਰ (ਸਚੁ ਖੰਡ) ਵਿਚ ਪ੍ਰਵੇਸ਼ ਕੀਤਾ ਜਾ ਸਕਦਾ ਹੈ।

### "ਚੁਪੈ, ਚੁਪ ਨ ਹੋਵਈ, ਜੇ ਲਾਇ ਰਹਾਂ, ਲਿਵਤਾਰ॥"

**ਖਾਲੀ ਚੁੱਪ ਰਹਿਣ ਨਾਲ ਮਨ ਚੁੱਪ ਨਹੀਂ ਕਰਦਾ। ਇਹ ਤਰੀਕਾ ਵਿਅਰਥ ਹੈ ਇਸ ਤਰ੍ਹਾਂ ਲਿਵ ਨਹੀਂ ਲੱਗ ਸਕਦੀ। ਮੋਨਿ ਵਿਗੂਤਾ ਕਿਉਂ ਜਾਗੈ, ਗੁਰ ਬਿਨੁ ਸੂਤਾ॥** (ਆਸਾ ਦੀ ਵਾਰ, ਪੰਨਾ ੪੬੭) ਦੂਸਰਾ ਤਰੀਕਾ ਸੰਸਾਰ ਤੋਂ ਛੁਟਕਾਰੇ ਦਾ ਚੁੱਪ ਕਰ ਜਾਣਾ, ਮੋਨ ਧਾਰਨ ਕਰ ਲੈਣਾ ਵੀ ਮਨਮਤਿ ਦੀ ਹੀ ਕਾਢ ਹੈ। ਉਹਨਾਂ ਦਾ ਖ਼ਿਆਲ ਸੀ ਕਿ ਜੋ ਸੰਕਲਪ ਸਾਡੇ ਅੰਦਰ ਪੈਦਾ ਹੁੰਦੇ ਹਨ, ਉਨ੍ਹਾਂ ਨੂੰ ਅਸੀਂ ਬੋਲ ਕੇ ਪ੍ਰਗਟ ਕਰਦੇ ਹਾਂ। ਪਰ ਜੇ ਬੋਲਣਾ ਹੀ ਬੰਦ ਕਰ ਦਿੱਤਾ ਜਾਵੇ ਤਾਂ ਮਨ ਵਿਚ ਉਪਜਿਆ ਸੰਕਲਪ ਮਨ ਵਿਚ ਹੀ ਸਮਾਪਤ ਹੋ ਜਾਵੇਗਾ। ਇਸ ਤਰੀਕੇ ਨਾਲ ਆਹਿਸਤਾ ਆਹਿਸਤਾ ਸੰਕਲਪ ਪੈਦਾ ਹੋਣੇ ਹੀ ਬੰਦ ਹੋ ਜਾਣਗੇ। ਪਰ ਕਈ ਵਾਰ ਜਿਥੇ ਬੋਲਣਾ ਬਹੁਤ ਜ਼ਰੂਰੀ ਹੋ ਜਾਂਦਾ ਸੀ ਜਿਵੇਂ ਪਿਆਸ ਲੱਗਣ ਤੋਂ ਪਾਣੀ ਮੰਗਣਾ ਜਾਂ ਹੋਰ ਕਿਸੇ ਸਰੀਰਕ ਲੋੜ ਨੂੰ ਪੂਰਾ ਕਰਨ ਲਈ ਇੱਛਾ ਨੂੰ ਜ਼ਾਹਰ ਕਰਨਾ ਹੁੰਦਾ ਸੀ ਤਾਂ ਉਸ ਵੇਲੇ ਮੂੰਹ ਨਾਲ ਬੋਲਣ ਦੀ ਬਜਾਏ ਲਿਖ ਕੇ ਜਾਂ ਇਸ਼ਾਰੇ ਨਾਲ ਸਮਝਾਉਣ ਦੇ ਜਤਨ ਕੀਤੇ ਜਾਣੇ ਜ਼ਰੂਰੀ ਹੋ ਜਾਂਦੇ ਸਨ।

ਸੋ ਸੰਕਲਪ ਤਾਂ ਉਠਦੇ ਰਹੇ ਸਿਰਫ਼ ਪ੍ਰਗਟ ਕਰਨ ਦਾ ਤਰੀਕਾ ਹੀ ਬਦਲਿਆ। ਇਸ ਲਈ ਇਹ ਮਨ ਦੀ ਕਾਢ ਵੀ ਸੱਚ ਦੀ ਕਸੌਟੀ 'ਤੇ ਪੂਰੀ ਨ ਉਤਰੀ, ਸਗੋਂ ਗ਼ਲਤ ਹੀ ਸਿੱਧ ਹੋਈ। ਇਸੇ ਤਰ੍ਹਾਂ ਲੋਕਾਂ ਨੇ ਬਾਰਾਂ-ਬਾਰਾਂ ਸਾਲ, ਚੌਵੀ-ਚੌਵੀ ਸਾਲ ਜਾਂ ਇਸ ਤੋਂ ਵੀ ਵੱਧ ਉਮਰ ਭਰ ਮੋਨ ਧਾਰੀ ਰੱਖਿਆ ਤਾਂ ਵੀ ਉਨ੍ਹਾਂ ਦੇ ਮਨ ਦੇ ਫੁਰਨੇ ਜਿਓਂ ਦੇ ਤਿਓਂ ਹੀ ਚਲਦੇ ਰਹੇ। ਉਲਟਾ ਨੁਕਸਾਨ ਇਹ ਹੋਇਆ ਕਿ ਆਪਸ ਵਿਚ ਮਿਲ ਬੈਠ ਕੇ ਜਾਂ ਆਪ ਤੋਂ ਸਿਆਣਿਆਂ ਪਾਸੋਂ ਪੁੱਛ ਗਿੱਛ ਕਰਕੇ ਗਿਆਨ ਪ੍ਰਾਪਤੀ ਦਾ ਮਾਰਗ ਹੀ ਬੰਦ ਕਰ ਲਿਆ। ਸੰਗਤ ਦਾ ਕੋਈ ਅਰਥ ਹੀ ਨ ਰਿਹਾ। ਇਸੇ ਲਈ ਉਨ੍ਹਾਂ ਲੋਕਾਂ ਵੱਲ ਇਸ਼ਾਰਾ ਕਰਦੇ ਹੋਏ ਸਤਿਗੁਰੂ ਜੀ ਇਹ ਕਹਿਕੇ ਇਸ ਧਾਰਣਾ ਨੂੰ ਗ਼ਲਤ ਦੱਸਦੇ ਹਨ, ਜਾਂ ਵਿਅਰਥ ਦੱਸਦੇ ਹਨ ਕਿ ਜੇ **ਕੇਵਲ ਮੂੰਹ ਦੇ ਚੁੱਪ ਕਰਨ ਨਾਲ ਬੋਲਣਾ ਬੰਦ ਕਰ ਦੇਣ ਨਾਲ ਹੀ ਮਨ ਚੁੱਪ ਕਰ ਜਾਏ, ਜੈਸਾ ਕਿ ਨ ਹੁੰਦਾ ਹੈ ਤੇ ਨ ਹੀ ਕਦੇ ਹੋ ਸਕਦਾ ਹੈ,** ਤਾਂ ਫਿਰ ਇਹ ਤਾਂ ਬਹੁਤ ਸੁਖੈਨ ਤਰੀਕਾ ਹੈ ਇਕ ਮਨ ਇਕ ਚਿਤ ਹੋਣ ਦਾ, ਤਾਂ ਤੇ ਮੈਂ ਵੀ ਕਿਉਂ ਨਾ ਇਹੀ ਤਰੀਕਾ ਅਪਣਾ ਲੈਂਦਾ। ਪਰ ਜਦੋਂ ਮੈਂ ਇਹ ਦੇਖਦਾ ਹਾਂ ਕਿ ਨ ਬੋਲਣ ਨਾਲ ਜਾਂ ਚੁੱਪ ਧਾਰਨ ਨਾਲ ਇਹ ਸੰਭਵ ਹੀ ਨਹੀਂ ਕਿ ਮਨ ਚੁੱਪ ਹੋ ਜਾਵੇ ਤਾਂ ਫਿਰ ਇਸਦਾ ਕੀ ਲਾਭ। ਹੁਣ ਇਨ੍ਹਾਂ ਪੁਰਾਣੇ ਦੋਹਾਂ ਤਰੀਕਿਆਂ ਵਿਚੋਂ ਕੋਈ ਵੀ ਤਰੀਕਾ ਕਾਰਗਰ ਨਹੀਂ, ਜੋ ਜੀਵ ਦਾ ਪ੍ਰਮੇਸ਼ਰ ਨਾਲ ਮੇਲ ਕਰਾ ਦੇਵੇ।

### "ਭੁਖਿਆਂ, ਭੁਖ ਨ ਉਤਰੀ, ਜੇ ਬੰਨਾ ਪੁਰੀਆਂ ਭਾਰ॥"

**"ਬਿਨਾ ਸੰਤੋਖ ਨਹੀ ਕੋਊ ਰਾਜੈ॥"** (੨੭੯) **ਨਾਨਕ, ਭੁਖਾ ਤਾ ਰਜੈ, ਜਾ ਗੁਣ ਕਹਿ ਗੁਣੀ ਸਮਾਇ॥** (੧੪੭) ਜਪੁ ਤਪੁ ਕਰਕੇ ਰਿਧ ਸਿਧ ਪ੍ਰਾਪਤ ਕਰਨ ਦਾ ਤਰੀਕਾ ਖੰਡਨ ਕਰਦੇ ਹੋਏ ਸਤਿਗੁਰੂ ਜੀ ਰਿਧ ਸਿਧ ਦੇ ਇਛੁਕ ਲੋਕਾਂ ਦੀ ਤੁਲਨਾ ਉਨ੍ਹਾਂ ਸੰਸਾਰੀ ਲੋਕਾਂ ਨਾਲ ਕਰਦੇ ਹਨ ਜਿਨ੍ਹਾਂ ਦੇ ਅੰਦਰ ਮਾਇਆ ਦੀ ਭੁੱਖ ਵਿਆਪਤ ਹੈ। ਕਿਉਂਕਿ ਰਿਧ ਸਿਧ ਦਾ ਅਰਥ ਉਹ ਸਿਧੀ ਹੈ, ਜਿਸ ਨਾਲ ਕੇਵਲ ਰਿਧੀ ਹੀ ਪ੍ਰਾਪਤ ਹੋ ਸਕਦੀ ਹੈ। ਕੇਵਲ ਐਸਾ ਗਿਆਨ ਹੀ ਹਾਸਲ ਕੀਤਾ ਜਾਂਦਾ ਹੈ ਜਿਸਦੀ ਦੁਰਵਰਤੋਂ ਕਰਕੇ ਸੰਸਾਰੀ ਲੋਕਾਂ ਦੀ ਮਾਇਆ 'ਤੇ ਕਬਜ਼ਾ ਕੀਤਾ ਜਾ ਸਕੇ। ਇਹ ਲੋਕ (ਬਗੁਲ ਸਮਾਧੰ) ਬਗਲੇ ਦੀ ਤਰ੍ਹਾਂ ਸਮਾਧੀ ਲਾਉਂਦੇ ਹਨ ਜਾਂ ਮਾਲਾ ਫੇਰਦੇ ਹਨ। ਭਾਵੇਂ ਇਹ ਦੋਵੇਂ ਤਰੀਕੇ ਵੱਖਰੇ-ਵੱਖਰੇ ਹਨ, ਕਹਿਣ ਦਾ ਭਾਵ ਇਹ ਹੈ ਕਿ ਜਿਹੜੇ ਲੋਕ ਮਾਲਾ ਫੇਰਦੇ ਰਹੇ ਹਨ, ਉਹ ਹਰ ਮਣਕੇ ਨਾਲ ਕੁਛ "ਜਾਪ" ਦਾ ਉਚਾਰਣ ਵੀ ਕਰਦੇ ਰਹੇ ਹਨ। ਇਹ ਜਾਪ ਗੁਪਤ ਵੀ ਕਈ ਵਾਰੀ ਕੀਤਾ ਜਾਂਦਾ ਹੈ। ਗੁਪਤ ਤੋਂ ਭਾਵ ਬੋਲਣ ਤੋਂ ਬਿਨਾਂ ਦਾ ਹੈ। ਕਿਸੇ ਮੰਤਰ ਨੂੰ ਬਾਰ-ਬਾਰ ਰਟ ਕੇ ਇਸ ਰਟਣ ਯੋਗ ਕ੍ਰਿਆ ਨੂੰ ਹੀ ਮੁਕਤੀ ਦਾ ਮਾਰਗ ਮੰਨ ਲੈਂਦੇ ਰਹੇ ਹਨ। ਦੂਸਰਾ ਜੋਗ ਧਿਆਨ ਜਾਂ ਸਮਾਧੀ ਰਾਹੀਂ ਕਿਸੇ ਵਸਤੂ ਦਾ ਧਿਆਨ ਧਰ ਕੇ ਉਸ ਨਾਲ ਇਕ ਮਿਕ ਜਾਂ ਉਸਦਾ ਹੀ ਰੂਪ ਹੋ ਜਾਣ ਦੀ ਪ੍ਰਕ੍ਰਿਆ ਹੈ। ਇਹ ਲੋਕ ਸੁਰਤ ਨੂੰ ਟਿਕਾਉਣ ਦੀ ਗੱਲ ਕਰਦੇ ਹਨ। ਇਨ੍ਹਾਂ ਦੋਨਾਂ ਤਰੀਕਿਆਂ ਵਿਚ ਗਿਆਨ ਦੇ ਪੈਦਾ ਹੋਣ ਦੀ ਗੱਲ ਤੋਂ ਇਨਕਾਰ ਤਾਂ ਨਹੀਂ ਕੀਤਾ ਗਿਆ ਪਰ ਇਹ ਲੋਕ ਇਹ ਮੰਨਦੇ ਨੇ ਕਿ ਗਿਆਨ ਆਪੇ ਹੀ ਪੈਦਾ

ਹੋ ਜਾਂਦਾ ਹੈ। ਜੇ ਉਪਰੋਕਤ ਗੱਲ ਨੂੰ ਚੰਗੀ ਤਰ੍ਹਾਂ ਸਮਝਣਾ ਹੋਵੇ ਤਾਂ ਇਉਂ ਕਹਿਣਾ ਪਵੇਗਾ ਕਿ ਇਹ ਦੋਵੇਂ ਤਰੀਕਿਆਂ ਦੇ ਧਾਰਣੀ ਇਹ ਗੱਲ ਤਾਂ ਮੰਨਦੇ ਨੇ ਕਿ ਗਿਆਨ ਪੈਦਾ ਹੋਏ ਬਿਨਾਂ ਛੁਟਕਾਰਾ ਨਹੀਂ, ਪਰ ਗਿਆਨ ਕੇਵਲ ਮਾਲਾ ਫੇਰਨ ਨਾਲ ਹੀ ਆਪਣੇ ਆਪ ਪੈਦਾ ਹੋ ਜਾਂਦਾ ਹੈ ਜਾਂ ਸਮਾਧੀ ਲਾਉਣ ਨਾਲ ਇਕ ਐਸੀ ਅਵਸਥਾ ਆ ਜਾਂਦੀ ਹੈ, ਜਿਥੇ ਗਿਆਨ ਆਪਣੇ ਆਪ ਹੀ ਪੈਦਾ ਹੋ ਜਾਂਦਾ ਹੈ। ਹੁਣ ਪਹਿਲੀ ਗੱਲ ਤਾਂ ਇਹ ਹੈ ਕਿ ਪ੍ਰਮੇਸ਼ਰ ਨਾਲ ਇਕ ਮਿਕ ਹੋਣ ਤੋਂ ਪਹਿਲਾਂ ਮਾਇਆ ਦੇ ਮੋਹ ਵਾਲੀ ਸੋਚ ਜਾਂ ਮਾਇਆ ਦੇ ਮੋਹ ਨੂੰ ਤਿਆਗਣਾ ਅਤਿ ਜ਼ਰੂਰੀ ਹੈ। ਇਹ ਪਹਿਲੀ ਸ਼ਰਤ ਹੈ। ਮਾਇਆ ਦੇ ਤਿਆਗ ਬਿਨਾਂ ਭਾਵ ਰਿਧ ਸਿਧ ਦੇ ਤਿਆਗ ਬਿਨਾਂ ਅਭੇਦ ਹੋਣਾ ਜਾਂ ਪ੍ਰਮੇਸ਼ਰ ਵਿਚ ਲੀਨ ਹੋਣ ਦੀ ਗੱਲ ਸੋਚਣੀ ਹੀ ਆਪਣੇ ਆਪ ਵਿਚ ਬਹੁਤ ਵੱਡੀ ਮੂਰਖਤਾ ਹੈ। ਜਿਹੜਾ ਆਦਮੀ ਰਿਧ ਸਿਧ ਨਾਲ ਚਿੰਬੜਿਆ ਹੋਇਆ ਹੋਵੇ ਅਤੇ ਚਿੰਬੜਿਆ ਰਹਿੰਦਾ ਹੋਇਆ ਹੀ ਮੁਕਤੀ ਦੀ ਪ੍ਰਾਪਤੀ ਲਈ ਸੋਚਦਾ ਹੋਵੇ ਤਾਂ ਉਸ ਤੋਂ ਵੱਡਾ ਮੂਰਖ ਸੰਸਾਰ ਵਿਚ ਕੋਈ ਹੋ ਹੀ ਨਹੀਂ ਸਕਦਾ। ਕਿਉਂਕਿ ਜਿੰਨਾ ਚਿਰ ਜੀਵ (ਮਨ) ਮਾਇਆ ਵਿਚ ਰੰਚ ਭਰ ਵੀ ਲਿਪਤ ਹੈ ਉਨਾ ਚਿਰ ਉਹ ਖੋਟਾ ਹੀ ਹੈ, ਖਰਾ ਨਹੀਂ ਹੈ। ਜਿੰਨਾ ਚਿਰ ਉਹ ਖੋਟਾ ਹੈ, ਉਨਾ ਚਿਰ ਉਹ ਖ਼ਜ਼ਾਨੇ ਵਿਚ ਨਹੀਂ ਪੈ ਸਕਦਾ। "**ਖਰੇ ਖਜਾਨੈ ਪਾਈਅਹਿ, ਖੋਟੇ ਸਟੀਅਹਿ ਬਾਹਰ ਵਾਰਿ**॥(ਪੰਨਾ ੧੪੩) ਉਸਦੇ ਅੰਦਰ ਅਜੇ ਮਾਇਆ ਦੀ ਭੁੱਖ ਕਾਇਮ ਹੈ। ਨਾਮੁ ਦੀ ਭੁੱਖ ਤਾਂ ਉਸਦੇ ਅੰਦਰ ਅਜੇ ਪੈਦਾ ਹੀ ਨਹੀਂ ਹੋਈ, ਅਜੇ ਤਾਂ ਉਹ ਮਾਇਆਧਾਰੀ ਹੀ ਹੈ, ਮਾਇਆਧਾਰੀ ਤਾਂ ਅੰਨ੍ਹਾ ਤੇ ਬੋਲਾ ਹੁੰਦਾ ਹੈ। ਇਹ ਦੋਖ ਤਾਂ ਉਸਦਾ ਗੁਰ ਉਪਦੇਸ਼ ਗ੍ਰਹਿਣ ਕਰਨ ਤੋਂ ਬਾਅਦ ਹੀ ਕੱਟਿਆ ਜਾਣਾ ਹੈ।

ਇਸੇ ਲਈ ਸਤਿਗੁਰੂ ਜੀ ਉਨ੍ਹਾਂ ਲੋਕਾਂ ਨੂੰ ਭੁੱਖੇ ਆਖਦੇ ਹਨ ਅਤੇ ਇਹ ਕਹਿੰਦੇ ਹਨ, ਕਿ ਜੇ **ਮਨ ਭੁੱਖਾ ਹੋਵੇ ਤਾਂ ਉਹ ਪਦਾਰਥਾਂ ਨਾਲ ਰੱਜ ਹੀ ਨਹੀਂ ਸਕਦਾ, ਭਾਵੇਂ ਸਾਰੀ ਸ੍ਰਿਸ਼ਟੀ ਦੇ ਪਦਾਰਥ ਭੀ ਉਸ ਕੋਲ ਕਿਉਂ ਨਾ ਹੋ ਜਾਣ।** ਜਿਵੇਂ ਅੱਗ ਉੱਤੇ ਇੰਧਣ ਪਾਉਣ ਨਾਲ ਅੱਗ ਦੀ ਭੁੱਖ ਮਿਟਣ ਦੀ ਬਜਾਏ ਹੋਰ ਪ੍ਰਚੰਡ ਹੁੰਦੀ ਹੈ, ਵਧਦੀ ਜਾਂਦੀ ਹੈ, ਠੀਕ ਇਸੇ ਤਰੀਕੇ ਨਾਲ ਜਿੰਨੇ ਜ਼ਿਆਦਾ ਪਦਾਰਥ ਮਾਇਆਧਾਰੀਆਂ ਕੋਲ ਹੁੰਦੇ ਹਨ ਉਨੀ ਹੀ ਉਨ੍ਹਾਂ ਦੇ ਅੰਦਰ ਭੁੱਖ ਹੋਰ ਪਦਾਰਥਾਂ ਨੂੰ ਪ੍ਰਾਪਤ ਕਰਨ ਲਈ ਵਧਦੀ ਰਹਿੰਦੀ ਹੈ। "**ਬਿਨਾਂ ਸੰਤੋਖ ਨਹੀਂ ਕੋਊ ਰਾਜੈ**॥" (੨੭੯) ਭੁੱਖ ਤਾਂ ਕੇਵਲ ਸੰਤੋਖ ਨਾਲ ਹੀ ਮਿਟ ਸਕਦੀ ਹੈ। ਜੋ ਕਿ ਮਾਇਆ ਤੋਂ ਪਰ੍ਹੇ ਪਾਰਬ੍ਰਹਮ ਤੋਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਮਾਇਆ ਦੇ ਅੰਦਰ ਸੰਤੋਖ ਨਾਮ ਦੀ ਕੋਈ ਚੀਜ਼ ਕਿਧਰੇ ਵੀ ਦਿਖਾਈ ਨਹੀਂ ਦਿੰਦੀ। ਇਸੇ ਲਈ ਗੁਰਬਾਣੀ ਨੂੰ ਸਤਿ ਸੰਤੋਖ ਦੀ ਵੀਚਾਰ ਮੰਨਿਆ ਗਿਆ ਹੈ। ਗੁਰ ਸ਼ਬਦ (ਉਪਦੇਸ਼) ਤੋਂ ਬਿਨਾ ਧੁਰ ਕੀ ਬਾਣੀ (ਰੱਬੀ ਬਾਣੀ) ਤੋਂ ਬਿਨਾਂ ਸੰਤੋਖ ਦੀ ਪ੍ਰਾਪਤੀ ਕਿਧਰੋਂ ਵੀ ਸੰਭਵ ਨਹੀਂ ਹੈ। ਇਹ ਸੰਤੋਖ ਹੀ ਕੇਵਲ ਸੰਸਾਰਕ (ਮਾਇਆ) ਦੀ ਭੁੱਖ ਦਾ ਇਲਾਜ ਹੈ।

"**ਸਹਸ ਸਿਆਣਪਾਂ ਲਖ ਹੋਹਿ, ਤ, ਇਕ ਨ ਚਲੈ ਨਾਲਿ**॥"

"**ਏ ਮਨ ਚੰਚਲਾ, ਚਤੁਰਾਈ ਕਿਨੈ ਨ ਪਾਇਆ**॥" (ਅਨੰਦ ਸਾਹਿਬ, ੯੧੮) ਇਸ

**ਤੋਂ ਭਾਵ ਇਹ ਹੈ ਕਿ ਸੰਸਾਰ ਦੇ ਗਿਆਨ ਜਿਨ੍ਹਾਂ ਦਾ ਸੰਬੰਧ ਸਰੀਰ ਨਾਲ ਜਾਂ ਸ੍ਰਿਸ਼ਟੀ ਨਾਲ ਹੀ ਹੋਵੇ, ਭਾਵੇਂ ਕਿੰਨੀ ਪ੍ਰਕਾਰ ਦੇ ਗਿਆਨ ਭੀ ਕੋਈ ਕਿਉਂ ਨ ਹਾਸਲ ਕਰ ਲਵੇ, ਉਹ ਸਰੀਰ ਦੇ ਨਾਸ ਹੋਣ ਨਾਲ ਹੀ ਨਾਸ ਹੋ ਜਾਂਦੇ ਹਨ।** ਕਿਉਂਕਿ ਮਾਇਆ ਨਾਸ਼ਵੰਤ ਹੈ। ਮਾਇਆਧਾਰੀ ਬੁੱਧੀ ਜਿਸ ਵਿਚ ਇਹ ਗਿਆਨ ਹੁੰਦੇ ਹਨ ਸਰੀਰ ਦੇ ਨਾਲ ਹੀ ਨਸ਼ਟ ਹੋ ਜਾਂਦੀ ਹੈ। ਜੰਮਣ ਤੇ ਮਰਣ ਦੀ ਪ੍ਰਕਿਰਿਆ ਹੀ ਉਦੋਂ ਤਕ ਚਲਦੀ ਹੈ, ਜਦੋਂ ਤਕ ਇਹ ਬੁੱਧੀ ਨਾਸ਼ਵੰਤ ਹੈ। ਜਦੋਂ ਇਹੀ ਬੁੱਧੀ ਬ੍ਰਹਮ ਗਿਆਨ ਪ੍ਰਾਪਤ ਕਰ ਲਵੇ ਜਿਹੜਾ ਕਿ ਨਾਸ਼-ਰਹਿਤ ਹੈ, ਉਸ ਤੋਂ ਪਿੱਛੋਂ ਇਹ ਬੁੱਧੀ ਵੀ ਨਾਸ਼-ਰਹਿਤ ਹੋ ਜਾਂਦੀ ਹੈ, ਅਮਰ ਹੋ ਜਾਂਦੀ ਹੈ। "ਸੁਖਮਨੀ" ਸਾਹਿਬ ਵਿਚ ਫ਼ੁਰਮਾਨ ਹੈ "**ਅੰਤਰਿ ਹੋਇ, ਗਿਆਨ ਪਰਗਾਸੁ॥ ਉਸੁ ਅਸਥਾਨ ਕਾ, ਨਹੀਂ ਬਿਨਾਸੁ॥**" (੨੭੮)

ਹੁਣ ਇਹ ਬੁੱਧੀ ਪਹਿਲੇ ਵਾਲੀ ਨਹੀਂ ਰਹੀ, ਇਹ ਤਾਂ ਪ੍ਰਮੇਸ਼ਰ ਦੀ ਆਪਣੀ ਬੁਧਿ ਰੂਪ ਹੀ ਬਣ ਗਈ ਜੋ ਕਿ ਪ੍ਰਮੇਸ਼ਰ ਦਾ ਆਪਣਾ ਹੀ ਰੂਪ ਹੈ। ਇਹ "ਸਮਾਚਰੀ" ਬੁਧਿ ਹੈ ਪਰ ਦੂਜੇ ਪਾਸੇ ਕੋਈ ਆਦਮੀ ਭਾਵੇਂ ਹਜ਼ਾਰਾਂ ਕਿਆ ਲੱਖਾਂ ਪ੍ਰਕਾਰ ਦੇ ਦੁਨਿਆਵੀ ਗਿਆਨ (ਸਿਆਣਪਾਂ) ਭੀ ਕਿਉਂ ਨ ਅਪਣੇ ਅੰਦਰ ਪੈਦਾ ਕਰ ਲਵੇ ਉਨ੍ਹਾਂ ਵਿਚੋਂ ਇਕ ਵੀ ਸਿਆਣਪ ਉਸਦੇ ਨਾਲ ਜਾਣ ਵਾਲੀ ਨਹੀਂ, ਕਿਉਂਕਿ ਸਰੀਰ ਦੇ ਨਾਸ਼ ਹੋਣ ਨਾਲ ਇਹ ਸਾਰੇ ਗਿਆਨ ਨਾਸ ਹੋ ਜਾਂਦੇ ਹਨ। ਮ੍ਰਿਤੂ ਹੋਣ ਜਾਂ ਸਰੀਰ ਛੱਡਣ ਦੇ ਵਕਤ ਜਿਸ ਬੁੱਧੀ ਵਿਚ ਅੰਧਕਾਰ ਛਾ ਜਾਵੇ ਜਾਂ ਭੈਅ ਭੀਤ ਹੋ ਜਾਵੇ ਤਾਂ ਉਹ ਬੁੱਧੀ ਨਾਸ ਹੋ ਜਾਂਦੀ ਹੈ। ਦੁਨੀਆ ਦਾ ਕੋਈ ਭੀ ਗਿਆਨ ਐਸਾ ਨਹੀਂ ਜਿਸ ਨਾਲ ਮੌਤ ਦਾ ਭੈਅ ਕੱਟਿਆ ਜਾ ਸਕੇ। ਅੰਤ ਸਮੇਂ ਬੁੱਧੀ ਭੈਅ ਭੀਤ ਹੋ ਜਾਂਦੀ ਹੈ ਅਤੇ ਉਹ ਭੈਅ ਹੀ ਅੰਧਕਾਰ ਦਾ ਰੂਪ ਧਾਰਣ ਕਰਦਾ ਹੈ। ਬਚਣ ਦਾ ਕੋਈ ਵੀ ਯਤਨ ਦਿਖਾਈ ਨਹੀਂ ਦਿੰਦਾ। ਸਰੀਰ ਦਾ ਮੋਹ ਇੰਨਾ ਪਰਬਲ ਹੈ ਕਿ ਮਨ ਕਦਾਚਿਤ ਵੀ ਇਸਨੂੰ ਛੱਡਣਾ ਨਹੀਂ ਚਾਹੁੰਦਾ। ਇਹ ਤਾਂ ਕੇਵਲ ਸਤਿਗੁਰੂ ਹੀ ਆਪਣੇ ਉਪਦੇਸ਼ ਰਾਹੀਂ "ਜੀਵ" ਨੂੰ ਆਤਮ ਗਿਆਨ ਬਖ਼ਸ਼ ਕੇ ਸਰੀਰ ਵਿਚ ਰਹਿੰਦੇ ਹੋਏ ਹੀ ਸਰੀਰ ਨਾਲੋਂ ਅਲੱਗ ਕਰਕੇ ਦਿਖਾ ਦਿੰਦੇ ਹਨ, ਅਤੇ ਇਸ ਦੇ ਨਿਜ ਸਰੂਪ ਵਿਚ ਅਭੇਦ ਕਰ ਦਿੰਦੇ ਹਨ। ਮੌਤ ਦਾ ਭਰਮ ਦੂਰ ਹੋ ਜਾਣ ਕਰਕੇ (ਅਭੈ ਪਦ) ਨਿਰਭੈ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ ਅਸਲ ਵਿਚ ਤਾਂ ਸਦਜੀਵਨ ਦੀ ਪ੍ਰਾਪਤੀ ਹੀ ਹੁਣ ਹੋਈ ਹੈ। ਹੁਣ ਤਕ ਭਾਵੇਂ ਇਹ "ਜੀਵ" ਕਦੇ ਨਹੀਂ ਮਰਿਆ ਅਤੇ ਨ ਹੀ ਇਹ ਮਰ ਸਕਦਾ ਸੀ—ਕੇਵਲ ਸਰੀਰ (ਚੋਲਾ) ਬਦਲਣ ਵੇਲੇ, ਅਗਿਆਨਤਾ ਤੋਂ ਪੈਦਾ ਹੋਏ ਭੈਅ ਕਾਰਨ ਹੀ, ਸਰੀਰ ਰੂਪੀ ਨਵਾਂ ਚੋਲਾ ਧਾਰਨ ਕਰਨ ਵੇਲੇ ਇਹ ਡਰਦਾ ਰਿਹਾ, ਭੈਅ ਭੀਤ ਹੁੰਦਾ ਰਿਹਾ। ਜੋ ਕਿ ਉਸ ਵੇਲੇ ਮਰਨਾ ਸਮਝਣਾ ਜਾਂ ਮਰਨ ਤੋਂ ਡਰਨਾ ਵੀ ਇਸ ਦੀ ਅਗਿਆਨਤਾ ਹੀ ਸੀ। ਹੁਣ ਗਿਆਨ ਪ੍ਰਗਟ ਹੋਣ ਤੋਂ ਬਾਅਦ ਜਿਥੇ ਇਹ ਸਮਝ ਆ ਗਈ ਕਿ "**ਨਹ ਕਿਛੁ ਜਨਮੈ, ਨਹ ਕਿਛੁ ਮਰੈ, ਆਪਨ ਚਲਿਤੁ, ਆਪ ਹੀ ਕਰੈ॥**" (੨੮੧) ਤਾਂ ਮਰਨ ਦਾ ਭੈਅ ਤਾਂ ਖਤਮ ਹੋ ਹੀ ਗਿਆ, ਮਰਨ ਦਾ ਭਰਮ ਤਾਂ ਟੁੱਟ ਹੀ ਗਿਆ, ਨਾਲ ਹੀ ਅੱਗੋ ਨੂੰ ਜਨਮ ਲੈਣਾ ਵੀ ਬੰਦ ਹੋ ਗਿਆ।

## "ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ॥"

ਪਹਿਲਾਂ ਦੱਸੇ ਜਾ ਚੁੱਕੇ ਚਾਰੇ ਸਾਧਨ ਜੋ ਕਿ ਪਿੱਛੇ ਸਦੀਆਂ ਤੋਂ ਧਰਮ ਮਾਰਗ ਮੰਨੇ ਜਾਂਦੇ ਸਨ। ਇਨ੍ਹਾਂ ਵਿਚੋਂ ਗੁਰਮਤਿ ਦੀ ਕਸੌਟੀ 'ਤੇ ਕੋਈ ਵੀ ਪੂਰਾ ਨਹੀਂ ਉਤਰਿਆ। ਗੁਰੂ ਨਾਨਕ ਦੇਵ ਜੀ ਦੇ ਤਰਕਾਂ ਅੱਗੇ ਪਖੰਡ ਪੂਰੀ ਤਰ੍ਹਾਂ ਨੰਗਾ ਹੋ ਗਿਆ। ਹੁਣ ਜਦੋਂ ਸਾਡੇ ਸਾਹਮਣੇ ਪਰਤੱਖ ਹੈ ਕਿ ਸਦੀਆਂ ਤੋਂ ਚਲੇ ਆ ਰਹੇ ਇਹ ਕਥਿਤ ਮੁਕਤੀ ਮਾਰਗ ਗੁਰਮਤਿ ਦੀ ਵਿਚਾਰਧਾਰਾ ਸਾਹਮਣੇ ਜਰਜ਼ਰੇ (ਕਮਜ਼ੋਰ) ਨਜ਼ਰ ਆਉਣ ਲੱਗ ਪਏ, ਤਾਂ ਇਹ ਸਵਾਲ ਪੈਦਾ ਹੋਣਾ ਸੁਭਾਵਿਕ ਹੀ ਸੀ ਜਾਂ ਹੈ ਕਿ ਫਿਰ **ਸਚਿਆਰਾ ਹੋਣਾ ਜਾਂ ਸੱਚ ਨੂੰ ਪ੍ਰਾਪਤ ਹੋਣਾ ਕਿਵੇਂ ਸੰਭਵ ਹੈ। ਕੀ ਕੋਈ ਹੋਰ ਵਿਧੀ ਐਸੀ ਹੈ ਜਿਸ ਨਾਲ ਜੀਵ ਬ੍ਰਹਮ ਵਿਚ ਅਭੇਦ ਹੋ ਸਕਦਾ ਹੈ ? ਇਸਦਾ ਜਵਾਬ ਗੁਰੂ ਜੀ ਦਿੰਦੇ ਹੋਏ ਇਹ ਕਹਿੰਦੇ ਹਨ ਕਿ "ਹੁਕਮ ਰਜਾਈ ਚਲਣਾ" ਭਾਵ ਪ੍ਰਮੇਸ਼ਰ ਦੇ ਹੁਕਮ ਵਿਚ ਚਲਣ ਨਾਲ ਜਾਂ ਇਉਂ ਕਹਿ ਲਵੋ ਇਹ ਮੰਨ ਲੈਣ ਨਾਲ ਕਿ ਜੋ ਕੁਝ ਵੀ ਸ੍ਰਿਸ਼ਟੀ ਵਿਚ ਹੋ ਰਿਹਾ ਹੈ, ਉਸ ਪਿੱਛੇ ਸਾਰੀ ਦੀ ਸਾਰੀ ਪ੍ਰਮੇਸ਼ਰ ਦੀ ਹੀ ਰਜ਼ਾ (ਮਰਜ਼ੀ) ਕੰਮ ਕਰ ਰਹੀ ਹੈ। ਸਭ ਕੁਝ ਉਸਦੀ ਮਰਜ਼ੀ ਨਾਲ ਹੀ ਹੋ ਰਿਹਾ ਹੈ। ਉਸ ਵਿਚ ਕੋਈ ਵੀ ਜੀਵ ਕਿਸੇ ਕਿਸਮ ਦਾ ਦਖਲ ਨਹੀਂ ਦੇ ਸਕਦਾ।" ਹੁਕਮਿ ਮੰਨਿਐ ਹੋਵੈ ਪਰਵਾਣੁ, ਤਾ ਖਸਮੈ ਕਾ ਮਹਲੁ ਪਾਇਸੀ॥... ਤਾ ਦਰਗਹਿ ਪੈਧਾ ਜਾਇਸੀ॥"** (੪੭੧) ਕਿਉਂਕਿ ਸ੍ਰਿਸ਼ਟੀ ਰਚਣਹਾਰੇ ਨੇ ਸ੍ਰਿਸ਼ਟੀ ਰਚ ਕੇ ਆਪਣੇ ਹੁਕਮ ਵਿਚ ਇਸ ਨੂੰ ਚਲਾਉਣਾ ਕੀਤਾ ਹੋਇਆ ਹੈ। ਪਰ ਮਨੁੱਖੀ ਮਨ ਜਦੋਂ ਆਪਣੀ ਵਿਚਾਰਧਾਰਾ **"ਹੁਕਮ ਕੀਏ ਮਨਿ ਭਾਂਵਦੇ"** (੪੭੦) ਅਧੀਨ ਚਲਦਾ ਹੈ ਤਾਂ ਸੁਤੇ ਹੀ ਈਸ਼ਵਰੀ ਹੁਕਮ ਦਾ ਵਿਰੋਧ ਹੁੰਦਾ ਰਹਿੰਦਾ ਹੈ। ਇਹ ਵਿਰੋਧ ਕੇਵਲ ਮਨੁੱਖੀ ਮਨ ਕੋਲੋਂ ਹੀ ਹੁੰਦਾ ਹੈ।

ਭਾਵੇਂ ਇਹ ਗੱਲ ਵੀ ਆਪਣੀ ਜਗ੍ਹਾ ਬਿਲਕੁਲ ਸੌ ਫੀਸਦੀ ਸੱਚ ਹੈ ਕਿ ਜੋ ਕੁਝ ਵੀ ਹੋ ਰਿਹਾ ਹੈ ਉਹ ਸਭ ਹੁਕਮ ਹੀ ਹੈ, ਪਰ ਮਨ ਵਿਚ ਜਿੰਨੇ ਸੰਕਲਪ ਉਠਦੇ ਹਨ ਜਾਂ ਇਉਂ ਕਹਿ ਲਵੋ ਕਿ ਜੋ ਕੁਝ ਵੀ ਮਨ ਸੋਚਦਾ ਹੈ, ਕਲਪਨਾ ਕਰਦਾ ਹੈ ਉਹ ਸਭ ਕੁਝ ਪੂਰਾ ਨਹੀਂ ਹੁੰਦਾ। ਮਨ ਵਿਚ ਹਜ਼ਾਰਾਂ ਹੀ ਸੰਕਲਪ ਪੈਦਾ ਹੁੰਦੇ ਹਨ। ਹਜ਼ਾਰਾਂ ਹੀ ਫੁਰਨੇ ਉਠਦੇ ਰਹਿੰਦੇ ਹਨ, ਉਹ ਸਭ ਮਨ ਦੀਆਂ ਇੱਛਾਵਾਂ ਹੀ ਹਨ ਜੋ ਕਿ ਸਭ ਦੀਆਂ ਸਭ ਪੂਰੀਆਂ ਨਹੀਂ ਹੁੰਦੀਆਂ ਅਤੇ ਨ ਹੀ ਹੋ ਸਕਦੀਆਂ ਹਨ। ਕੁਛ ਫੁਰਨੇ ਮਨ ਵਿਚ ਐਸੇ ਵੀ ਇਨ੍ਹਾਂ ਫੁਰਨਿਆਂ ਵਿਚੋਂ ਹੀ ਹੁੰਦੇ ਹਨ ਜੋ ਕਿ ਰੱਬੀ ਹੁਕਮ ਨਾਲ ਮੇਲ ਖਾਣ ਕਰਕੇ ਪੂਰੇ ਭੀ ਹੋ ਜਾਂਦੇ ਹਨ। ਅਸਲ ਵਿਚ ਇਹ ਫੁਰਨੇ ਭੀ ਰੱਬੀ ਹੁਕਮ ਹੀ ਸਨ, ਪਰ ਮਨੁੱਖੀ ਮਨ ਇਹ ਭਰਮ ਪਾਲ ਲੈਂਦਾ ਹੈ ਕਿ ਇਹ ਮੈਂ ਕੀਤਾ ਉਹ ਮੈਂ ਕੀਤਾ। ਇਹੀ ਭਰਮ ਇਸਦੇ ਨਵੇਂ ਫੁਰਨਿਆਂ ਨੂੰ ਪੈਦਾ ਕਰਨ ਵਿਚ ਬੀਜ ਰੂਪ ਬਣਕੇ ਅੱਗੋਂ ਫੁਰਨੇ ਪੈਦਾ ਕਰਨ ਦੀ ਪ੍ਰਕਿਰਿਆ ਨੂੰ ਚਾਲੂ ਰੱਖਦਾ ਹੈ ਪਰ ਇਹ ਦੂਸਰੇ ਪੱਖ ਨੂੰ ਨਹੀਂ ਸੋਚਦਾ ਕਿ ਜੋ ਫੁਰਨੇ ਮੇਰੇ ਪੂਰੇ ਨਹੀਂ ਹੋਏ ਜਾਂ ਇਉਂ ਕਹਿ ਲਵੋ ਕਿ ਜਿਵੇਂ-ਜਿਵੇਂ ਮੈਂ ਸੋਚਦਾ ਰਿਹਾ, ਚਿਤਵਦਾ ਰਿਹਾ, ਤਿਵੇਂ-ਤਿਵੇਂ ਤਾਂ ਸਭ ਕੁਝ ਨਹੀਂ ਹੁੰਦਾ ਰਿਹਾ। ਫਿਰ ਕੁਛ ਦੋ ਚਾਰ ਅੰਦਾਜ਼ੇ ਠੀਕ

ਨਿਕਲਣ ਨਾਲ ਮੈਂ ਇਹ ਕਿਵੇਂ ਮੰਨ ਲਿਆ ਕਿ ਮੇਰਾ ਕੀਤਾ ਕੁਝ ਹੋ ਸਕਦਾ ਹੈ ਜਾਂ ਮੈਂ ਕੁਝ ਕਰ ਸਕਦਾ ਹਾਂ। ਸੋਚਣਾ ਜਾਂ ਕਲਪਨਾ ਕਰਨਾ ਇਕ ਅੰਦਾਜ਼ਾ ਹੈ। ਕਦੇ-ਕਦੇ ਜਿਹੜਾ ਅਚਾਨਕ ਹੀ ਠੀਕ ਭੀ ਹੋ ਜਾਂਦਾ ਹੈ। ਆਖਿਰ ਮਨੁੱਖੀ ਮਨ ਭੀ ਤਾਂ ਜੋਤਿ ਸਰੂਪ ਹੀ ਹੈ, ਫ਼ਰਕ ਕੇਵਲ ਘੱਟ ਗਿਆਨ ਹੋਣਾ ਜਾਂ ਅਗਿਆਨਤਾ ਹੋਣੀ ਹੀ ਹੈ। ਮਨੁੱਖੀ ਮਨ ਅਗਿਆਨੀ ਹੈ, ਪ੍ਰਮੇਸ਼ਰ ਬ੍ਰਹਮ ਗਿਆਨੀ ਹੈ, ਅਗਿਆਨੀ ਨੂੰ ਬ੍ਰਹਮ ਗਿਆਨੀ ਦਾ ਭੇਦ ਕਿਵੇਂ ਹੋ ਸਕਦਾ ਹੈ। ਇਸ ਗੱਲ ਨੂੰ ਗੁਰੂ ਨਾਨਕ ਦੇਵ ਜੀ, 'ਵਾਰ ਆਸਾ' ਵਿਚ ਸਮਝਾਉਂਦੇ ਹੋਏ ਦੱਸਦੇ ਹਨ ਕਿ ਇਕ ਅੱਧ ਮਸ਼ਵਰਾ ਜਾਂ ਗੱਲ ਤਾਂ ਬੱਚਿਆਂ ਦੀ ਵੀ, ਵੱਡਿਆਂ ਨਾਲ ਮੇਲ ਖਾ ਜਾਂਦੀ ਹੈ, ਪਰ ਇਸਦਾ ਮਤਲਬ ਇਹ ਤਾਂ ਨਹੀਂ ਕਿ ਉਹ ਵੱਡਿਆਂ ਦੀ ਬਰਾਬਰੀ ਕਰ ਸਕਦੇ ਹਨ। "**ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ॥ ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ॥**" (ਪੰਨਾ ੪੭੪)

ਹੁਣ ਇਹ ਸਾਫ਼ ਹੋ ਗਿਆ ਕਿ ਕੁਛ ਫੁਰਨੇ ਮਨ ਦੇ ਹੁਕਮ ਨਾਲ ਮੇਲ ਖਾਣ ਵਾਲੇ ਵੀ ਜੋ ਹੁੰਦੇ ਹਨ, ਉਹ ਇਸਦੇ ਕਿਸੇ ਗਿਆਨ ਦੀ ਉਪਜ ਨਹੀਂ ਹੁੰਦੇ। ਇਹ ਤਾਂ ਕੇਵਲ 'ਅੰਨ੍ਹੇ ਦੇ ਪੈਰ ਹੇਠ ਬਟੇਰਾ' ਵਾਲੀ ਕਹਾਵਤ ਤੋਂ ਕੁਝ ਵੀ ਭਿੰਨ ਨਹੀਂ ਹੈ। ਮਨ ਨੇ ਆਪਣੇ ਅਗਿਆਨ ਰੂਪੀ ਧਨੁੱਖ ਤੋਂ ਅਣਗਿਣਤ ਤ੍ਰਿਸ਼ਨਾ ਰੂਪੀ ਤੀਰ ਚਲਾਏ, ਕੋਈ ਦੋ ਚਾਰ ਤੀਰ ਅਚਾਨਕ ਹੀ ਨਿਸ਼ਾਨੇ 'ਤੇ ਜਾ ਲੱਗੇ। ਇਸ ਵਿਚ ਮਨ ਦੀ ਕੋਈ ਕਲਾਕਾਰੀ ਜਾਂ ਦੂਰ ਦ੍ਰਿਸ਼ਟੀ ਵਾਲੀ ਗੱਲ ਨਹੀਂ। ਹੋਇਆ ਸਭ ਕੁਝ ਉਹੀ ਜਿਵੇਂ ਕਰਤੇ ਪੁਰਖ ਨੂੰ ਭਾਉਂਦਾ ਸੀ।

ਹੁਣ ਜਦ ਇਹ ਗੱਲ ਸਪੱਸ਼ਟ ਹੈ ਕਿ ਮਨੁੱਖੀ ਮਨ ਜੋ ਚਾਹੁੰਦਾ ਹੈ ਉਹ ਹੁੰਦਾ ਨਹੀਂ। ਜੋ ਕਲਪਨਾ ਕਰਦਾ ਹੈ ਉਹ ਸਿਰੇ ਚੜ੍ਹਦੀ ਨਹੀਂ, ਪਰ ਫਿਰ ਭੀ ਇਹ ਕਲਪਨਾ ਕਰਨੀ ਨ ਛੱਡੇ ਤਾਂ ਕਿੱਡੀ ਵੱਡੀ ਮੂਰਖਤਾ ਹੈ। ਜਦ ਹੁੰਦਾ ਹੀ, ਜਾਂ ਹੋਣਾ ਹੀ ਸਭ ਕੁਛ ਹੁਕਮ ਅੰਦਰ ਹੈ, ਜਿਸਨੂੰ ਇਹ ਜੀਵ ਖੁਦ ਭੀ ਮੰਨਦਾ ਹੈ ਫਿਰ ਕਲਪਨਾ ਤੋਂ ਨੁਕਸਾਨ ਦੀ ਬਜਾਏ ਲਾਭ ਕਿਵੇਂ ਹੋ ਸਕਦਾ ਹੈ। ਲਾਭ ਵਾਲਾ ਪੱਖ ਤਾਂ ਅਸੀਂ ਦੇਖ ਚੁੱਕੇ ਹਾਂ, ਹੁਣ ਨੁਕਸਾਨ ਵਾਲਾ ਪੱਖ ਵਿਚਾਰਨਾ ਬਾਕੀ ਹੈ।

ਪਹਿਲਾ ਨੁਕਸਾਨ ਤਾਂ ਕਲਪਨਾ ਦਾ ਇਹ ਹੈ ਕਿ ਅਸਲੀ ਕੰਮ ਜੋ ਮਨ ਨੇ ਕਰਨਾ ਸੀ, ਜਿਸਦੇ ਲਈ ਇਸਨੂੰ ਇਹ ਮਨੁੱਖਾ ਦੇਹੀ ਮਿਲੀ ਸੀ ਉਹ ਕੰਮ ਗੁਰੂ ਦਾ ਉਪਦੇਸ਼ ਸੁਣਨਾ, ਪੜ੍ਹਨਾ ਤੇ ਉਸਦੀ ਵਿਚਾਰ ਕਰਨਾ ਹੀ ਸੀ। ਬਾਣੀ ਵਿਚ ਇਹ ਫ਼ੁਰਮਾਨ ਹੈ "**ਆਇਓ ਸੁਨਨ ਪੜਨ ਕਉ ਬਾਣੀ॥ ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ॥**" (ਪੰਨਾ ੧੨੧੯) ਜਿਸਦਾ ਭਾਵ ਇਹ ਦੱਸਣਾ ਹੈ ਕਿ ਹੇ ਮਨ ਤੂੰ ਗੁਰਬਾਣੀ, ਗੁਰ ਉਪਦੇਸ਼, ਗੁਰੂ ਦੀ ਸਿੱਖਿਆ ਸੁਣਨ ਲਈ, ਕੇਵਲ ਸੁਣਨ ਲਈ ਹੀ ਨਹੀਂ ਸਗੋਂ ਪੜ੍ਹਨ ਲਈ ਭਾਵ ਉਸ ਦਾ ਅਧਿਐਨ ਕਰਨ ਲਈ, ਸਿੱਖਿਆ ਦੀ ਗਹਿਰਾਈ ਜਾਨਣ ਲਈ, ਸਿੱਖਿਆ ਵਿਚ ਦਿੱਤੇ ਗਏ ਗਿਆਨ ਦੀ ਪੂਰੀ ਬਰੀਕੀ ਨੂੰ ਸਮਝਣ ਲਈ ਆਇਆ ਹੈਂ। ਭਾਵੇਂ ਇਹ ਗੱਲ ਵੀ ਸਹੀ ਹੈ ਕਿ ਕੋਈ 24 ਘੰਟੇ ਤਾਂ ਸੁਣਨ ਪੜ੍ਹਨ ਦੀ ਪ੍ਰਕ੍ਰਿਆ

ਨਹੀਂ ਚਲ ਸਕਦੀ ਪਰ ਜੋ ਟਾਈਮ ਮਨ ਦੁਨਿਆਵੀ ਕੰਮਾਂ ਦੀ ਚਿਤਵਣੀ ਵਿਚ ਲਾਉਂਦਾ ਹੈ ਉਹੀ ਟਾਈਮ ਗੁਰਬਾਣੀ ਦੀ ਵੀਚਾਰਧਾਰਾ ਨੂੰ ਹੋਰ ਗਹਿਰਾਈ ਤਕ ਸਮਝਣ ਵਿਚ ਤੇ ਵਿਚਾਰਨ ਵਿਚ ਕਿਉਂ ਨਹੀਂ ਲਾਉਂਦਾ। ਜਦ ਕਿ ਸੋਚਣਾ ਤੇ ਵਿਚਾਰਨਾ ਇਕੋ ਹੀ ਗੱਲ ਹੈ। ਜੇ ਮਨ ਕੰਮਾਂ ਵਿਚ ਰੁਝਿਆ ਹੋਇਆ ਸੋਚ ਸਕਦਾ ਹੈ ਤਾਂ ਗੁਰ ਸ਼ਬਦ ਨੂੰ ਵਿਚਾਰ ਕਿਉਂ ਨਹੀਂ ਸਕਦਾ। ਕੰਮ ਤਾਂ ਕੇਵਲ ਹੱਥਾਂ ਪੈਰਾਂ ਦਾ ਹੀ ਵਿਸ਼ਾ ਹੈ, ਚਿੱਤ ਦਾ ਵਿਸ਼ਾ ਨਹੀਂ। ਫੁਰਮਾਨ ਹੈ ਕਿ **"ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥"** (ਪੰਨਾ ੧੩੭੬) ਭਗਤਾਂ ਨੇ, ਗੁਰੂ ਸਾਹਿਬਾਨ ਨੇ ਇਸ ਤਰੀਕੇ ਨਾਲ ਖੁਦ ਕੀਤਾ ਹੋਇਆ ਹੈ। ਜਿਹੜਾ ਕੰਮ ਕੋਈ ਇਕ ਵਿਅਕਤੀ ਕਰ ਸਕਦਾ ਹੈ ਉਹ ਦੂਸਰਾ ਕਿਉਂ ਨਹੀਂ ਕਰ ਸਕਦਾ। ਪਰ ਜੇ ਮਨ ਹਰਾਮੀ ਹੋ ਜਾਵੇ, ਇਹ ਕਹੇ ਕਿ ਅਸੀਂ ਕਿਹੜਾ ਗੁਰੂ ਜਾਂ ਭਗਤ ਹਾਂ ਜੋ ਇਦਾਂ ਕਰ ਸਕੀਏ ਤਾਂ ਉਥੇ ਇਹ ਹੀ ਕਹਿਣਾ ਪਵੇਗਾ ਕਿ **'ਮਨ ਹਰਾਮੀ ਹੁਜਤਾਂ ਢੇਰ।'** **ਜੇ ਕਿਸੇ ਨੇ ਕੋਈ ਕੰਮ ਨ ਕਰਨਾ ਹੋਵੇ ਤਾਂ ਬਹਾਨਿਆਂ ਦੀ ਕੋਈ ਕਮੀ ਨਹੀਂ।**

ਦੂਸਰਾ ਨੁਕਸਾਨ ਇਸ ਪੱਖੋਂ ਇਹ ਹੋਇਆ ਕਿ ਪ੍ਰਮੇਸ਼ਰ ਦੇ ਇਸ ਅੰਸ਼ ਰੂਪ 'ਮਨ' ਦਾ ਆਪਣੇ ਮਾਲਿਕ ਨਾਲ ਹੀ ਇਸ ਗੱਲੋਂ ਟਕਰਾਅ ਚਲਦਾ ਰਿਹਾ ਕਿ ਇਹ ਹੋਣਾ ਚਾਹੀਦੈ ਜਾਂ ਉਹ ਹੋਣਾ ਚਾਹੀਦਾ ਸੀ। ਇਹ ਨਹੀਂ ਹੋਣਾ ਚਾਹੀਦਾ ਜਾਂ ਉਹ ਨਹੀਂ ਸੀ ਹੋਣਾ ਚਾਹੀਦਾ। ਇਸ ਤਰੀਕੇ ਨਾਲ ਦੋ ਸੋਚਾਂ ਇਕ ਦੂਸਰੇ ਦਾ ਵਿਰੋਧ ਕਰਦੀਆਂ ਨਜ਼ਰ ਆਉਂਦੀਆਂ ਹਨ। ਜਿਵੇਂ ਕਿ ਪਿੱਛੇ ਦੱਸਿਆ ਜਾ ਚੁੱਕਿਆ ਹੈ ਕਿ ਇਹ ਕਲਪਨਾ ਕਾਲ ਦਾ ਹੀ ਰੂਪ ਹੈ, ਕਾਲ ਰੂਪ ਇਸ ਕਰਕੇ ਹੈ ਕਿਉਂਕਿ ਇਸਦਾ ਹੁਕਮ ਨਾਲ ਟਕਰਾਓ ਹੈ। ਪ੍ਰਮੇਸ਼ਰ ਦੇ ਹੁਕਮ ਨਾਲ ਟਕਰਾਓ ਤਾਂ ਸਿੱਧਾ ਪ੍ਰਮੇਸ਼ਰ ਨਾਲ ਹੀ ਟਕਰਾਉ ਹੈ। ਹੁਕਮ ਨਾਲ ਟਕਰਾਉ ਦਾ ਮਤਲਬ ਹੁੰਦਾ ਹੈ ਹਾਕਮ ਨਾਲ ਟਕਰਾਉ। ਇਸੇ ਦਾ ਨਾਉ 'ਹਉਮੈ' ਹੈ। ਇਹ ਹਉਮੈ ਹੀ ਪ੍ਰਮੇਸ਼ਰ ਦੀ ਬਰਾਬਰੀ ਦੇ ਸੰਕਲਪ ਦਾ ਸੰਕੇਤ ਹੈ। ਇਸੇ ਕਰਕੇ ਗੁਰਮਤਿ ਵਿਚ ਇਸ ਹਉਮੈ ਯੁਕਤ ਵਿਚਾਰਧਾਰਾ ਨੂੰ ਹੀ ਪਾਪ ਯੁਕਤਿ ਵਿਚਾਰਧਾਰਾ ਮੰਨਿਆ ਗਿਆ ਹੈ। ਇਸ ਵਿਚਾਰਧਾਰਾ ਦੇ ਧਾਰਨੀ ਹੀ ਗੁਰਮਤਿ ਅਨੁਸਾਰ ਪਾਪੀ ਹਨ। ਕਰਮ ਫਿਲਾਸਫੀ ਵਿਚ ਕਲਪਿਤ ਪੁੰਨੀ ਪਾਪੀ, ਗੁਰਮਤਿ ਵਿਚ ਆਏ ਪਾਪੀ ਜਾਂ ਪੁੰਨਕਰਮੀ ਇਥੋਂ ਹੀ ਅਲੱਗ-ਅਲੱਗ ਅਰਥ ਰੱਖਦੇ ਹਨ। ਗੁਰਮਤਿ ਵਿਚ ਪ੍ਰਮੇਸ਼ਰ ਦੇ ਹੁਕਮ ਵਿਚ ਰਹਿਣ ਵਾਲਿਆਂ ਨੂੰ ਪੁੰਨ ਕਰਮੀ ਭਾਵ ਕ੍ਰਿਪਾ ਦ੍ਰਿਸ਼ਟੀ ਦੇ ਪਾਤਰ, ਤੇ ਹੁਕਮ ਦੀ ਵਿਰੋਧਤਾ ਕਰਨ ਵਾਲੇ ਮਨ ਮਤੀਆਂ ਨੂੰ ਪਾਪੀ ਮੰਨਿਆ ਗਿਆ ਹੈ। ਕਿਉਂਕਿ ਜੋ ਕੁਛ ਹੋ ਰਿਹਾ ਹੈ ਉਹ ਸਭ ਹੁਕਮ ਅਧੀਨ ਹੀ ਹੋ ਰਿਹਾ ਹੈ। ਮਨੁੱਖੀ ਮਨ ਤਾਂ ਕੇਵਲ ਫੁਰਨਾ ਹੀ ਕਰ ਸਕਦਾ ਹੈ। ਉਸ ਫੁਰਨੇ ਨੂੰ ਅਮਲੀ ਜਾਮਾ ਪਹਿਨਾਉਣਾ ਇਸਦੇ ਵੱਸ ਦੀ ਗੱਲ ਨਹੀਂ। ਜੇ ਇਸਦੇ ਵੱਸ ਦੀ ਗੱਲ ਨੂੰ ਮੰਨਾਂਗੇ ਤਾਂ ਉਪਰੋਕਤ ਹੁਕਮ ਫਿਲਾਸਫੀ ਹੀ ਫੇਲ੍ਹ ਦਿਖਾਈ ਦੇਣ ਲੱਗ ਪਵੇਗੀ, ਕਿਉਂਕਿ ਮਨ ਨੂੰ ਜੇ ਆਪਣੇ ਫੁਰਨੇ ਨੂੰ ਅਮਲੀ ਜਾਮਾ ਦੇਣ ਦੇ ਸਮਰੱਥ ਮੰਨ ਲਈਏ ਤਾਂ ਹੀ ਇਸਦਾ ਫੁਰਨਾ ਅਮਲੀ ਜਾਮਾ ਪਹਿਨ ਸਕਦਾ ਹੈ। ਇਥੇ ਜੇ ਇਸਦਾ ਫੁਰਨੇ ਮੁਤਾਬਿਕ ਹੀ ਕੰਮ ਹੋ ਜਾਂਦਾ ਹੈ ਤਾਂ ਪਹਿਲੀ ਗੱਲ ਤਾਂ ਇਹ ਹੈ ਕਿ ਪ੍ਰਮੇਸ਼ਰ ਦਾ

ਹੁਕਮ ਜੋ ਅਸੀਂ ਮੰਨਦੇ ਹਾਂ ਉਸਦਾ ਅਰਥ ਹੀ ਸਮਾਪਤ ਹੋ ਜਾਵੇਗਾ ਕਿਉਂਕਿ ਕੰਮ ਮਨ ਦੇ ਹੁਕਮ ਅਧੀਨ ਹੋਇਆ ਹੈ। ਦੂਸਰਾ ਹੁਕਮ ਪਹਿਲੇ ਹੁਕਮ ਨੂੰ ਕੱਟੇ ਬਿਨਾਂ ਲਾਗੂ ਨਹੀਂ ਕੀਤਾ ਜਾ ਸਕਦਾ ਪ੍ਰਮੇਸ਼ਰ ਦਾ ਹੁਕਮ ਰੱਦ ਕਰਕੇ ਹੀ ਮਨ ਦਾ ਹੁਕਮ ਲਾਗੂ ਕੀਤਾ ਜਾ ਸਕਦਾ ਹੈ, ਠੀਕ ਇਕੋ ਸਮੇਂ ਇਕੋ ਕ੍ਰਿਆ ਦੇ ਸਬੰਧ ਵਿਚ ਦੋ ਆਪਾ ਵਿਰੋਧੀ ਹੁਕਮ ਕੰਮ ਨਹੀਂ ਕਰ ਸਕਦੇ। ਤਾਂ ਫਿਰ ਇਥੇ ਕਰਮ ਫਿਲਾਸਫੀ ਆਪਣੇ ਆਪ ਹੀ ਫੇਲ੍ਹ ਹੋ ਜਾਂਦੀ ਹੈ। ਕਿਉਂਕਿ ਕਰਮ ਫਿਲਾਸਫੀ ਮਾਨਵ ਮਨ ਦੇ ਕੁਛ ਕਰ ਦੇਣ ਦੀ ਸਮਰੱਥਾ ਵਿਚ ਵਿਸ਼ਵਾਸ ਰੱਖਦੀ ਹੈ ਜਿਸਨੂੰ ਕਿ ਪ੍ਰਮੇਸ਼ਰ ਭਾਵੇਂ ਚੰਗਾ ਨ ਮੰਨਦਾ ਹੋਵੇ। ਕਹਿਣ ਤੋਂ ਭਾਵ ਇਹ ਹੈ ਕਿ ਮਨ ਕੁਛ ਐਸਾ ਕਰ ਸਕਦਾ ਹੈ ਜਿਹੜਾ ਕਿ ਪ੍ਰਮੇਸ਼ਰ ਨੂੰ ਚੰਗਾ ਨ ਲਗਦਾ ਹੋਵੇ। ਇਸੇ ਨੂੰ ਉਹ ਪਾਪ ਕਹਿ ਕੇ ਦੰਡਨੀਯ ਕੰਮ ਮੰਨਦੇ ਹਨ। ਪਰ ਉਹ ਇਹ ਭੁੱਲ ਜਾਂਦੇ ਹਨ ਕਿ ਹਮੇਸ਼ਾ ਛੋਟੀ ਅਦਾਲਤ ਦੇ ਹੁਕਮ ਵੱਡੀਆਂ ਅਦਾਲਤਾਂ ਹੀ ਰੱਦ ਕਰ ਸਕਦੀਆਂ ਹਨ। ਰੱਬੀ ਅਦਾਲਤ ਤਾਂ ਸਭ ਤੋਂ ਵੱਡੀ ਹੈ। ਉਸਦਾ ਹੁਕਮ ਰੱਦ ਕਰਨ ਦੀ ਸਮਰੱਥਾ ਕਿਸ ਵਿਚ ਹੈ ? ਅਜੀਬ ਗੱਲ ਤਾਂ ਇਹ ਹੈ, ਉਹ ਇਹ ਮੰਨ ਕੇ ਵੀ ਕਿ ਪ੍ਰਭੂ ਸਰਬ ਸ਼ਕਤੀਮਾਨ, ਸਮਰੱਥ, ਸਭ ਨੂੰ ਪੈਦਾ ਕਰਨ ਵਾਲਾ ਅਤੇ ਸਭ ਨੂੰ ਆਪਣੇ ਹੁਕਮ ਵਿਚ ਚਲਾਉਣ ਵਾਲਾ ਹੈ, ਉਹ ਆਪ ਭੈਅ ਮੁਕਤ, ਨਿਰਭੈਅ ਤੇ ਸਾਰੀ ਸ੍ਰਿਸ਼ਟੀ ਨੂੰ ਆਪਣੇ ਹੁਕਮ ਰੂਪੀ ਭੈਅ ਵਿਚ ਚਲਾਉਣ ਵਾਲਾ ਹੈ, ਇਹ ਸਭ ਕੁਛ ਜਾਣਦੇ ਹੋਏ ਵੀ ਇਹ ਕਿਵੇਂ ਭਰਮ ਪਾਲ ਲੈਂਦੇ ਹਨ ਕਿ ਅਸੀਂ ਪ੍ਰਮੇਸ਼ਰ ਦੇ ਹੁਕਮ ਤੋਂ ਉਲਟ ਆਪਣੀ ਮਰਜ਼ੀ ਨਾਲ, ਆਪਣੀ ਸ਼ਕਤੀ ਨਾਲ ਕੁਝ ਕਰ ਸਕਦੇ ਹਾਂ। ਇਹ ਤਾਂ ਕੋਈ ਕੂੜ ਮਗਜ਼ ਵਿਅਕਤੀ ਹੀ ਸੋਚ ਸਕਦਾ ਹੈ ਜਾਂ ਸੋਚੇਗਾ। ਇਹ ਕਿਸੇ ਅਕਲਮੰਦ ਵਿਅਕਤੀ ਦੇ ਵੱਸ ਦੀ ਗੱਲ ਨਹੀਂ।

**"ਹੁਕਮਿ ਰਜਾਈ ਚਲਣਾ, ਨਾਨਕ, ਲਿਖਿਆ ਨਾਲਿ॥" ੧॥**

ਉਪਰੋਕਤ ਵਿਚਾਰ ਦੇ ਸਿੱਟੇ ਵਜੋਂ ਇਹ ਤੱਥ ਨਿਖਰ ਕੇ ਸਾਹਮਣੇ ਆ ਜਾਂਦੇ ਹਨ ਕਿ ਪੁੰਨ ਪਾਪ ਦੀ ਵਿਚਾਰਧਾਰਾ ਅਗਿਆਨਤਾ ਦੀ ਹੀ ਉਪਜ ਹੈ। ਗਿਆਨ ਦੀ ਰੌਸ਼ਨੀ ਵਿਚ ਇਹ ਵਿਚਾਰਧਾਰਾ ਕਿਸੇ ਪੱਖੋਂ ਭੀ ਖਰੀ ਨਹੀਂ ਦਿੱਸਦੀ। ਪਰ ਫਿਰ ਭੀ ਪਿਛਲੇ ਹਜ਼ਾਰਾਂ ਸਾਲਾਂ ਤੋਂ ਸੰਸਾਰ ਵਿਚ ਇਹ ਵਿਚਾਰਧਾਰਾ ਆਪਣੇ ਅਸੰਖ ਰੂਪਾਂ ਵਿਚ ਪ੍ਰਚਲਤ ਰਹੀ ਹੈ, ਪ੍ਰਚਾਰੀ ਜਾਂਦੀ ਰਹੀ ਹੈ, ਤੇ ਹੁਣ ਵੀ ਪ੍ਰਚਾਰੀ ਜਾ ਰਹੀ ਹੈ। ਜਦੋਂ ਇਸ ਵਿਚਾਰਧਾਰਾ ਨੇ ਜਨਮ ਲਿਆ ਸੀ ਤਾਂ ਇਸਦੇ ਜਨਮ ਲੈਣ ਨਾਲ ਇਕ ਸਵਾਲ ਦਾ ਵੀ ਜਨਮ ਹੋਇਆ ਸੀ ਜਿਸ ਦਾ ਜਵਾਬ ਇਸ ਵਿਚਾਰਧਾਰਾ ਵਿਚ ਤਸੱਲੀਬਖ਼ਸ਼ ਨ ਹੋਣ ਕਰਕੇ ਸਵਾਲ ਅੱਜ ਵੀ ਜਿਉਂ ਦਾ ਤਿਉਂ ਹੈ।

ਸਵਾਲ ਇਹ ਸੀ ਕਿ ਹੁਕਮ ਫਿਲਾਸਫੀ ਤੋਂ ਕਰਮ ਫਿਲਾਸਫੀ ਤਕ ਪਹੁੰਚਣ ਵਾਲਿਆਂ ਨੇ ਹੁਕਮ ਫਿਲਾਸਫੀ ਨਾਲੋਂ ਤਾਂ ਨਾਤਾ ਨਹੀਂ ਤੋੜਿਆ ਭਾਵ ਹੁਕਮ ਫਿਲਾਸਫੀ ਨੂੰ ਮੰਨਦੇ ਹੋਇਆਂ ਨੇ ਹੀ ਕਰਮ ਫਿਲਾਸਫੀ ਘੜ ਲਈ। ਜਿਨ੍ਹਾਂ ਲੋਕਾਂ ਦੀ ਭਰਮ ਗਿਆਨੀ ਤਸੱਲੀ ਨਹੀਂ ਕਰਵਾ ਸਕੇ ਉਨ੍ਹਾਂ ਦਾ ਸਵਾਲ ਇਹ ਸੀ ਕਿ ਜਦ ਅਸੀਂ ਇਹ ਮੰਨਦੇ ਹਾਂ ਕਿ

ਸਭ ਕੁਝ ਪ੍ਰਮੇਸ਼ਰ ਹੀ ਕਰਦਾ ਹੈ, ਤਾਂ ਸਾਥੋਂ ਹੋਣ ਵਾਲੇ ਸਾਰੇ ਕੰਮਾਂ ਦੀ ਜ਼ਿੰਮੇਵਾਰੀ ਸਾਡੇ ਉੱਤੇ ਹੋਣ ਦੀ ਬਜਾਏ ਪ੍ਰਮੇਸ਼ਰ ਉੱਤੇ ਹੀ ਰਹਿਣੀ ਚਾਹੀਦੀ ਹੈ। ਇਸ ਅਨੁਸਾਰ ਸਾਡੇ ਕਿਸੇ ਵੀ ਕੀਤੇ ਹੋਏ ਕੰਮ ਦੀ ਸਜ਼ਾ ਸਾਨੂੰ ਨਹੀਂ ਮਿਲਣੀ ਚਾਹੀਦੀ ਜਦੋਂ ਕਿ ਕਰਮ ਫਿਲਾਸਫੀ ਵਾਲੇ ਭਰਮ ਗਿਆਨੀ ਚੰਗੇ ਤੇ ਮੰਦੇ ਕਰਮਾਂ ਦੀ ਸਜ਼ਾ ਜੀਵ ਨੂੰ ਮਿਲਣ ਦੀ ਵਕਾਲਤ ਕਰਦੇ ਸਨ ਅਤੇ ਕਰਦੇ ਵੀ ਹਨ।ਇਨ੍ਹਾਂ ਆਪਾ-ਵਿਰੋਧੀ ਦੋ ਵਿਚਾਰਧਾਰਾਵਾਂ ਦੇ ਧਾਰਨੀ ਇਨ੍ਹਾਂ ਭਰਮ ਗਿਆਨੀਆਂ ਕੋਲ ਇਸ ਸਵਾਲ ਦਾ ਤਾਂ ਕੋਈ ਜਵਾਬ ਨਹੀਂ ਸੀ ਸਗੋਂ ਸਵਾਲ ਕਰਨ ਵਾਲੇ ਤਰਕਸ਼ੀਲਾਂ ਨੂੰ ਇਨ੍ਹਾਂ ਧਰਮ ਦੇ ਠੇਕੇਦਾਰਾਂ ਨੇ ਨਾਸਤਿਕ ਕਹਿਣਾ ਸ਼ੁਰੂ ਕਰ ਦਿੱਤਾ। ਬਜਾਏ ਇਸਦੇ ਕਿ ਇਹ ਲੋਕ ਆਪਣੇ ਅੰਦਰ ਝਾਕਦੇ ਅਤੇ ਇਸ ਮਹੱਤਵ ਪੂਰਨ ਸਵਾਲ ਦਾ ਜਵਾਬ ਲੱਭਦੇ, ਇਨ੍ਹਾਂ ਨੇ ਸੱਚਾਈ ਵਲੋਂ ਅੱਖਾਂ ਮੀਟ ਕੇ ਦੜ ਵੱਟੀ ਰੱਖਣ ਨੂੰ ਹੀ ਚੰਗਾ ਸਮਝਿਆ। ਗੁਰਬਾਣੀ ਅਨੁਸਾਰ ਇਸ ਸਵਾਲ ਦਾ ਜਵਾਬ ਅਜੋਕੇ ਜੁਗ ਵਿਚ ਸਭ ਤੋਂ ਪਹਿਲਾਂ ਭਗਤ ਕਬੀਰ ਜੀ ਦੀ ਬੁੱਧੀ ਦੀ ਪਕੜ ਵਿਚ ਆ ਗਿਆ ਜਿਨ੍ਹਾਂ ਨੇ ਗੁਰਮਤਿ ਦੀ ਨਵੀਂ ਵਿਧੀ ਖੋਜ ਕੇ ਇਸਦਾ ਪ੍ਰਚਾਰ ਕੀਤਾ। ਉਸ ਸਮੇਂ ਦੇ ਸਾਰੇ ਭਗਤ ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਸਾਰੇ ਦੇ ਸਾਰੇ ਉਸ 'ਇਕੋ' ਵਿਧੀ ਦੇ, ਇਕੋ ਹੀ ਮਤਿ ਦੇ ਧਾਰਨੀ ਸਨ। ਗੁਰਬਾਣੀ ਨੇ ਹੀ ਇਹ ਗੱਲ ਸਪੱਸ਼ਟ ਕੀਤੀ ਕਿ ਕਰਮ ਫਿਲਾਸਫੀ ਭਰਮ ਗਿਆਨ ਦੀ ਉਪਜ ਹੈ ਤੇ ਇਸ ਬਾਰੇ ਆਪਣੀ ਬਾਣੀ ਵਿਚ ਭਗਤ ਕਬੀਰ ਜੀ ਦੀ ਵਾਰਨਿੰਗ ਇਹ ਹੈ **"ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ॥ ਸਾਂਕਲ ਜੇਵਰੀ ਲੈ ਹੈ ਆਈ॥"** (੩੨੯) ਜਿਸ ਤੋਂ ਉਨ੍ਹਾਂ ਦਾ ਭਾਵ ਇਹ ਸੀ ਕਿ ਬ੍ਰਹਮ ਗਿਆਨ ਤੋਂ ਹਟ ਕੇ ਸਿਮ੍ਰਿਤੀਆਂ ਵਿਚ ਪੁੰਨ ਪਾਪ ਦੀ ਫਿਲਾਸਫੀ ਜੋ ਤੁਸੀਂ ਘੜ ਲਈ, ਉਸ ਨੇ ਤੁਹਾਨੂੰ ਮਾਇਆ ਦੇ ਨਾਲ ਪੱਕੀ ਤਰ੍ਹਾਂ ਸੰਗਲ ਪਾ ਕੇ ਬੰਨ੍ਹ ਦਿੱਤਾ ਹੈ। ਹੁਣ ਤੁਸੀਂ ਮਾਇਆ ਤੋਂ ਮੁਕਤੀ ਦਾ ਖ਼ਿਆਲ ਦਿਲੋਂ ਹੀ ਛੱਡ ਦਿਓ, ਇਹੀ ਤੁਹਾਡੀ ਅਕਲਮੰਦੀ ਹੋਵੇਗੀ।

ਇਹੀ ਗੱਲ ਇਥੇ ਗੁਰੂ ਨਾਨਕ ਦੇਵ ਜੀ ਦੱਸ ਰਹੇ ਹਨ ਕਿ ਕਰਮ ਫਿਲਾਸਫੀ ਨੂੰ ਛੱਡ ਕੇ ਕੇਵਲ ਹੁਕਮ ਫਿਲਾਸਫੀ ਦੇ ਧਾਰਨ ਕਰਨ ਨਾਲ ਹੀ ਇਹ ਸੰਭਵ ਹੈ ਕਿ ਜੀਵ ਜਨਮ ਮਰਨ ਦੇ ਗੇੜ ਵਿਚੋਂ ਨਿਕਲ ਜਾਵੇ ਤੇ ਸਚਿਆਰਾ ਹੋ ਜਾਵੇ। ਇਸਦੇ ਅੰਦਰੋਂ ਕੂੜ ਭਾਵ ਭਰਮ ਦੀ ਕੰਧ ਢਹਿ ਢੇਰੀ ਹੋ ਜਾਵੇ। ਨਹੀਂ ਤਾਂ ਫਿਰ "ਨਾਨਕ ਲਿਖਿਆ ਨਾਲਿ" ਭਾਵ ਪਿਛਲੇ ਜਨਮਾਂ ਵਿਚ ਕਰਮ ਫਿਲਾਸਫੀ ਵਿਚ ਫਸੇ ਹੋਏ ਨੇ ਜੋ ਆਪਣੇ ਅੰਦਰ, ਆਪਣੀ ਮੱਤ ਵਿਚ ਪੁੰਨ ਪਾਪ ਦੀ ਲਿਖਤ ਮਿੱਥ ਲਈ ਸੀ ਉਹ ਤਾਂ ਹੁਣ ਵੀ ਤੇਰੇ ਨਾਲ ਹੀ ਹੈ, ਭਾਵ ਉਹੀ ਲਿਖਤ ਤੇਰੇ ਇਸ ਜਨਮ ਦਾ ਕਾਰਨ ਬਣੀ ਹੈ। "ਸੁਖਮਨੀ" ਸਾਹਿਬ ਵਿਚ ਫੁਰਮਾਨ ਹੈ :

**"ਜਬ ਲਗੁ ਜਾਨੈ, ਮੁਝ ਤੇ ਕਛੁ ਹੋਇ॥ ਤਬ ਇਸ ਕਉ, ਸੁਖੁ ਨਾਹੀ ਕੋਇ॥ ਜਬ ਇਹ ਜਾਨੈ, ਮੈਂ ਕਿਛੁ ਕਰਤਾ॥ ਤਬ ਲਗੁ, ਗਰਭ ਜੋਨਿ ਮਹਿ ਫਿਰਤਾ॥" ੧॥**

(ਪੰਨਾ ੨੭੮)

## "ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ"

**ਸਾਰੀ ਸਾਕਾਰ ਰੂਪ ਰਚਨਾ ਰੱਬੀ ਹੁਕਮ ਦੁਆਰਾ ਹੋਂਦ ਵਿਚ ਆਈ ਹੈ ਪਰ ਇਹ ਹੁਕਮ ਕਹਿਆ ਨਹੀਂ ਜਾਂਦਾ।** ਜੋ ਰਚਨਾ ਸਾਨੂੰ ਦਿਖਾਈ ਦੇ ਰਹੀ ਹੈ ਇਹ ਸਭ ਹੁਕਮ ਦੁਆਰਾ ਰਚੀ ਗਈ ਹੈ। ਹੁਣ ਦੇਖਣਾ ਇਹ ਹੈ ਕਿ ਹੁਕਮ ਕਿਸ ਨੇ ਦਿੱਤਾ, ਕਿਸਨੂੰ ਦਿੱਤਾ, ਜਿਵੇਂ ਕਿ ਅਸੀਂ ਦੇਖਦੇ ਹਾਂ ਕਿ ਕਿਸੇ ਵੀ ਕੰਮ ਕਰਨ ਵਿਚ ਬੁੱਧੀ ਦੀ, ਅਕਲ ਦੀ ਲੋੜ ਹੈ। ਜਦੋਂ ਅਸੀਂ ਕੋਈ ਕੰਮ ਕਰਦੇ ਹਾਂ ਜਾਂ ਕਰਨਾ ਚਾਹੁੰਦੇ ਹਾਂ ਤਾਂ ਮਨੁੱਖੀ ਮਨ, ਬੁੱਧੀ ਨੂੰ ਹੁਕਮ ਕਰਦਾ ਹੈ ਤੇ ਬੁੱਧੀ ਉਸ ਦਾ ਹੁਕਮ ਮੰਨ ਕੇ ਸਰੀਰ ਨੂੰ ਦਿਮਾਗ਼ ਰਾਹੀਂ ਹਰਕਤ ਵਿਚ ਆਉਣ ਲਈ ਪ੍ਰੇਰਦੀ ਹੈ। ਫ਼ੁਰਮਾਨ ਹੈ "**ਮਨ ਕਾ ਕਹਿਆ ਮਨਸਾ ਕਰੈ**" ਤਾਂ ਇਸ ਤੋਂ ਇਹ ਸਿੱਟਾ ਨਿਕਲਿਆ ਕਿ ਬੁੱਧੀ ਹੈ ਤਾਂ 'ਗਿਆਨ ਸਰੂਪ ਮਨ' ਦੇ ਅਧੀਨ, ਪਰ ਕੰਮ ਸਾਰਾ ਸਰੀਰ ਤੋਂ ਇਹਦੇ ਰਾਹੀਂ ਹੀ ਕਰਵਾਇਆ ਜਾਂਦਾ ਹੈ। ਭਾਵੇਂ ਹਰ ਕੰਮ ਤਾਂ ਬੁੱਧੀ ਰਾਹੀਂ ਹੀ ਕੀਤਾ ਜਾਂਦਾ ਹੈ, ਪਰ ਇਹਦੇ ਪਿੱਛੇ 'ਗਿਆਨ' ਮਨ ਦਾ ਹੀ ਕੰਮ ਕਰਦਾ ਹੈ ਜਾਂ ਇਹ ਕਹਿ ਲਵੋ ਕਿ ਜਿੰਨਾ ਗਿਆਨਵਾਨ ਕੋਈ ਵਿਅਕਤੀ ਹੁੰਦਾ ਹੈ, ਉਤਨੀ ਹੀ ਉਸਦੀ ਬੁੱਧੀ ਨਿਰਮਲ ਹੁੰਦੀ ਹੈ ਤੇ ਉਸ ਬੁੱਧੀ ਨਾਲ ਉਤਨੀ ਹੀ ਚੰਗੀ ਤਰ੍ਹਾਂ ਕੰਮ ਕਰਨ ਦੀ ਸਮਰੱਥਾ ਉਸ ਵਿਚ ਹੁੰਦੀ ਹੈ। ਉਹ ਹਰ ਕੰਮ ਨੂੰ ਉਤਨੇ ਹੀ ਚੰਗੇ ਤਰੀਕੇ ਨਾਲ ਕਰ ਸਕਦੀ ਹੈ।

'ਹੁਕਮ' ਸ਼ਬਦ ਜੋ ਗੁਰਬਾਣੀ ਵਿਚ ਵਰਤਿਆ ਗਿਆ ਹੈ ਪਹਿਲਾਂ ਇਸਦੇ ਗੁਰਬਾਣੀ ਵਿਚ ਆਏ ਅਰਥਾਂ ਬਾਰੇ ਵੀ ਵਿਚਾਰ ਕਰਨੀ ਬਣਦੀ ਹੈ। ਇਕ ਤਰੀਕੇ ਨਾਲ ਸਾਰੀ ਬਾਣੀ ਹੀ ਹੁਕਮ ਰੂਪ ਹੈ ਜਾਂ ਹੁਕਮ ਹੀ ਹੈ। ਫ਼ੁਰਮਾਨ ਹੈ "**ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥**" (ਪੰਨਾ ੭੬੩) ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਇਹ ਸਾਰੀ ਦੀ ਸਾਰੀ ਗੁਰਬਾਣੀ ਆਪਣੇ ਆਪ ਹੀ ਪ੍ਰਮੇਸ਼ਰ ਦਾ ਹੁਕਮ ਹੈ। ਇਸੇ ਲਈ ਇਸਨੂੰ ਗੁਰਮਤਿ, ਪ੍ਰਮੇਸ਼ਰ ਦੀ ਮਤਿ ਮੰਨਿਆ ਗਿਆ ਹੈ। ਜਿਸ ਪਿੱਛੇ ਕਿ ਬ੍ਰਹਮ ਗਿਆਨੀ ਦਾ ਬ੍ਰਹਮ ਗਿਆਨ ਰੂਪੀ ਚਾਨਣ ਕੰਮ ਕਰਦਾ ਹੈ। ਮਹਾਂਵਾਕ ਹੈ "**ਗੁਰਬਾਣੀ ਇਸੁ ਜਗ ਮਹਿ ਚਾਨਣੁ**" (ਪੰਨਾ ੬੭) ਜਿਸ ਤੋਂ ਇਹ ਪ੍ਰਗਟ ਹੋ ਜਾਂਦਾ ਹੈ ਕਿ ਸਾਰੀ ਰਚਨਾ ਦੇ ਪਿੱਛੇ ਬ੍ਰਹਮ ਗਿਆਨ ਦੀ ਰੌਸ਼ਨੀ ਕੰਮ ਕਰਦੀ ਹੈ ਤੇ ਉਸ ਰੌਸ਼ਨੀ ਵਿਚ ਜਾਂ ਉਸ ਰੌਸ਼ਨੀ ਦੀ ਸ਼ਕਤੀ (ਗੁਰਮਤਿ) ਅਧੀਨ ਹੀ ਇਹ ਸਾਰੀ ਰਚਨਾ ਰਚੀ ਗਈ। ਜਿਥੇ ਸਭ ਆਕਾਰਾਂ ਦਾ ਪ੍ਰਗਟ ਹੋਣਾ, ਬਣਾਇਆ ਜਾਣਾ ਹੁਕਮ ਦੁਆਰਾ ਮੰਨਿਆ ਗਿਆ ਹੈ ਉਥੇ ਗੁਰਮਤਿ ਵਿਚ "**ਜੋ ਦੀਸੈ ਸੋ ਤੇਰਾ ਰੂਪੁ॥**" (੭੨੪) ਮਹਾਂਵਾਕ ਅਨੁਸਾਰ ਰਚਨਾ ਨੂੰ ਗਿਆਨ ਸਰੂਪ ਪ੍ਰਮੇਸ਼ਰ ਦਾ ਹੀ ਰੂਪ ਮੰਨਿਆ ਗਿਆ ਹੈ ਜਾਂ ਇਉਂ ਕਹਿ ਲਵੋ ਕਿ ਹਰ ਚੀਜ਼ ਨੂੰ ਗਿਆਨ ਦੁਆਰਾ ਹੀ ਆਕਾਰ ਮਿਲਿਆ ਹੈ ਜਾਂ ਮਿਲਦਾ ਹੈ । ਇਸ ਤਰੀਕੇ ਨਾਲ ਉਹ ਆਕਾਰ ਉਸੇ ਹੀ ਨਿਰਾਕਾਰ ਗਿਆਨ ਦਾ ਪ੍ਰਗਟ ਸਰੂਪ ਹੁੰਦਾ ਹੈ, ਜਿਸ ਗਿਆਨ ਨੇ ਕਿ ਉਸਨੂੰ ਬਣਾਇਆ ਹੁੰਦਾ ਹੈ।

ਇਹੀ ਗੱਲ ਗੁਰੂ ਜੀ "**ਹੁਕਮੀ ਹੋਵਨਿ ਆਕਾਰ**" ਕਹਿ ਕੇ ਸਮਝਾ ਰਹੇ ਹਨ। ਸੰਸਾਰ

ਵਿਚ ਕਿਸੇ ਕਿਸਮ ਦਾ ਵੀ ਹੁਕਮ ਬੋਲ ਕੇ ਹੀ ਸੁਣਾਇਆ ਜਾਂਦਾ ਹੈ। ਇਸੇ ਲਈ ਸਤਿਗੁਰੂ ਜੀ ਸੰਸਾਰੀ ਹੁਕਮ ਤੋਂ ਅਲੱਗ ਕਿਸਮ ਦਾ ਹੁਕਮ ਇਸ ਇਲਾਹੀ ਹੁਕਮ ਨੂੰ ਕਹਿ ਕੇ ਇਹ ਦੱਸਣਾ ਚਾਹੁੰਦੇ ਹਨ ਕਿ ਜਿਸ ਤਰੀਕੇ ਨਾਲ ਸੰਸਾਰ ਵਿਚ ਬੋਲ ਕੇ ਹੁਕਮ ਪ੍ਰਗਟ ਕਰਨੇ ਪੈਂਦੇ ਹਨ, ਇਸ ਤਰੀਕੇ ਨਾਲ ਇਹ ਰੱਬੀ ਹੁਕਮ ਕਹਿਆ ਭਾਵ ਬੋਲਿਆ ਨਹੀਂ ਜਾਂਦਾ। ਕਿਉਂਕਿ ਪਹਿਲੀ ਗੱਲ ਤਾਂ ਇਹ ਹੈ ਕਿ 'ਹਾਕਮ' ਜੋ ਹੁਕਮ ਦਿੰਦਾ ਹੈ ਉਹ ਦੇਹਧਾਰੀ ਨਹੀਂ, ਦੂਸਰੀ ਗੱਲ ਇਹ ਕਿ ਸੰਸਾਰੀ ਸ਼ਬਦ (ਆਵਾਜ਼) ਪੈਦਾ ਕਰਨ ਲਈ ਘੱਟ ਘੱਟ ਦੋ ਤੱਤ, ਦੋ ਚੀਜ਼ਾਂ ਹੋਣੀਆਂ ਜ਼ਰੂਰੀ ਹਨ। ਦੋ ਚੀਜ਼ਾਂ (ਵਸਤਾਂ) ਦੇ ਆਪਸ ਵਿਚ ਟਕਰਾਉ ਤੋਂ ਬਿਨਾਂ ਆਵਾਜ਼ ਪੈਦਾ ਹੀ ਨਹੀਂ ਕੀਤੀ ਜਾ ਸਕਦੀ। ਗੁਰਬਾਣੀ ਵਿਚ ਆਇਆ ਹੈ ਕਿ **"ਬੋਲੈ ਪਵਨਾ ਗਗਨੁ ਗਰਜੈ॥ ਨਾਨਕ ਨਿਹਚਲੁ ਮਿਲਣੁ ਸਹਜੈ॥"** (੯੪੩) ਭਾਵ ਇਹ ਹੈ ਕਿ ਸੰਸਾਰ ਵਿਚ ਆਵਾਜ਼ ਉਦੋਂ ਪੈਦਾ ਹੋਈ ਜਿਹੜੀ ਕਿ ਕੰਨਾਂ ਦੀ ਪਕੜ ਵਿਚ ਆਉਣ ਵਾਲੀ ਹੈ ਜਦੋਂ ਸਾਚੇ (ਪ੍ਰਮੇਸ਼ਰ) ਤੋਂ ਪਵਨਾ ਭਇਆ ਭਾਵ ਪ੍ਰਮੇਸ਼ਰ ਨੇ ਹਵਾ ਨੂੰ ਪੈਦਾ ਕੀਤਾ ਤੇ ਹਵਾ ਔਰ ਗਗਨ (ਆਕਾਸ਼) ਦੇ ਮੇਲ ਤੋਂ ਆਵਾਜ਼ ਪੈਦਾ ਹੋਈ।

ਹੁਣ ਜਿਥੇ ਹੋਵੇ ਹੀ ਕੇਵਲ ਨਿਰਾਕਾਰ ਸਰੂਪ, ਮਾਇਆ ਤੋਂ ਰਹਿਤ, ਪੰਜਾਂ ਤੱਤਾਂ ਤੋਂ ਰਹਿਤ ਕੇਵਲ ਇਕ ਨਾਮੁ ਨਿਰੰਜਨ ਨਿਰਾਕਾਰ, ਉਥੇ ਐਸੀ ਆਵਾਜ਼ ਪੈਦਾ ਹੋ ਹੀ ਨਹੀਂ ਸਕਦੀ ਜਿਹੜੀ ਕੰਨਾਂ ਦੀ ਪਕੜ ਵਿਚ ਆ ਸਕੇ। ਇਸੇ ਲਈ ਨਿਰਾਕਾਰ ਦਾ ਸ਼ਬਦ ਜਾਂ ਹੁਕਮ ਤਾਂ ਕੰਨਾਂ ਨਾਲ ਨ ਸੁਣਿਆ ਜਾ ਸਕਦਾ ਹੈ, ਨ ਨਿਰਾਕਾਰ ਨੂੰ ਅੱਖਾਂ ਨਾਲ ਦੇਖਿਆ ਜਾ ਸਕਦਾ ਹੈ। ਫ਼ੁਰਮਾਨ ਹੈ **"ਅੱਖੀਂ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ॥" ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ"** (੧੩੯) ਤਾਂ ਹੁਣ ਇਹ ਗੱਲ ਸਾਫ਼ ਹੋ ਗਈ ਕਿ ਇਹ ਰੱਬੀ ਹੁਕਮ ਕੋਈ ਐਸਾ ਹੁਕਮ ਨਹੀਂ, ਜਿਸਨੂੰ ਕੋਈ ਵਿਅਕਤੀ ਜਾਂ ਕੁਝ ਵਿਅਕਤੀ ਬੋਲ ਰਹੇ ਹੋਣ ਅਤੇ ਉਸ ਬੋਲੇ ਹੋਏ ਹੁਕਮ ਅਧੀਨ ਹੀ ਇਹ ਸ੍ਰਿਸ਼ਟੀ ਦਾ ਕਾਰੋਬਾਰ ਚੱਲ ਰਿਹਾ ਹੋਵੇ। ਪ੍ਰਮੇਸ਼ਰ ਤਾਂ ਹਰ ਇਕ ਜੀਵ ਦੇ ਮਨ ਅੰਦਰ ਆਪ ਹੀ ਮੌਜੂਦ ਹੈ। ਆਪ ਹੀ ਵਸਦਾ ਹੈ। ਇਸ ਤਰੀਕੇ ਨਾਲ ਹਰ ਮਨ ਦਾ ਉਸ ਨਾਲ ਜੁੜਿਆ ਹੋਣਾ ਜ਼ਰੂਰੀ ਹੈ, ਉਹ ਆਪ ਹੀ ਅੰਦਰੋਂ ਪ੍ਰੇਰ ਕੇ ਮਨ ਤੋਂ ਬੁੱਧੀ ਦੁਆਰਾ ਹਰ ਇਕ ਕੰਮ ਕਰਵਾ ਰਿਹਾ ਹੈ, ਪਰ ਇਹ ਅਲੱਗ ਗੱਲ ਹੈ ਕਿ ਉਸਨੇ ਜੀਵ ਨੂੰ ਭਰਮ ਭੁਲਾਇਆ ਹੋਇਆ ਹੈ। ਉਸਨੇ ਹੀ ਜੀਵ ਨੂੰ ਭਗਤੀ ਲਾਇਆ ਹੋਇਆ ਹੈ। **"ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ, ਤੇਰਾ ਖੇਲੁ ਅਪਾਰਾ॥"** (੬੩੫) ਇਸ ਤੋਂ ਹੋਰ ਵੀ ਸਾਫ਼ ਹੋ ਜਾਂਦਾ ਹੈ ਕਿ ਉਸਦਾ ਹੁਕਮ ਹੀ ਮਨ ਨੂੰ ਪ੍ਰੇਰਣਾ ਕਰਦਾ ਹੈ ਤੇ ਸਿੱਧਾ ਮਨ ਨਾਲ ਹੀ ਸੰਬੰਧਤ ਹੈ। ਮਨ ਅਤੇ ਪ੍ਰਮੇਸ਼ਰ ਦੇ ਵਿਚਕਾਰ ਜਾਂ ਇਉਂ ਕਹਿ ਲਵੋ ਕਿ ਮਨ ਤਕ ਪ੍ਰਮੇਸ਼ਰ ਦਾ ਹੁਕਮ ਪਹੁੰਚਾਉਣ ਖ਼ਾਤਿਰ ਸਰੀਰ ਦੇ ਕੰਨਾਂ ਦੀ ਜਾਂ ਕਿਸੇ ਹੋਰ ਗਿਆਨ ਇੰਦਰੇ ਦੀ ਕੋਈ ਲੋੜ ਨਹੀਂ। ਜਦ ਕਿ ਹੋਰ ਦੁਨਿਆਵੀ ਸੰਦੇਸ਼ ਮਨ ਤੱਕ ਪਹੁੰਚਾਣ ਦੀ ਖ਼ਾਤਿਰ ਸਰੀਰ ਦੇ ਕਿਸੇ ਨਾ ਕਿਸੇ ਗਿਆਨ ਇੰਦਰੇ ਦੀ ਲੋੜ ਜ਼ਰੂਰੀ ਹੁੰਦੀ ਹੈ।

## "ਹੁਕਮੀ ਹੋਵਨਿ ਜੀਅ, ਹੁਕਮਿ ਮਿਲੈ ਵਡਿਆਈ॥"

**ਜੀਵ ਹੁਕਮ ਦੁਆਰਾ ਪੈਦਾ ਹੁੰਦੇ ਹਨ ਅਤੇ ਹੁਕਮ ਵਿਚ ਰਹਿ ਕੇ ਹੀ ਵਡਿਆਈ ਪਾਉਂਦੇ ਹਨ।** ਜੀਵ ਆਤਮਾ ਨੂੰ ਵੀ ਪ੍ਰਮੇਸ਼ਰ ਨੇ ਆਪਣੇ ਹੁਕਮ ਦੁਆਰਾ ਹੀ ਆਪਣੇ ਆਪ ਤੋਂ ਵਿਛੋੜਿਆ ਹੋਇਆ ਹੈ। ਬਾਣੀ ਵਿਚ ਫ਼ੁਰਮਾਨ ਹੈ, "**ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ॥**" (੧੨੮੬) ਜਿਸ ਤੋਂ ਭਾਵ ਇਹ ਹੈ ਕਿ ਜੀਵ ਨੂੰ ਭਰਮ ਕਾਰਨ ਹੰਕਾਰ ਹੋ ਗਿਆ, ਇਸ ਅੰਦਰ ਮੈਂ, ਮੇਰੀ ਪੈਦਾ ਹੋ ਗਈ ਜੋ ਕਿ ਆਪਣੇ ਆਪ ਵਿਚ ਇਕ ਅਲੱਗ ਹਸਤੀ ਹੋਣ ਦੀ ਸੂਚਕ ਸੀ। ਇਸ ਲਈ ਜੀਵ ਨੂੰ ਹੁਕਮ ਹੋਇਆ ਕਿ ਇਸਨੂੰ ਕਿਸੇ ਹੱਦਬੰਦੀ ਅੰਦਰ ਬੰਦ ਕਰ ਦਿੱਤਾ ਜਾਵੇ, ਕਿਉਂਕਿ ਮੈਂ ਕਹਿਣਾ ਹੀ ਪ੍ਰਮੇਸ਼ਰ ਦੀ ਬਰਾਬਰੀ ਕਰਨ ਦਾ ਸੂਚਕ ਹੈ। ਫ਼ੁਰਮਾਨ ਹੈ, "**ਖਸਮੈ ਕਰੇ ਬਰਾਬਰੀ, ਫਿਰਿ ਗੈਰਤਿ ਅੰਦਰਿ ਪਾਇ॥**" (੪੭੪) ਹੁਣ ਸਮਝ ਵਿਚ ਇਹ ਆਉਂਦਾ ਹੈ ਕਿ ਹੁਕਮੀ ਹੋਵਨਿ ਜੀਅ ਕਹਿ ਕੇ ਗੁਰੂ ਜੀ ਇਹ ਸਮਝਾਉਣ ਦੀ ਕਿਰਪਾ ਕਰਦੇ ਹਨ ਕਿ ਇਸ ਜੀਵ ਦੇ ਪ੍ਰਮੇਸ਼ਰ ਤੋਂ ਅਲੱਗ ਹੋਣ ਦਾ ਕਾਰਨ ਤਾਂ ਭਾਵੇਂ ਉਸੇ ਦਾ ਹੰਕਾਰ ਹੀ ਹੈ, ਪਰ ਅਲੱਗ ਕਰਨ ਤੋਂ ਪਹਿਲਾਂ ਹੁਕਮ ਰੂਪੀ ਖੰਡਾ ਹੀ ਵਰਤੋਂ ਵਿਚ ਪ੍ਰਮੇਸ਼ਰ ਨੇ ਲਿਆਂਦਾ ਸੀ।

ਹੁਣ ਜਦੋਂ ਜੀਵ ਨੂੰ ਪ੍ਰਮੇਸ਼ਰ ਨੇ ਆਪਣੇ ਆਪ ਤੋਂ ਅਲੱਗ ਕਰ ਦਿੱਤਾ ਹੋਇਆ ਹੈ ਤਾਂ ਹੁਣ ਵੀ ਇਸਨੂੰ ਉਸੇ ਹੁਕਮ ਰੂਪੀ ਖੰਡੇ ਦੀ ਦੂਸਰੀ ਧਾਰ ਦੀ ਲੋੜ ਹੈ, ਜਿਸਨੂੰ ਗੁਰਬਾਣੀ ਵਿਚ ਗਿਆਨ ਖੜਗ (ਗੁਰਮਤਿ) ਕਿਹਾ ਗਿਆ ਹੈ। ਪਹਿਲੀ ਧਾਰ ਭਾਵ ਪਹਿਲੀ ਕਿਸਮ ਦਾ ਹੁਕਮ ਭਰਮ ਭੁਲਾਉਣ ਵਾਲਾ ਸੀ ਜਿਸ ਨਾਲ ਭਰਮ ਪੈਦਾ ਹੋਇਆ ਸੀ। ਹੁਣ ਦੂਸਰੀ ਧਾਰ ਦੀ ਵਰਤੋਂ ਕਰ ਕੇ ਭਾਵ ਭਗਤੀ ਲਾ ਕੇ ਗੁਰਮਤਿ ਰਾਹੀਂ ਭਰਮ ਕੱਟ ਕੇ, ਹੁਕਮ ਰਾਹੀਂ ਹੀ ਮੁੜ ਫਿਰ ਵਡਿਆਈ ਮਿਲਣੀ ਹੈ, ਜਾਂ ਮਿਲਦੀ ਹੈ, ਕਿਉਂਕਿ ਹੁਕਮ ਹਮੇਸ਼ਾ ਦੋ ਧਾਰਾ ਹੀ ਹੁੰਦਾ ਹੈ। ਉਸਦੇ ਦੋ ਰੂਪ ਹੀ ਹੁੰਦੇ ਹਨ। ਇਸੇ ਲਈ ਇਸੇ ਹੁਕਮ ਨੂੰ ਚੰਡੀ ਦੀ ਵਾਰ ਵਿਚ ਪਾਤਸ਼ਾਹੀ ਦਸਮੀ ਫ਼ੁਰਮਾਂਦੇ ਹਨ, "**ਪ੍ਰਿਥਮੈ ਖੰਡਾ ਸਾਜਿ ਕੈ ਜਾ ਸਭ ਸੈਂਸਾਰ ਉਪਾਇਆ**"॥ ਜਿਸ ਤੋਂ ਬਿਲਕੁਲ ਸਪੱਸ਼ਟ ਹੈ ਕਿ ਪ੍ਰਮੇਸ਼ਰ ਨੇ ਸ੍ਰਿਸ਼ਟੀ ਰਚਣ ਤੋਂ ਪਹਿਲਾਂ ਆਪਣਾ ਇਹ ਹੁਕਮ ਰੂਪੀ ਦੋ ਧਾਰਾ ਖੰਡਾ ਪੈਦਾ ਕੀਤਾ।

## "ਹੁਕਮੀ ਉਤਮੁ ਨੀਚੁ, ਹੁਕਮਿ ਲਿਖਿ, ਦੁਖ ਸੁਖ ਪਾਈਅਹਿ॥"

**ਹੁਕਮ ਦੁਆਰਾ ਹੀ ਜੀਵ ਉਤਮ ਜਾਂ ਨੀਚ ਹੁੰਦੇ ਹਨ ਅਤੇ ਹੁਕਮ ਅਨੁਸਾਰ ਹੀ ਦੁਖ ਸੁਖ ਭੋਗਦੇ ਹਨ।** ਇਸ ਤੋਂ ਭਾਵ ਇਹ ਹੈ ਕਿ ਜੀਵ ਭਾਵੇਂ ਉਤਮਤਾ ਤੋਂ ਨੀਚਤਾ ਵੱਲ ਨੂੰ ਜਾਂ ਨੀਚਤਾ ਤੋਂ ਉਤਮਤਾ ਵੱਲ ਨੂੰ ਭਾਵ ਗਿਆਨ ਤੋਂ ਅਗਿਆਨਤਾ ਵੱਲ ਨੂੰ ਜਾਂ ਅਗਿਆਨਤਾ ਤੋਂ ਗਿਆਨ ਵੱਲ ਨੂੰ, ਕਿਸੇ ਪਾਸੇ ਨੂੰ ਵੀ ਹੁਕਮ ਤੋਂ ਬਿਨਾਂ ਚੱਲ ਨਹੀਂ ਸਕਦਾ। 'ਹੁਕਮੀ ਉਤਮੁ ਨੀਚੁ' ਇਸੇ ਭਾਵ ਨੂੰ ਪ੍ਰਗਟ ਕਰਦਾ ਹੈ।

"**ਹੁਕਮਿ ਲਿਖਿ, ਦੁਖ ਸੁਖ ਪਾਈਅਹਿ**" ਨੂੰ ਜ਼ਰਾ ਸਾਵਧਾਨੀ ਨਾਲ ਸਮਝਣ ਦੀ ਲੋੜ ਹੈ, ਕਿਉਂਕਿ ਹੁਕਮ ਫਿਲਾਸਫੀ ਵਿਚ ਵੀ ਹੁਕਮ ਦੋ ਪ੍ਰਕਾਰ ਦਾ ਮੰਨਿਆ ਗਿਆ ਹੈ ਜਿਵੇਂ

ਕਿ ਉੱਪਰ ਵਿਚਾਰ ਹੋ ਚੁੱਕੀ ਹੈ। ਜਿੰਨਾ ਚਿਰ ਮਨ ਭਰਮ ਭੁਲਾਏ ਵਾਲੇ ਹੁਕਮ ਅਧੀਨ ਸੋਚਦਾ ਹੈ ਤਾਂ ਉਹ ਇਹ ਮੰਨਦਾ ਵੀ ਹੈ ਕਿ ਮੈਂ ਕੁਛ ਕਰ ਸਕਦਾ ਹਾਂ ਕਿਉਂਕਿ ਇਹ ਹੁਕਮ ਤਾਂ ਅਸਲ ਵਿਚ ਮਨ ਦਾ ਆਪਣਾ ਸੰਕਲਪ ਹੀ ਹੈ। ਮਨ ਨੂੰ ਆਪਣੇ ਸੰਕਲਪ ਦਾ ਗਿਆਨ ਤਾਂ ਹੈ, ਇਸੇ ਲਈ ਉਹ ਆਪਣੇ ਆਪ ਨੂੰ ਇਸ ਸੰਕਲਪ ਰੂਪੀ ਹੁਕਮ ਨਾਲ ਜੁੜਿਆ ਹੋਇਆ ਮੰਨਦਾ ਹੈ ਪਰ ਉਸਨੂੰ ਇਹ ਗਿਆਨ ਨਹੀਂ ਕਿ ਸੰਕਲਪ ਪੈਦਾ ਕਰਾਉਣ ਵਾਲਾ ਵੀ ਤਾਂ ਉਸਦੇ ਅੰਦਰ ਹੀ ਬੈਠਾ ਹੈ, ਅਸਲ ਵਿਚ ਤਾਂ ਸੰਕਲਪ ਉਹੀ ਪੈਦਾ ਕਰਵਾ ਰਿਹਾ ਹੈ। ਇਸ ਗੱਲ ਨੂੰ ਅੱਗੇ ਜਾ ਕੇ ਇਸੇ ਬਾਣੀ ਵਿਚ ਇਸ ਤਰੀਕੇ ਨਾਲ ਸਮਝਾਇਆ ਗਿਆ ਹੈ ਕਿ, "**ਓਹੁ ਵੇਖੈ, ਓਨਾ ਨਦਰਿ ਨ ਆਵੈ**" (੭) ਜਿਸਦਾ ਮਤਲਬ ਇਹ ਹੈ ਕਿ ਇਹ ਸਾਰੇ ਜੀਵ ਜੋ ਕੁਝ ਕਰ ਰਹੇ ਹਨ ਜਾਂ ਸੋਚ ਰਹੇ ਹਨ, ਉਸ ਸਭ ਕੁਛ ਦਾ ਪ੍ਰਮੇਸ਼ਰ ਨੂੰ ਤਾਂ ਪੂਰਾ-ਪੂਰਾ ਗਿਆਨ ਹੈ, ਪਤਾ ਹੈ, ਪਰ ਇਹ ਜੀਵ ਉਸਨੂੰ ਆਪਣੇ ਅੰਦਰ ਬੈਠੇ ਨੂੰ ਨਹੀਂ ਦੇਖ ਰਹੇ। ਇਸੇ ਕਰਕੇ ਹੀ ਕੇਵਲ ਮਨ ਦਾ ਇਹ ਭਰਮ ਹੀ ਹੈ ਕਿ ਮੈਂ ਕੁਛ ਕਰ ਸਕਦਾ ਹਾਂ, ਜਾਂ ਕਰਦਾ ਹਾਂ। ਇਸ ਭਰਮ ਅਧੀਨ ਹੀ ਇਹ ਆਪਣੇ ਅੰਦਰ ਇਹ ਮੰਨਦਾ ਰਹਿੰਦਾ ਹੈ ਕਿ ਮੈਂ ਪੁੰਨ ਕੀਤਾ ਜਾਂ ਪਾਪ ਕੀਤਾ। ਇਸਦੀ ਇਹ ਮਨੌਤ ਹੀ ਲੇਖਾ ਹੈ ਜੋ ਇਸਨੇ ਆਪਣੀ ਮੱਤ ਰੂਪੀ ਫੱਟੀ ਤੇ ਲਿਖ ਲਿਆ। ਇਹ ਭਰਮ ਰੂਪ ਲੇਖਾ ਹੀ ਇਸਨੂੰ ਮਾਇਆ ਨਾਲ ਜੋੜੀ ਰੱਖਦਾ ਹੈ। ਅਗਿਆਨਤਾ ਦਾ ਹਨੇਰਾ ਅੰਦਰ ਭਰਮ ਰੂਪ ਵਿਚ ਟਿਕਿਆ ਰਹਿੰਦਾ ਹੈ। ਜਦ ਤਕ ਕਿ ਇਸਨੂੰ ਗੁਰ ਸ਼ਬਦ (ਉਪਦੇਸ਼) ਤੋਂ ਗਿਆਨ ਪ੍ਰਾਪਤ ਨ ਹੋ ਜਾਵੇ ਜਾਂ ਇਉਂ ਕਹਿ ਲਵੋ ਕਿ ਇਸਦੇ ਆਪਣੇ ਹੀ ਪੈਦਾ ਕੀਤੇ ਹੋਏ ਭਰਮ ਦਾ ਇਸਨੂੰ ਗਿਆਨ ਨ ਹੋ ਜਾਵੇ, ਉਦੋਂ ਤਕ ਇਹ ਸਥਿਤੀ ਬਣੀ ਹੀ ਰਹਿੰਦੀ ਹੈ।

ਇਸ ਲਈ ਇਹ ਸਪੱਸ਼ਟ ਹੋ ਗਿਆ ਕਿ ਇਹ ਦੁਖ ਸੁਖ ਜੋ ਇਹ ਜੀਵ ਪ੍ਰਾਪਤ ਕਰ ਰਿਹਾ ਹੈ, ਮਹਿਸੂਸ ਕਰ ਰਿਹਾ ਹੈ ਇਹ ਇਸਦੀ ਆਪਣੀ ਅਗਿਆਨਤਾ ਦੀ ਹੀ ਉਪਜ ਹੈ। ਇਹ ਦੁਖ ਸੁਖ ਭਰਮ ਭੁਲਾਏ ਵਾਲੇ ਹੁਕਮ ਦੀ ਹੀ ਪੈਦਾਇਸ਼ ਹਨ। ਜਿੰਨਾ ਚਿਰ ਜੀਵ ਹੁਕਮ ਦੀਆਂ ਦੋਨੋਂ ਕਿਸਮ ਦੀਆਂ ਧਾਰਾਂ ਭਾਵ ਦੋਨੋਂ ਪ੍ਰਕਾਰ ਦੇ ਹੁਕਮ ਚੰਗੀ ਤਰ੍ਹਾਂ ਸਮਝ ਨਹੀਂ ਲੈਂਦਾ, ਬੁਝ ਨਹੀਂ ਲੈਂਦਾ, ਉਨਾ ਚਿਰ ਉਸਨੂੰ ਨਿਜ ਘਰ ਦਾ ਦਰਵਾਜ਼ਾ (ਦੁਆਰ) ਨਹੀ ਸੁੱਝਦਾ। ਗੁਰਬਾਣੀ ਦਾ ਫ਼ੁਰਮਾਨ ਹੈ , "**ਹਉਮੈ ਬੂਝੈ ਤਾ ਦਰੁ ਸੂਝੈ॥ ਗਿਆਨ ਵਿਹੂਣਾ ਕਥਿ ਕਥਿ ਲੂਝੈ॥**" (ਪੰਨਾ ੪੬੬)

### "ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ॥"

ਕਹਿਣ ਤੋਂ ਸਤਿਗੁਰੂ ਜੀ ਦਾ ਭਾਵ ਇਹ ਹੈ ਕਿ ਜਿਹੜੇ ਜੀਵ ਇਸ ਭਵ ਸਾਗਰ ਵਿਚੋਂ ਬਖ਼ਸ਼ ਲਏ ਜਾਂਦੇ ਹਨ ਜਾਂ ਇਉਂ ਕਹਿ ਲਈਏ ਕਿ ਇਸ ਅਗਨ ਸਾਗਰ ਵਿਚੋਂ ਬਾਹਰ ਕੱਢ ਕੇ ਉਨ੍ਹਾਂ ਨੂੰ ਕਰਤਾ ਪੁਰਖੁ ਆਪਣੇ ਵਿਚ ਲੀਨ ਕਰ ਲੈਂਦਾ ਹੈ, ਇਨ੍ਹਾਂ ਦੇ ਛੁਟਕਾਰੇ ਵਿਚ ਵੀ ਪ੍ਰਮੇਸ਼ਰ ਦਾ ਹੁਕਮ ਹੀ ਕੰਮ ਕਰਦਾ ਹੈ। **ਜਿਸਨੂੰ ਉਹ ਚਾਹੁੰਦਾ ਹੈ, ਆਪਣੇ ਹੁਕਮ ਰਾਹੀਂ (ਗੁਰਬਾਣੀ ਦੁਆਰਾ) ਗਿਆਨ ਕਰਾ ਕੇ ਆਪਣਾ ਹੀ ਰੂਪ 'ਤੱਤ ਗਿਆਨ' ਬਣਾ ਕੇ ਆਪਣੇ ਵਿਚ ਹੀ ਲੀਨ ਕਰ ਲੈਂਦਾ ਹੈ। ਇਹ ਹੀ ਬਖ਼ਸ਼ਿਸ਼ ਹੈ।**

ਇਸ ਤੋਂ ਉਲਟ ਜਿਹੜੇ ਜੀਵ ਇਸ ਰੱਬੀ ਬਾਣੀ ਤੋਂ (ਹੁਕਮ ਤੋਂ) ਵਾਂਝੇ ਰਹਿ ਜਾਂਦੇ ਹਨ ਉਹ ਪਹਿਲਾਂ ਵਾਂਗ ਹੀ ਜੰਮਣ ਮਰਨ ਤੇ ਆਵਾਗਵਣ ਵਿਚ ਪਏ ਰਹਿੰਦੇ ਹਨ। ਸ੍ਰਿਸ਼ਟੀ ਦੀ ਖੇਡ ਹੁਕਮ ਅਧੀਨ ਚਲ ਰਹੀ ਹੈ। ਅਸਲ ਵਿਚ ਤਾਂ ਇਹ ਜੀਵ ਵੀ ਉਸੇ ਪ੍ਰਮੇਸ਼ਰ ਨੇ ਭਰਮ ਭੁਲਾ ਕੇ, ਸ੍ਰਿਸ਼ਟੀ ਦੇ ਇਸ 'ਵਿਰਾਟ' ਤਮਾਸ਼ੇ ਵਿਚ ਨੱਚਣ ਲਾਏ ਹੋਏ ਹਨ। ਇਹ ਰਚਨਾ ਪ੍ਰਮੇਸ਼ਰ ਨੇ ਆਪਣੀ ਵਿਖਮ ਵਿੱਦਿਆ ਦੁਆਰਾ ਰਚ ਕੇ, ਜੀਵਾਂ ਨੂੰ ਇਸਨੂੰ ਸਮਝਣ ਵਿਚ ਹੀ, ਇੰਨੀ ਬੁਰੀ ਤਰ੍ਹਾਂ ਨਾਲ ਉਲਝਾ ਦਿੱਤਾ ਹੈ ਕਿ ਰਚਨਾ ਦੀ ਇਹ ਸਾਰੀ ਵਿੱਦਿਆ ਕਦੇ ਵੀ ਇਨ੍ਹਾਂ ਜੀਵਾਂ ਦੇ ਸਮਝ ਵਿਚ ਆਉਣ ਵਾਲੀ ਹੀ ਨਹੀਂ ਹੈ, ਕਿਉਂਕਿ ਇਹ ਰਚਨਾ ਪੂਰੀ ਬੁੱਧੀ ਨੇ ਰਚੀ ਹੈ, ਪਰ ਜੀਵਾਂ ਦੀ ਬੁੱਧੀ ਪੂਰੀ ਹੈ ਹੀ ਨਹੀਂ, ਪੂਰੀ ਬੁੱਧੀ ਦੇ ਭੇਦ ਨੂੰ ਅਧੂਰੀ ਬੁੱਧੀ ਜਾਣ ਹੀ ਨਹੀਂ ਸਕਦੀ।

ਹੁਣ ਦੂਸਰੀ ਗੱਲ ਇਹ ਹੈ ਕਿ ਜੀਵ ਸਰੀਰ ਨਾਲ ਸੰਬੰਧ ਰੱਖਣ ਕਰਕੇ ਸਰੀਰਕ ਲੋੜਾਂ ਦੀ ਜ਼ਿੰਮੇਵਾਰੀ ਨਾਲ ਜੁੜਿਆ ਹੋਇਆ ਹੈ। ਇਸ ਲਈ ਮਨ ਦਾ ਸੁਭਾਅ ਪਦਾਰਥਵਾਦੀ ਹੈ। ਜੀਵ ਵਿਚ ਹੰਕਾਰ ਦੀ ਪ੍ਰਧਾਨਗੀ ਹੋਣ ਕਰਕੇ, ਕੋਈ ਵੀ ਜੀਵ ਕਿਸੇ ਦੂਸਰੇ ਨਾਲੋਂ ਕਿਸੇ ਪ੍ਰਕਾਰ ਨਾਲ ਵੀ ਘਟੀਆ ਜਾਂ ਨੀਵਾਂ ਰਹਿਣ ਵਿਚ ਖ਼ੁਸ਼ੀ ਮਹਿਸੂਸ ਨਹੀਂ ਕਰਦਾ। ਜੀਵ ਦੀ ਇਹ ਸੋਚ ਇਸ ਨੂੰ ਪਦਾਰਥਵਾਦ ਦੀ ਦੌੜ ਵਿਚ ਧਕੇਲ ਦਿੰਦੀ ਹੈ। ਪਦਾਰਥਾਂ ਦੀ ਪ੍ਰਾਪਤੀ ਦੀ ਦੌੜ ਵਿਚ ਲੱਗੇ ਜੀਵਾਂ ਨੂੰ ਦੇਖ ਕੇ ਸਤਿਗੁਰੂ ਜੀ ਇਨ੍ਹਾਂ ਜੀਵਾਂ ਨੂੰ "**ਪਇਐ ਕਿਰਤਿ ਨਚੈ ਸਭੁ ਕੋਇ**" (ਪੰਨਾ ੪੬੫) ਆਖਦੇ ਹਨ। ਸਤਿਗੁਰੂ ਜੀ ਪਦਾਰਥਾਂ ਦੀ ਦੌੜ ਕਾਰਨ ਕਿਰਤ ਵਿਚ ਪਏ ਹੋਏ ਇਨ੍ਹਾਂ ਜੀਵਾਂ ਨੂੰ, ਉਸ ਰਿੱਛ ਵਾਂਗੂੰ ਨੱਚਦੇ ਵੇਖਦੇ ਹਨ ਜਿਸਦੇ ਨੱਕ ਵਿਚ ਨੱਥ ਪਈ ਹੋਈ ਹੋਵੇ ਤੇ ਉਸ ਨੱਥ ਦੀ ਰੱਸੀ ਉਸ ਰਿੱਛ ਦੇ ਮਾਲਕ (ਨਾਥ) ਦੇ ਹੱਥ ਵਿਚ ਹੋਵੇ ਤੇ ਫਿਰ ਉਹ ਆਪਣੇ ਹੁਕਮ (ਡੰਡੇ) ਨਾਲ ਉਸ ਰਿੱਛ ਨੂੰ ਨਚਾ ਰਿਹਾ ਹੋਵੇ, ਠੀਕ ਇਸੇ ਤਰ੍ਹਾਂ ਇਨ੍ਹਾਂ ਭਰਮ ਭੁਲਾਏ ਹੋਏ ਨੱਚਦੇ ਲੋਕਾਂ ਨੂੰ ਹੀ ਸਤਿਗੁਰੂ ਜੀ ਨੇ "**ਇਕ ਹੁਕਮੀ ਸਦਾ ਭਵਾਈਅਹਿ**" ਕਿਹਾ ਹੈ।

**"ਹੁਕਮੈ ਅੰਦਰਿ ਸਭ ਕੋ, ਬਾਹਰਿ ਹੁਕਮ ਨ ਕੋਇ॥"**

ਉਪਰੋਕਤ ਵਿਚਾਰ ਤੋਂ ਇਹ ਸਿੱਧ ਹੋ ਗਿਆ ਕਿ ਐਸਾ ਕੋਈ ਵੀ ਜੀਵ ਨਹੀਂ ਜਾਂ ਐਸਾ ਕੁਝ ਵੀ ਨਹੀਂ ਇਸ ਰਚਨਾ ਅੰਦਰ, ਜੋ ਪ੍ਰਮੇਸ਼ਰ ਦੇ ਹੁਕਮ ਅਧੀਨ ਨ ਚਲਦਾ ਹੋਵੇ। ਸਭ ਕੁਝ ਹੁਕਮ ਦੇ ਅੰਦਰ ਹੀ ਹੋ ਰਿਹਾ ਹੈ। ਜੀਵ ਤਾਂ ਕੀ, ਪਉਣ, ਪਾਣੀ, ਧਰਤੀ, ਚੰਨ, ਸੂਰਜ, ਤਾਰੇ ਸਾਰੇ ਦੇ ਸਾਰੇ ਹੀ ਹੁਕਮ ਤੋਂ ਦਿਸ਼ਾ ਨਿਰਦੇਸ਼ ਪ੍ਰਾਪਤ ਕਰ ਰਹੇ ਹਨ। ਸੰਸਾਰ ਵਿਚ ਐਸਾ ਕੁਝ ਵੀ ਨਹੀਂ ਜੋ ਪ੍ਰਮੇਸ਼ਰ ਦੇ ਹੁਕਮ ਤੋਂ ਆਕੀ ਹੋ ਸਕੇ।

**"ਨਾਨਕ ਹੁਕਮੈ ਜੇ ਬੁਝੈ, ਤ ਹਉਮੈ ਕਹੈ ਨਾ ਕੋਇ॥" ੨॥**

ਪਉੜੀ ਦੇ ਅੰਤ ਵਿਚ ਸਿੱਟੇ ਵਜੋਂ ਸਤਿਗੁਰੂ ਜੀ ਹੁਕਮੀ ਤੇ ਕਰਮੀ ਮਨਾਂ ਦਾ ਫ਼ਰਕ ਕੇਵਲ ਇਸੇ ਗੱਲ ਵਿਚ ਦੱਸਦੇ ਹਨ ਕਿ ਜੀਵ ਕੇਵਲ ਉਨਾ ਚਿਰ ਹੀ ਕਰਮ ਫਿਲਾਸਫੀ (ਕਰਮ ਵਿਚਾਰਧਾਰਾ) ਨਾਲ ਜੁੜਿਆ ਰਹਿੰਦਾ ਹੈ, ਜਿੰਨਾ ਚਿਰ ਉਸਨੂੰ ਹੁਕਮ ਦੀ ਸਮਝ

**ਨਹੀਂ ਪੈਂਦੀ**, ਪਰ ਗਿਆਨ ਹੋ ਜਾਣ ਪਿੱਛੋਂ ਤਾਂ ਭਰਮ ਦਾ ਹੀ ਨਾਸ ਹੋ ਜਾਂਦਾ ਹੈ। ਭਰਮ ਦੇ ਨਾਸ ਵਿਚ ਹੀ ਕਰਮ ਫਿਲਾਸਫੀ ਦਾ ਨਾਸ ਹੈ, "**ਗਿਆਨੁ ਭਇਆ ਤਹ ਕਰਮਹ ਨਾਸੁ॥**" (੧੧੬੭) ਜਿਸਦਾ ਭਾਵ ਇਹ ਹੈ ਕਿ ਕੇਵਲ ਭਰਮ ਕਰਕੇ ਹੀ ਜੀਵ ਆਪਣਾ ਵਜੂਦ ਕਰਤੇ ਪੁਰਖੁ ਤੋਂ ਵੱਖਰਾ ਮੰਨਦਾ ਹੈ। ਆਪਣੀ ਹਸਤੀ ਵੱਖਰੀ ਸਮਝਣੀ ਹੀ ਹਉਮੈ ਹੈ। ਹਉਮੈ ਕਰਕੇ ਹੀ ਜੀਵ, ਮੈਂ ਕੁਛ ਕਰਦਾ ਹਾਂ ਜਾਂ ਮੈਂ ਕੁਛ ਕਰ ਸਕਦਾ ਹਾਂ, ਕਹਿੰਦਾ ਹੈ। ਪਰ ਜਦੋਂ ਭਰਮ ਹੀ ਨਾਸ ਹੋ ਗਿਆ, ਜੜ੍ਹ ਹੀ ਨ ਰਹੀ ਤਾਂ ਉੱਪਰ ਪੋਭ ਕਿਵੇਂ ਰਹਿ ਸਕਦਾ ਹੈ। ਭਰਮ ਦੇ ਨਾਸ ਵਿਚ ਹੀ ਹਉਮੈ ਦਾ ਨਾਸ ਹੈ। ਹਉਮੈ ਦੇ ਨਾਸ ਵਿਚ ਹੀ ਕਰਮ ਦਾ ਨਾਸ ਹੈ। ਕਹਿਣ ਦਾ ਭਾਵ ਕਿ ਹੁਕਮ ਬੁੱਝਣ ਪਿੱਛੋਂ ਜੋ ਗਿਆਨ ਪ੍ਰਾਪਤ ਹੋਇਆ, ਉਸਨੇ 'ਹਉਮੈ', ਰੋਗ ਦੀ ਜੜ੍ਹ "ਭਰਮ" ਦਾ ਹੀ ਨਾਸ ਕਰ ਦਿੱਤਾ। ਇਸੇ ਲਈ ਗੁਰੂ ਜੀ ਕਹਿੰਦੇ ਹਨ ਕਿ ਹੇ ਜੀਵ **ਜੇ ਤੂੰ ਹੁਕਮ ਬੁੱਝ ਲਵੇਂ, ਬਾਣੀ ਨੂੰ ਸਮਝ ਲਵੇਂ ਤਾਂ ਤੂੰ ਹਉਮੈ ਕਹਿਣਾ ਆਪਣੇ ਆਪ ਹੀ ਤਿਆਗ ਦੇਵੇਂਗਾ**। ਹਉਮੈ ਦਾ ਤਿਆਗ ਹੀ, ਨਿਜ ਸਰੂਪ ਦੀ ਪ੍ਰਾਪਤੀ ਤੇ ਵਿਲੀਨਤਾ ਹੈ॥ ੨॥

## "ਗਾਵੈ ਕੋ ਤਾਣੁ, ਹੋਵੈ ਕਿਸੈ ਤਾਣੁ॥"

ਸਾਰੀ ਰਚਨਾ ਪ੍ਰਭੂ ਦੇ ਹੁਕਮ ਅੰਦਰ ਹੈ। ਜੋ ਆਦਮੀ ਕਿਸੇ ਦੂਸਰੇ ਆਦਮੀ ਦੇ ਹੁਕਮ ਅੰਦਰ ਚੱਲੇ, ਉਸੇ ਤਰ੍ਹਾਂ ਹੀ ਸੋਚੇ ਜਿਵੇਂ ਦੂਸਰਾ ਸੋਚਦਾ ਹੋਵੇ ਜਾਂ ਹਾਕਮ ਦੀ ਇੱਛਾ ਅਨੁਸਾਰ ਹੀ ਕੰਮ ਕਰੇ, ਐਸਾ ਹੁਕਮ ਦਾ ਅਨੁਸਾਰੀ ਵਿਅਕਤੀ ਉਸਦੇ ਗੁਣ ਗਾਉਣ ਵਾਲਾ ਹੀ ਮੰਨਿਆ ਜਾਵੇਗਾ। ਇਸੇ ਲਈ ਸੁਖਮਨੀ ਸਾਹਿਬ ਵਿਚ ਫ਼ੁਰਮਾਨ ਹੈ, "**ਜੋ ਜੋ ਰਚਿਓ ਸੁ ਤਿਸਹਿ ਧਿਆਤਿ॥**" ਇਸ ਸਿਧਾਂਤ ਅਨੁਸਾਰ ਤਾਂ ਭਾਵੇਂ ਸਾਰੀ ਸ੍ਰਿਸ਼ਟੀ ਹੀ ਉਸਦੇ ਗੁਣ ਗਾਉਂਦੀ ਹੈ, ਪਰ ਅਸਲੀ ਗੁਣਗਾਨ ਕੇਵਲ ਉਸੇ ਦਾ ਪਰਵਾਨ ਹੁੰਦਾ ਹੈ ਜੋ ਪ੍ਰਮੇਸ਼ਰ ਨੂੰ ਚੰਗਾ ਲੱਗ ਜਾਵੇ।

ਅਲੱਗ-ਅਲੱਗ ਜੁਗ ਵਿਚ (ਸਮੇਂ ਵਿਚ) ਅਲੱਗ-ਅਲੱਗ (ਧਰਮ) ਉਸ ਵੇਲੇ ਦੇ ਲੋਕ ਧਾਰਨ ਕਰਦੇ ਚਲੇ ਆਏ ਹਨ ਜਿਨ੍ਹਾਂ ਦੇ ਬਾਰੇ ਸਤਿਗੁਰੂ ਜੀ ਸੰਖੇਪ ਜਿਹਾ ਇਸ਼ਾਰਾ ਇਸ ਪਉੜੀ ਵਿਚ ਕਰਦੇ ਹਨ। ਪ੍ਰਮੇਸ਼ਰ ਸਰਬ ਸ਼ਕਤੀਮਾਨ ਹੈ, ਇਸ ਗੱਲ ਦਾ ਪ੍ਰਗਟਾਵਾ ਵੇਦ ਵਿਚ ਬਹੁਤ ਪਹਿਲਾਂ ਹੀ ਹੋ ਚੁੱਕਾ ਸੀ, ਭਾਵ ਪ੍ਰਮੇਸ਼ਰ ਦੇ ਸਰਬ ਸ਼ਕਤੀਮਾਨ ਹੋਣ ਦਾ ਭੇਦ ਬਹੁਤ ਚਿਰ ਪਹਿਲਾਂ ਜੀਵ ਨੂੰ ਲੱਗ ਗਿਆ ਸੀ। ਹੁਣ ਸਵਾਲ ਇਹ ਸੀ ਕਿ ਉਸ ਨਾਲ ਮਿਲਣ ਵਾਸਤੇ ਉਹਦੇ ਵਰਗਾ ਹੀ ਹੋਣ ਦੀ ਜਾਂ ਬਣ ਜਾਣ ਦੀ ਲੋੜ ਸੀ। ਇਸ ਗੱਲ ਦੀ ਪੁਸ਼ਟੀ ਕਬੀਰ ਜੀ ਦੀ ਬਾਣੀ ਵਿਚੋਂ ਭੀ ਹੁੰਦੀ ਹੈ, ਜਿਵੇਂ ਕਿ "**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥**" (੧੩੭੨)

ਜਿਹੜੀ ਵਿਚਾਰਧਾਰਾ ਪ੍ਰਮੇਸ਼ਰ ਨੂੰ ਕੇਵਲ ਸਰਬ ਸ਼ਕਤੀਮਾਨ ਮੰਨ ਕੇ ਉਸ ਵਿਚ ਲੀਨ ਹੋਣ ਦਾ ਸੰਕਲਪ ਲਵੇ ਤਾਂ ਉਹ ਜੀਵ ਨੂੰ ਇਹੀ ਮੱਤ (ਸਿੱਖਿਆ) ਦੇਵੇਗੀ ਕਿ ਸਰਬ ਸ਼ਕਤੀਮਾਨ ਨਾਲ ਅਭੇਦ ਹੋਣ ਲਈ ਤੈਨੂੰ (ਜੀਵ ਨੂੰ) ਵੀ ਸਰਬ ਸ਼ਕਤੀਮਾਨ

ਬਣਨਾ ਪਵੇਗਾ। ਇਸ ਵਿਚਾਰਧਾਰਾ ਨੇ ਵੱਡੇ-ਵੱਡੇ ਜੋਧਿਆਂ, ਸੂਰਬੀਰਾਂ ਨੂੰ ਜਨਮ ਦਿੱਤਾ। ਉਸ ਵੇਲੇ ਉਨ੍ਹਾਂ ਨੇ ਇਹ ਧਿਆਨ ਨਹੀਂ ਕੀਤਾ, ਭਾਵ ਇਹ ਫ਼ਰਕ ਨਹੀਂ ਸਮਝਿਆ ਕਿ ਸਰੀਰਕ ਸ਼ਕਤੀ ਅਤੇ ਬੁਧਿ ਬਲ (ਗਿਆਨ ਦੀ ਸ਼ਕਤੀ) ਦੋਵੇਂ ਅਲੱਗ-ਅਲੱਗ ਸ਼ਕਤੀਆਂ ਹਨ। ਬੁਧਿ ਬਲ (ਬ੍ਰਹਮ ਗਿਆਨ) ਨਿਰਾਕਾਰੀ ਸ਼ਕਤੀ ਹੈ ਜਦ ਕਿ ਸਰੀਰਕ ਸ਼ਕਤੀ ਦਾ ਸੰਬੰਧ ਸਰੀਰ ਨਾਲ ਹੋਣ ਕਰਕੇ ਮਾਇਆ ਰੂਪੀ ਸ਼ਕਤੀ ਹੈ। ਇਸ ਤੋਂ ਅੱਗੇ ਸਰੀਰ ਨਾਸ਼ਵੰਤ ਹੋਣ ਕਰਕੇ ਇਹ ਸ਼ਕਤੀ ਵੀ ਨਾਸ਼ਵੰਤ ਹੈ। ਪਰ ਫੇਰ ਵੀ ਸ਼ਾਸਤਰਾਂ ਦੇ ਲੇਖਾਂ ਅਨੁਸਾਰ ਬੜੇ-ਬੜੇ ਰਾਜੇ, ਬੜੇ-ਬੜੇ ਜੱਗ ਕਰਕੇ ਅਨੇਕਾਂ ਤਰ੍ਹਾਂ ਦੀਆਂ ਸਰੀਰਕ ਸ਼ਕਤੀਆਂ ਨੂੰ ਪ੍ਰਾਪਤ ਕਰਦੇ ਦੱਸੇ ਗਏ ਹਨ। ਇਸ ਗੱਲ ਦਾ ਖੰਡਨ ਗੁਰੂ ਜੀ ਕਰਨਾ ਚਾਹੁੰਦੇ ਹਨ ਕਿ "ਗਾਵੈ ਕੋ ਤਾਣੁ" **ਭਾਵ ਕਿ ਕੁਝ ਲੋਕ ਤੈਨੂੰ ਸਰਬ ਸ਼ਕਤੀਮਾਨ ਹੋਣ ਕਰਕੇ ਹੀ ਗਾਉਂਦੇ ਹਨ।** ਇਹ ਚੰਦ, ਸੂਰਜ, ਤਾਰੇ ਤੇ ਇਹ ਧਰਤੀਆਂ ਤੂੰ ਆਪਣੇ ਸੂਤ ਵਿਚ ਪਰੋ ਕੇ ਸਾਰਿਆਂ ਪਾਸਿਆਂ ਤੋਂ ਸੂਤ ਨੂੰ, ਆਪਣੇ ਤਾਣੁ (ਜ਼ੋਰ) ਨਾਲ ਤਣ ਕੇ (ਖਿੱਚ ਕੇ) ਸਭ ਨੂੰ ਵੱਸ ਵਿਚ ਰੱਖਿਆ ਹੋਇਆ ਹੈ ਨਹੀਂ ਤਾਂ ਇਹ ਸਭ ਆਪਸ ਵਿਚ ਟਕਰਾ ਕੇ ਨਸ਼ਟ ਹੋ ਜਾਣ। **"ਹੋਵੈ ਕਿਸੈ ਤਾਣੁ" ਭਾਵ ਉਸ ਸ਼ਕਤੀਸ਼ਾਲੀ ਨੂੰ ਗਾਉਣ ਵਾਲੇ ਲੋਕ ਸਰਬ ਸ਼ਕਤੀਮਾਨ ਤੋਂ ਸ਼ਕਤੀਆਂ ਦੀ ਪ੍ਰਾਪਤੀ ਕਰਨ ਲਈ ਉਸਦਾ ਗੁਣ ਗਾਇਨ ਕਰਦੇ ਹਨ। ਕਿ ਜੋ ਗੁਣ ਗਾਉਣ ਵਾਲਾ ਹੈ, ਉਹਦੇ ਵਿਚ ਵੀ ਸ਼ਕਤੀ ਪੈਦਾ ਹੋ ਜਾਵੇ, ਉਸਨੂੰ ਵੀ ਸ਼ਕਤੀ ਪ੍ਰਾਪਤ ਹੋ ਜਾਵੇ ਤਾਂ ਕਿ ਉਸ ਸ਼ਕਤੀ ਤੋਂ ਉਹ ਸ਼ਕਤੀਸ਼ਾਲੀ ਦਾ ਰੂਪ ਹੀ ਹੋ ਜਾਵੇ।** ਪਰ ਇਸ ਵਿਧੀ ਨਾਲ ਸਰੀਰਕ ਜਾਂ ਮਾਇਕ ਸ਼ਕਤੀਆਂ ਪ੍ਰਾਪਤ ਕਰਕੇ ਰਾਜੇ ਆਪਣੇ ਆਪ ਹੀ ਬ੍ਰਹਮ ਬਣ ਬੈਠੇ, ਨਿਰਾਕਾਰ ਦੀ ਬਰਾਬਰੀ ਕਰਨ ਦੀ ਭੁੱਲ ਕਰਨ ਲੱਗ ਪਏ। ਵਿਸ਼ਨੂੰ ਦੇ ਅਵਤਾਰ ਜਾਂ ਹੋਰ ਕਈ ਕਿਸਮ ਦੇ ਰਾਖਸ਼, ਜਿਨ੍ਹਾਂ ਨੇ ਜਪ ਤਪ ਕਰਕੇ ਹੀ ਸ਼ਕਤੀਆਂ ਪ੍ਰਾਪਤ ਕੀਤੀਆਂ, ਅਸਲ ਮਾਰਗ ਤੋਂ ਭਟਕ ਗਏ ਤੇ ਆਪਣੇ ਪਰਮ ਪੁਰਖ ਵਿਚ ਅਭੇਦ ਹੋਣ ਦੀ ਇੱਛਾ ਅਧੂਰੀ ਲੈ ਕੇ ਇਸ ਸੰਸਾਰ ਤੋਂ ਚਲਦੇ ਬਣੇ। ਇਸ ਵਿਚਾਰਧਾਰਾ ਦਾ ਨਾਮ ਹੀ ਗੁਰੂ ਨਾਨਕ ਦੇਵ ਜੀ 'ਕਰਮ ਕਾਂਡੀ' ਵਿਚਾਰਧਾਰਾ (ਕਰਮ ਫਿਲਾਸਫੀ) ਦੱਸਦੇ ਹਨ। ਇਹ ਅਵਤਾਰਵਾਦੀ ਵਿਚਾਰਧਾਰਾ ਬਾਹਰਮੁਖੀ ਖੋਜ ਹੈ, ਭਾਵ ਪ੍ਰਮੇਸ਼ਰ ਦੇ ਦਰਸ਼ਨ ਬਾਹਰੋਂ ਅੱਖਾਂ ਰਾਹੀਂ ਕਰਨ ਦੀ ਜਾਂ ਹੋਣ ਦੀ ਵਕਾਲਤ ਕਰਦੀ ਹੈ, ਜਦੋਂ ਕਿ ਹੁਕਮੀਆਂ ਦੀ ਵੀਚਾਰਧਾਰਾ ਆਪਣੇ ਹੀ ਮਨ ਦੇ ਅੰਦਰੋਂ ਖੋਜਣ ਦੀ ਸਿੱਖਿਆ ਹੈ।

**ਕਾਹੇ ਰੇ ਬਨ ਖੋਜਨ ਜਾਈ॥ ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥ ੧॥ ਰਹਾਉ॥ ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥ ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥ ੧॥ ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥ ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥ ੨॥** (੬੮੪) ਪਰ ਬਦਕਿਸਮਤੀ ਦੀ ਗੱਲ ਇਹ ਹੈ ਕਿ ਅੱਜ ਅਸੀਂ ਇਸ ਵਿਚਾਰਧਾਰਾ ਨੂੰ ਜਿਸ ਦ੍ਰਿਸ਼ਟੀਕੋਣ ਤੋਂ ਸਮਝਿਆ ਹੈ ਜਾਂ ਦੇਖਿਆ ਹੈ ਅਤੇ ਸਾਡੇ ਟੀਕਾਕਾਰਾਂ ਜਾਂ ਪ੍ਰਚਾਰਕਾਂ ਨੇ ਸਮਝਾਇਆ

ਹੈ ਜਾਂ ਜਿਵੇਂ ਸਮਝ ਰਹੇ ਹਨ, ਉਹ ਸਹੀ ਹੁਕਮ ਫਿਲਾਸਫੀ ਦੀ ਸੇਧ ਤੋਂ ਹਟਵਾਂ ਹੈ। ਇਹਦਾ ਕਾਰਨ ਸਾਡੇ ਪਿਛੋਕੜ ਵਿਚ ਕਰਮ ਫਿਲਾਸਫੀ ਵਿਚ ਵਿਸ਼ਵਾਸ ਦਾ ਹੋਣਾ ਜਾਂ ਇਉਂ ਕਹਿ ਲਵੋ ਕਿ ਮਨ ਕਰਕੇ ਕਰਮ ਫਿਲਾਸਫੀ ਨਾਲ ਜੁੜੇ ਹੋਣਾ ਜਾਂ ਉਸ ਵਿਚ ਕਿਸੇ ਨਾ ਕਿਸੇ ਤਰੀਕੇ ਨਾਲ ਵਿਸ਼ਵਾਸ ਰੱਖਣਾ ਹੀ ਹੈ।

### "ਗਾਵੈ ਕੋ ਦਾਤਿ ਜਾਣੈ ਨੀਸਾਣੁ ॥"

ਕੁਝ ਲੋਕ ਅਜਿਹੇ ਵੀ ਹਨ ਜਿਨ੍ਹਾਂ ਨੇ ਇਹ ਜਾਣ ਲਿਆ ਹੈ ਕਿ ਪ੍ਰਮੇਸ਼ਰ ਦੀ ਦਾਤਿ ਭਾਵ ਅਸਲ ਦਾਤਿ, (ਨੀਸਾਣੁ) ਮਾਇਆ ਰਹਿਤ ਹੈ। ਬਾਕੀ ਸੰਸਾਰਕ ਦਾਤਾਂ ਤਾਂ ਕੇਵਲ ਸਰੀਰ ਨਾਲ ਹੀ ਸੰਬੰਧਤ ਹਨ। ਕੇਵਲ ਇਕ ਦਾਤ ਐਸੀ ਹੈ ਜਿਸ ਦੀ ਪ੍ਰਾਪਤੀ ਲਈ ਇਹ ਮਨੁੱਖਾ ਜਨਮ ਮਿਲਿਆ ਹੈ। ਇਹ ਮਾਇਆ-ਰਹਿਤ ਦਾਤ (ਵਸਤੂ) ਕੀ ਹੈ, ਗੁਰਬਾਣੀ ਵਿਚ ਇਸਦਾ ਗਿਆਨ ਕਰਾਇਆ ਜਾਣਾ ਹੈ। ਇਹ ਵਸਤੂ ਪ੍ਰਮੇਸ਼ਰ ਦਾ ਨਿਜ ਸਰੂਪ 'ਬ੍ਰਹਮ ਗਿਆਨ' ਹੀ ਹੈ। ਇਹ ਰਸਤਾ ਨਾਰਦ, ਧ੍ਰੂ, ਪ੍ਰਹਿਲਾਦ ਤੋਂ ਲੈ ਕੇ ਖਾਲਸੇ ਤਕ ਗੁਰਮਤਿ ਮਾਰਗ ਹੀ ਹੈ। ਇਸ ਮਾਰਗ ਦੇ ਧਾਰਣੀ ਮਾਇਆ ਤੋਂ ਰਹਿਤ ਗਿਆਨ (ਨਾਮ ਨਿਰੰਜਨੁ) ਪ੍ਰਾਪਤ ਕਰਕੇ, ਇਸੇ ਦਾ ਰੂਪ ਹੋ ਕੇ, ਇਸੇ ਵਿਚ ਅਭੇਦ ਹੋ ਜਾਂਦੇ ਹਨ। ਮਾਇਆ ਜਾਂ ਸਰੀਰਕ ਸ਼ਕਤੀ ਜਾਂ ਹੋਰ ਕਿਸੇ ਤਰ੍ਹਾਂ ਦੀ ਰਿਧ ਸਿਧ ਤੋਂ ਇਹ ਬਹੁਤ ਹੀ ਉੱਚੀ ਅਵਸਥਾ ਹੈ।

### "ਗਾਵੈ ਕੋ, ਗੁਣ ਵਡਿਆਈ ਆਚਾਰ ॥ "

**ਪ੍ਰਮੇਸ਼ਰ ਨੂੰ ਗਾਉਣ ਵਾਲਿਆਂ ਦੀ ਪੰਗਤੀ ਵਿਚ ਇਹ ਤੀਸਰੀ ਕਿਸਮ ਦੇ ਗਾਉਣ ਵਾਲੇ ਹਨ। ਇਨ੍ਹਾਂ ਦੇ ਗਾਉਣ ਦਾ ਢੰਗ ਵੀ ਨਿਆਰਾ ਹੈ। ਇਹ ਪ੍ਰਮੇਸ਼ਰ ਦੇ ਗੁਣ ਉਸਦੇ ਆਚਰਣ ਨੂੰ ਤੱਕ ਕੇ, ਦ੍ਰਿਸ਼ਟੀ ਵਿਚ ਰੱਖ ਕੇ ਉਸਦੀ ਵਡਿਆਈ ਕਰਦੇ ਹਨ। ਇਸ ਤਰ੍ਹਾਂ ਉਹ ਗੁਣ ਗਾਨ ਕਰਦੇ ਹਨ।** ਆਪ ਵੀ ਆਪਣੇ ਆਚਰਣ ਨੂੰ ਉਸੇ ਅਨੁਸਾਰ ਢਾਲਣ ਦੇ ਜਤਨ ਕਰਦੇ ਰਹਿੰਦੇ ਹਨ। ਇਹ ਸਦਾਚਾਰੀ ਜੀਵਨ ਜਿਉਂਦੇ ਹੋਏ ਪ੍ਰਮੇਸ਼ਰ ਦੇ ਗੁਣ ਗਾਇਨ ਕਰਦੇ ਹੋਏ, ਆਪਣੇ ਕਲਿਆਣ ਦੀ ਇੱਛਾ ਰੱਖਦੇ ਹਨ। ਪਰ ਗਿਆਨ ਪ੍ਰਾਪਤ ਕਰਨ ਦੀ ਜਾਂ ਹੁਕਮ ਪਛਾਨਣ ਦੀ ਇਨ੍ਹਾਂ ਨੂੰ ਕੋਈ ਲੋੜ ਕਿਤੇ ਮਹਿਸੂਸ ਨਹੀਂ ਹੋਈ। ਇਸ ਦ੍ਰਿਸ਼ਟੀਕੋਣ ਦੇ ਧਾਰਨੀ ਭਲੇ ਆਦਮੀ ਤਾਂ ਮੰਨੇ ਜਾ ਸਕਦੇ ਹਨ ਪਰ ਗਿਆਨੀ ਨਹੀਂ ਕਿਉਂਕਿ ਗਿਆਨ ਪ੍ਰਾਪਤ ਕਰਨਾ ਇਨ੍ਹਾਂ ਦੇ ਮਾਰਗ ਵਿਚ ਜ਼ਰੂਰੀ ਨਹੀਂ। ਕਰਮ ਕਾਂਡ ਤੋਂ ਵੀ ਇਹ ਲੋਕ ਉੱਪਰ ਨਹੀਂ ਉਠ ਸਕੇ। ਵਿਅਕਤੀ ਪੂਜਾ ਵਿਚ ਵੀ ਇਹ ਵਿਸ਼ਵਾਸ ਰੱਖਦੇ ਹਨ।

### "ਗਾਵੈ ਕੋ, ਵਿਦਿਆ ਵਿਖਮੁ ਵੀਚਾਰੁ।"

**ਕੁਝ ਲੋਕ ਚੌਥੇ ਨੰਬਰ ਦੇ ਐਸੇ ਵੀ ਹਨ, ਜੋ ਸ੍ਰਿਸ਼ਟੀ ਰਚਣ ਵਿਚੋਂ ਪ੍ਰਮੇਸ਼ਰ ਦੀ ਵਿਖਮੁ (ਮੁਸ਼ਕਿਲ) ਵਿੱਦਿਆ ਦੇ ਦਰਸ਼ਨ ਕਰਦੇ ਹਨ। ਹਰ ਕਿਸਮ ਦੀ ਵਿੱਦਿਆ ਦਾ ਸੋਮਾ ਉਹ ਪ੍ਰਭੂ ਨੂੰ ਮੰਨ ਕੇ, ਸਮਝ ਕੇ ਅਸਚਰਜਤਾ ਵਿਚ ਆ ਕੇ ਉਸਦਾ ਗੁਣ ਗਾਇਨ ਉਸਦੀ**

**ਵਡਿਆਈ ਕਰਦੇ ਹਨ।** ਜਿਵੇਂ-ਜਿਵੇਂ ਗਹਿਰਾਈ ਨਾਲ ਵਿੱਦਿਆ ਦੇ ਦਰਸ਼ਨ ਹੁੰਦੇ ਰਹਿੰਦੇ ਹਨ, ਇਹ ਲੋਕ ਵੀ ਪ੍ਰਮੇਸ਼ਰ ਨਾਲ ਉਸੇ ਹੀ ਪ੍ਰੇਮ ਨਾਲ ਜੁੜਦੇ ਰਹਿੰਦੇ ਹਨ। ਉਹਨਾਂ ਦੀ ਬੁੱਧੀ ਪ੍ਰਮੇਸ਼ਰ ਦੇ ਬ੍ਰਹਮ ਗਿਆਨ ਤੋਂ ਪ੍ਰਭਾਵਤ ਹੁੰਦੀ ਰਹਿੰਦੀ ਹੈ। ਭਾਵੇਂ ਇਹ ਲੋਕ ਮਾਇਆ ਦੇ ਗਿਆਨ ਦੀ ਖੋਜ ਵਿਚ ਲੱਗੇ ਹੋਏ ਪ੍ਰਮੇਸ਼ਰ ਤੱਕ ਪਹੁੰਚਣ ਦੇ ਅਸਫਲ ਯਤਨਾਂ ਵਿਚ ਲੱਗੇ ਰਹਿੰਦੇ ਹਨ, ਫਿਰ ਵੀ ਜਿਵੇਂ-ਜਿਵੇਂ ਇਨ੍ਹਾਂ ਦੇ ਗਿਆਨ ਵਿਚ ਵਾਧਾ ਹੁੰਦਾ ਹੈ ਤਿਵੇਂ-ਤਿਵੇਂ ਹੀ ਰਚਣਹਾਰ ਦੇ ਗਿਆਨ ਦੀ ਧਾਂਕ ਇਨ੍ਹਾਂ ਦੇ ਮਨ ਉੱਤੇ ਜ਼ਿਆਦਾ ਬੈਠਦੀ ਰਹਿੰਦੀ ਹੈ। ਇਸ ਦੇ ਘੇਰੇ ਵਿਚ ਡਾਕਟਰ, ਸਾਇੰਸਦਾਨ, ਬਨਸਪਤੀ ਖੋਜ ਵਿਗਿਆਨੀ, ਪੁਲਾੜ ਵਿਗਿਆਨੀ ਆਦਿਕ ਹਰ ਕਿਸਮ ਦੀ ਸ੍ਰਿਸ਼ਟੀ ਨਾਲ ਜੁੜੀ ਹੋਈ ਵਿੱਦਿਆ ਦੇ ਖੋਜੀ ਆਉਂਦੇ ਹਨ। ਭਾਵੇਂ ਇਨ੍ਹਾਂ ਵਿਚੋਂ ਬਹੁਤ ਸਾਰੇ ਲੋਕ ਪਦਾਰਥਵਾਦੀ ਹੀ ਹੁੰਦੇ ਹਨ ਫਿਰ ਵੀ ਇਹ ਕਿਸੇ ਗੁਪਤ ਸ਼ਕਤੀ ਦੀ ਹੋਂਦ ਨੂੰ ਕਬੂਲਦੇ ਹਨ। ਇਸੇ ਨੂੰ ਹੀ ਸਤਿਗੁਰੂ ਜੀ ਉਨ੍ਹਾਂ ਦਾ 'ਗੁਣ ਗਾਇਨ ਕਰਨਾ' ਆਖਦੇ ਹਨ।

**"ਗਾਵੈ ਕੋ, ਸਾਜਿ ਕਰੇ, ਤਨੁ ਖੇਹ॥ "**

**ਕੁਝ ਲੋਕ ਇਸ ਕਰਕੇ ਹੀ ਤੈਨੂੰ ਗਾਉਂਦੇ ਹਨ ਕਿ ਕਿਸ ਤਰੀਕੇ ਨਾਲ ਉਹ ਰਕਤ ਬਿੰਦ ਤੋਂ ਸਰੀਰ ਰੂਪੀ ਮਹਲ ਬਣਾ ਕੇ ਫਿਰ ਇਸਨੂੰ ਆਹਿਸਤਾ-ਆਹਿਸਤਾ ਆਪਣੇ ਲਾਏ ਹੋਏ ਜਰਾ, ਰੋਗ ਦੁਆਰਾ ਖੇਹ ਕਰ ਦਿੰਦਾ ਹੈ,** ਕਿਸ ਤਰ੍ਹਾਂ ਇਕ ਬੀਜ ਤੋਂ ਵਧ ਕੇ ਇਕ ਬਹੁਤ ਵੱਡਾ ਬ੍ਰਿਛ ਰੂਪ ਧਾਰਨ ਕਰ ਲੈਂਦਾ ਹੈ ਤੇ ਇਕ ਹੱਦ ਤੇ ਜਾ ਕੇ ਵਧਣੋਂ ਫੁਲਣੋਂ ਆਪਣੇ ਆਪ ਹੀ ਰੁਕ ਜਾਂਦਾ ਹੈ। ਫਿਰ ਸਮਾਂ ਪਾ ਕੇ ਹੌਲੀ-ਹੌਲੀ ਘਟਦਾ-ਘਟਦਾ ਮਿੱਟੀ ਵਿਚ ਮਿਲ ਜਾਂਦਾ ਹੈ। ਇਸ ਪਿੱਛੇ ਕੰਮ ਕਰ ਰਹੀ ਸ਼ਕਤੀ ਨੂੰ ਦ੍ਰਿਸ਼ਟੀ ਵਿਚ ਰੱਖ ਕੇ ਇਹ ਲੋਕ ਨਿਰਾਕਾਰ ਦਾ ਗੁਣ ਗਾਇਨ ਕਰਦੇ ਹਨ। ਕਿਉਂਕਿ ਉਨ੍ਹਾਂ ਵਾਸਤੇ ਇਹ ਅਸਚਰਜਤਾ ਰੂਪੀ ਇਕ ਪਹੇਲੀ ਹੀ ਹੈ ਜਿਸਨੂੰ ਬੁੱਝਣਾ ਉਨ੍ਹਾਂ ਦੀ ਬੁੱਧੀ ਤੋਂ ਪਰ੍ਹੇ ਦੀ ਗੱਲ ਹੈ । ਜਦੋਂ ਬੁਧ ਬਲ ਹਾਰ ਜਾਵੇ, ਤਦ ਹੀ ਮਨ ਹਾਰ ਮੰਨਦਾ ਹੈ। ਤਦ ਹੀ ਮਨ ਝੁਕਦਾ ਹੈ, ਉਨ੍ਹਾਂ ਦਾ ਇਹ ਝੁਕ ਜਾਣਾ ਹੀ ਉਨ੍ਹਾਂ ਦਾ ਗੁਣ ਗਾਇਨ ਹੈ।

**"ਗਾਵੈ ਕੋ, ਜੀਅ ਲੈ ਫਿਰਿ ਦੇਹ॥"**

**ਪ੍ਰਮੇਸ਼ਰ ਨੂੰ ਗਾਉਣ ਵਾਲਿਆਂ ਦੀ ਸ਼੍ਰੇਣੀ ਵਿਚ ਕੁਝ ਲੋਕ ਐਸੇ ਵੀ ਹਨ, ਜਿਨ੍ਹਾਂ ਦੀ ਦ੍ਰਿਸ਼ਟੀ ਕੇਵਲ ਪ੍ਰਮੇਸ਼ਰ ਦੀ ਇਸ ਸ਼ਕਤੀ ਉੱਪਰ ਹੀ ਕੇਂਦਰਿਤ ਹੈ ਕਿ ਉਹ ਜੀਵ ਨੂੰ ਕਿਸ ਤਰੀਕੇ ਨਾਲ ਇਕ ਸਰੀਰ ਦੇ ਕੇ, ਫਿਰ ਉਸ ਤੋਂ ਉਹ ਸਰੀਰ ਵਾਪਸ ਲੈ ਲੈਂਦਾ ਹੈ। ਫਿਰ ਹੋਰ ਕੋਈ ਦੂਸਰਾ ਸਰੀਰ ਦੇ ਦਿੰਦਾ ਹੈ,** ਭਾਵ ਇਹ ਕਿ ਕੀੜੀ ਤੋਂ ਲੈ ਕੇ ਹਾਥੀ ਤਕ ਸਾਰੇ ਜਨਮਾਂ ਵਿਚ ਜੀਵ ਦੀ ਇਹੀ ਜੋਤਿ ਕਿਸ ਤਰੀਕੇ ਨਾਲ ਪ੍ਰਵੇਸ਼ ਕਰਦੀ ਹੈ ਤੇ ਫਿਰ ਸਰੀਰ ਤਿਆਗਣ ਪਿੱਛੋਂ ਦੂਸਰਾ ਸਰੀਰ ਧਾਰਨ ਕਰਦੀ-ਕਰਦੀ ਮਨੁੱਖੀ ਜਾਮੇ ਤਕ ਆ ਪੁੱਜੀ। ਬਹੁਤ ਬਰੀਕ, ਕਮਜ਼ੋਰ ਤੇ ਹਲਕੇ ਜੀਵਾਂ ਵਿਚ ਇਹ ਮਨੁੱਖੀ ਮਨ ਕਿਸ ਤਰੀਕੇ ਨਾਲ ਜੁੜਿਆ ਰਿਹਾ, ਇਹ ਸੋਚ ਕੇ ਅਸਚਰਜਤਾ ਪੈਦਾ ਹੋਣੀ ਕੁਦਰਤੀ ਗੱਲ ਹੈ। ਇਹ

ਅਸਚਰਜਤਾ ਹੀ ਉਹਨਾਂ ਦੇ ਗੁਣ ਗਾਉਣ ਦਾ ਪ੍ਰਤੀਕ ਹੈ।

**"ਗਾਵੈ ਕੋ, ਜਾਪੈ ਦਿਸੈ ਦੂਰਿ॥ ਗਾਵੈ ਕੋ, ਵੇਖੈ ਹਾਦਰਾ ਹਦੂਰਿ॥"**

ਇਨ੍ਹਾਂ ਪ੍ਰਮੇਸ਼ਰ ਦੇ ਭਗਤਾਂ ਦੀ ਸ਼੍ਰੇਣੀ ਵਿਚ ਉਪਰੋਕਤ ਗੁਣ ਗਾਉਣ ਵਾਲੇ ਦੋ ਅਲੱਗ-ਅਲੱਗ ਵਿਚਾਰ ਰੱਖਦੇ ਹਨ। ਪਹਿਲੀ ਵਿਚਾਰਧਾਰਾ ਜਿਸਦਾ ਸਤਿਗੁਰੂ ਜੀ ਜ਼ਿਕਰ ਕਰਦੇ ਹਨ ਇਹ ਉਹਨਾਂ ਲੋਕਾਂ ਦੀ ਹੈ, ਜਿਹੜੇ ਪ੍ਰਮੇਸ਼ਰ ਨੂੰ ਕਿਤੇ ਬਹੁਤ ਦੂਰ ਅਰਸ਼ਾਂ ਵਿਚ ਵਸਦਾ ਮੰਨਦੇ ਹਨ। ਇਹਨਾਂ ਲੋਕਾਂ ਦਾ ਖ਼ਿਆਲ ਹੈ ਕਿ ਇਨ੍ਹਾਂ ਖੰਡਾਂ ਬ੍ਰਹਿਮੰਡਾਂ ਤੋਂ ਅਲੱਗ ਕੋਈ ਬੈਕੁੰਠ ਧਾਮ ਹੈ ਜੋ ਕਿ ਇਨ੍ਹਾਂ ਦੀ ਆਪਣੀ ਹੀ ਕਲਪਨਾ ਦਾ ਪ੍ਰਤੀਕ ਹੈ। ਇਸ ਵਿਚਾਰਧਾਰਾ ਵਾਲੇ ਲੋਕ ਪ੍ਰਭੂ ਦਾ ਕਿਸੇ ਮਨੁੱਖਾ ਸਰੂਪ ਵਿਚ ਪ੍ਰਗਟ ਹੋ ਕੇ ਦਰਸ਼ਨ ਦੇਣਾ ਮੰਨਦੇ ਹਨ ਤੇ ਐਸੀਆਂ ਅਨੇਕ ਕਹਾਣੀਆਂ (ਸਾਖੀਆਂ) ਇਹਨਾਂ ਦੀ ਕਲਪਨਾ ਦੀ 'ਕਮਾਈ' ਵਜੋਂ ਕਈ ਗ੍ਰੰਥਾਂ ਵਿਚ, ਸਾਂਭ ਕੇ ਰੱਖੀਆਂ ਹੋਈਆਂ ਹਨ। ਇਹ ਅਵਤਾਰਵਾਦ ਦੇ ਪੁਜਾਰੀ ਹਨ। ਇਸ ਤਰ੍ਹਾਂ ਨਾਲ ਇਨ੍ਹਾਂ ਦੀ ਸੋਚ ਬਾਹਰਮੁਖੀ ਹੈ। ਇਹ ਰੱਬ ਦੇ ਦਰਸ਼ਨ ਅੱਖਾਂ ਰਾਹੀਂ ਕਰ ਲੈਣ ਦੇ ਜਾਂ ਹੋ ਜਾਣ ਦੇ ਹਾਮੀ ਹਨ। ਇਸ ਤਰੀਕੇ ਨਾਲ ਇਹ ਵਿਚਾਰਧਾਰਾ ਨਿਰਾਕਾਰ ਨਾਲ ਘੱਟ ਤੇ ਸਾਕਾਰ ਦੇਹ ਨਾਲ ਵੱਧ ਜੁੜੀ ਹੋਈ ਹੈ। ਇਹ ਵਿਚਾਰਧਾਰਾ ਮਾਇਆ ਵਿਚੋਂ ਬ੍ਰਹਮ ਨੂੰ ਦੇਖ ਲੈਣ ਦੀ ਮੁਦੱਈ ਹੈ। ਜਦ ਕਿ ਮਾਇਆ ਤਾਂ ਜੜ੍ਹ ਹੈ, ਚੇਤਨ ਨਹੀਂ, ਜੋ ਨਾਸ਼ਵੰਤ ਹੈ।

ਇਨ੍ਹਾਂ ਲੋਕਾਂ ਦੇ ਗਿਆਨ ਦੀ 'ਖਸਤਾ' ਹਾਲਤ ਉਦੋਂ ਨਜ਼ਰ ਆਉਣ ਲੱਗ ਪੈਂਦੀ ਹੈ, ਜਦੋਂ ਇਹ ਲੋਕ ਪ੍ਰਮੇਸ਼ਰ ਨੂੰ ਨਿਰਾਕਾਰ ਭੀ ਮੰਨਦੇ ਹਨ ਤੇ ਇਹ ਭੀ ਮੰਨ ਲੈਂਦੇ ਹਨ ਕਿ ਉਹ ਸਰਬ ਵਿਆਪੀ ਹੈ, ਸਭ ਦੇ ਬਨਾਉਣ ਵਾਲਾ ਕਰਤਾ ਪੁਰਖੁ ਹੈ, ਅਵਿਨਾਸ਼ੀ (ਨਾਸ਼ ਰਹਿਤ) ਹੈ, ਅਜੂਨੀ ਅਤੇ ਅਲੱਖ ਭੀ ਹੈ। ਸੋ ਇਹ ਦੂਸਰੀ ਮਨੌਤ ਇਨ੍ਹਾਂ ਦੀ ਪਹਿਲੀ ਸੋਚ ਜੋ ਕਿ ਅਵਤਾਰਵਾਦੀ ਹੈ, ਨਾਲੋਂ ਬਿਲਕੁਲ ਉਲਟ ਹੈ ਜਿਸ ਤੋਂ ਸਾਫ਼ ਪਤਾ ਲਗਦਾ ਹੈ ਕਿ ਇਹ ਲੋਕ ਜੋ ਦੋ ਵਿਚਾਰਧਾਰਾਵਾਂ ਦੇ, ਜੋ ਕਿ ਆਪਾ-ਵਿਰੋਧੀ ਹਨ, ਵਿਚਕਾਰ ਫਸੇ ਹੋਏ ਹਨ। ਕਹਿਣ ਦਾ ਭਾਵ ਇਹ ਕਿ ਪ੍ਰਮੇਸ਼ਰ ਨੂੰ ਸਰਬ ਵਿਆਪੀ ਨਿਰਾਕਾਰ, ਸਤਿਨਾਮੁ ਗਿਆਨ ਸਰੂਪ, ਅਜੂਨੀ ਅਮਰ ਮੰਨਣ ਵਾਲੀ ਵਿਚਾਰਧਾਰਾ ਹੀ 'ਗੁਰਮਤਿ' ਹੈ ਜੋ ਅਵਤਾਰਵਾਦੀ ਵਿਚਾਰਧਾਰਾ ਨੂੰ ਕੇਵਲ ਖੰਡਨ ਹੀ ਨਹੀਂ ਕਰਦੀ ਸਗੋਂ ਇਸਨੂੰ ਮਨਮੱਤ ਵੀ ਸਿੱਧ ਕਰਦੀ ਹੈ।

ਗੁਰਬਾਣੀ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਅਵਤਾਰਵਾਦੀ ਵਿਚਾਰਧਾਰਾ ਹੀ ਮਨਮੱਤ ਹੈ। ਮਨ ਨੂੰ ਗੁਰਬਾਣੀ ਵਿਚ ਢੋਰ, ਮੁਗਧ, ਗਵਾਰ, ਮਾਇਆਧਾਰੀ, ਅੰਨ੍ਹਾ ਬੋਲਾ ਅਨੇਕ ਔਗੁਣਾਂ ਤੋਂ ਗ੍ਰਸਤ ਮੰਨਿਆ ਗਿਆ ਹੈ। ਅਜਿਹੇ ਔਗੁਣਾਂ ਤੋਂ ਗ੍ਰਸਤ ਮਨ ਦੀ ਮੱਤ ਕਿੰਨੀ ਕੁ ਸਮਝ ਵਾਲੀ ਹੋ ਸਕਦੀ ਹੈ। ਇਸ ਦ੍ਰਿਸ਼ਟੀ ਨਾਲ ਹੀ, ਗੁਰਬਾਣੀ ਨੇ ਦੁਨੀਆਂ ਦੇ ਸਾਰੇ ਧਰਮਾਂ ਨੂੰ ਦੇਖਿਆ ਹੈ। ਤਾਂ ਹੀ ਫ਼ੁਰਮਾਨ ਕੀਤਾ ਹੈ ਕਿ **"ਹੋਰ ਕਚੀ ਮਤੀ ਕਚੁ ਪਿਚੁ ਅੰਧਿਆ ਅੰਧੁ ਬੀਚਾਰੁ॥"** (੧੨੪੨) ਜਾਂ **"ਸਾਚੀ ਕੀਰਤਿ ਸਾਚੀ ਬਾਣੀ॥ ਹੋਰ ਨ ਦੀਸੈ**

**ਬੇਦ ਪੁਰਾਣੀ॥"** (੧੦੨੨) **"ਫਾਸਨ ਕੀ ਬਿਧਿ ਸਭੁ ਕੋਊ ਜਾਨੈ, ਛੂਟਨ ਕੀ ਇਕੁ ਕੋਈ॥"** (ਪੰਨਾ ੩੩੧) ਜਿਸਦੇ ਸਾਫ਼ ਅਰਥ ਇਹ ਹਨ ਕਿ ਮਾਇਆ ਜਾਲ ਵਿਚੋਂ, ਨਿਕਲਣ ਦੀਆਂ ਵਿਧੀਆਂ ਬਣੀਆਂ ਤਾਂ ਬਹੁਤ ਪਰ ਸਫਲ ਕੇਵਲ 'ਇਕੁ' ਹੀ ਹੋਈ, ਜਿਹੜੀ ਹੁਣ ਵੀ ਹੈ। ਉਹੀ 'ਇਕੁ' ਵਿਧੀ ਇਹ 'ਗੁਰਮਤਿ' ਹੀ ਹੈ। ਬਾਕੀ ਸਾਰੀਆਂ ਹੀ ਮਨ ਕੀਆਂ ਮੱਤੀਆਂ ਇਸ ਮਾਇਆ ਜਾਲ ਵਿਚ ਫਸਾਉਣ ਵਾਲੀਆਂ ਹੀ ਹਨ। ਇਸੇ ਕਰਕੇ ਗੁਰਮਤਿ ਨੇ ਅਵਤਾਰਵਾਦ ਨੂੰ ਖੰਡਨ ਕਰਕੇ, ਕੇਵਲ ਨਿਰਾਕਾਰ ਨਾਲ ਨਾਤਾ ਜੋੜ ਕੇ ਦੁਚਿੱਤੀ ਦੀ ਦੂਸਰੀ ਥੰਮ੍ਹੀ ਤੋੜ ਦਿੱਤੀ ਹੈ। ਇਸੇ ਕਰਕੇ ਮਾਇਆ ਅਤੇ 'ਜੀਵ' ਨੂੰ ਮਿਲਾਉਣ ਵਾਲਾ ਮੋਹ ਰੂਪ ਛੰਨ ਦੇ ਥੱਲੇ ਦਾ ਬੱਲਾ, ਟੁੱਟਣ ਤੋਂ ਬਾਅਦ ਸਿੱਖ, ਗੁਰੂ (ਪ੍ਰਮੇਸ਼ਰ) ਵਿਚ ਲੀਨ ਹੋ ਜਾਂਦਾ ਹੈ। **"ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਂਡਾ ਟੂਟਾ॥ ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ॥** (ਗਉੜੀ ਕਬੀਰ, ੩੩੧)

ਇਹ ਅਵਤਾਰਵਾਦ ਹੀ ਹੈ ਕਿ ਜੀਵ ਆਪਣੇ ਆਪ ਨਾਲੋਂ ਟੁੱਟ ਕੇ, ਮਨ ਚਿੱਤ ਨਾਲੋਂ ਅਲੱਗ ਹੋ ਕੇ (ਸਰੀਰ) ਮਾਇਆ ਨਾਲ ਜੁੜ ਜਾਂਦਾ ਹੈ। ਜਿੰਨਾ ਚਿਰ ਮਨ ਵਿਚੋਂ ਸਰੀਰ ਦਾ ਮੋਹ ਨਹੀਂ ਟੁੱਟ ਜਾਂਦਾ, ਉਨਾ ਚਿਰ ਜੀਵ ਮਾਇਆ ਨਾਲ ਹੀ ਜੁੜਿਆ ਰਹਿੰਦਾ ਹੈ। ਇਸ ਲਈ ਗੁਰਮਤਿ ਵਿਚ ਜ਼ਰੂਰੀ ਹੈ ਕਿ ਅਵਤਾਰਵਾਦ ਦੀ ਮਨੌਤ ਤਿਆਗ ਦਿੱਤੀ ਜਾਵੇ। ਕਿਉਂਕਿ ਜਦ ਤਕ ਮਨ ਅੰਦਰ ਸਰੀਰ ਦੀ ਕੋਈ ਕੀਮਤ ਹੈ, ਤਾਂ ਉਨਾ ਚਿਰ ਉਸ ਕੀਮਤ ਦੇ ਰੂਪ ਵਿਚ ਮਾਇਆ, ਮਨ ਵਿਚ ਮੌਜੂਦ ਰਹੇਗੀ। ਜਦ ਤਕ ਮਾਇਆ ਮਨ ਵਿਚ ਮੌਜੂਦ ਹੈ, ਤਦ ਮਾਇਆ ਤੋਂ ਛੁਟਕਾਰਾ ਹੋ ਜਾਵੇ, ਇਹ ਸੰਭਵ ਨਹੀਂ। ਇਹੀ ਪੱਕੀ ਗੱਲ, ਗੁਰਮਤਿ ਦੀ ਪੱਕੀ ਬਾਣੀ ਵਿਚੋਂ ਮਿਲਦੀ ਹੈ।

**ਇਸੇ ਲਈ ਗੁਰਮਤਿ ਨੇ "ਵੇਖੈ ਹਾਦਰਾ ਹਦੂਰਿ" ਵਾਲੀ ਧਾਰਨਾ 'ਵਿਚਾਰਧਾਰਾ' ਅਪਣਾਈ ਕਿ ਪ੍ਰਭੂ ਸਰਬ ਵਿਆਪੀ ਹੈ, ਨਿਰਾਕਾਰ ਹੈ,** ਅਜੂਨੀ ਤੇ ਅਲੱਖ ਹੈ। ਜਿਹੜੀ "ਜਾਪੈ ਦਿਸੈ ਦੂਰਿ" ਵਾਲੀ ਵਿਚਾਰਧਾਰਾ ਨੂੰ ਭਗਤੀ ਕਾਲ ਤੋਂ ਹੀ ਉਪਦੇਸ਼ ਦਿੰਦੀ ਆ ਰਹੀ ਮਲੂਮ ਹੁੰਦੀ ਹੈ ਜਿਸਦੇ ਸਿੱਟੇ ਵਜੋਂ ਅੱਜ ਕੁਛ ਅਸਰ ਇਸ ਗੱਲੋਂ ਦਿਖਾਈ ਪੈਣ ਲੱਗੇ ਹਨ ਕਿ **ਅੱਜ ਅਵਤਾਰਵਾਦੀ ਵਿਚਾਰਧਾਰਾ ਵਿਚ ਵੀ ਸਿਆਣੇ ਇਹ ਮਹਿਸੂਸ ਕਰ ਰਹੇ ਹਨ ਕਿ ਅਵਤਾਰਵਾਦੀ ਵਿਚਾਰਧਾਰਾ ਭਵਸਾਗਰ ਤਾਰਣਹਾਰੀ ਨਹੀਂ ਹੈ।**

**"ਕਥਨਾ ਕਥੀ, ਨ ਆਵੈ ਤੋਟਿ॥ ਕਥਿ ਕਥਿ ਕਥੀ, ਕੋਟੀ ਕੋਟਿ ਕੋਟਿ॥"**

**ਇਸ ਤਰੀਕੇ ਨਾਲ ਕਿੰਨੇ ਲੋਕ, ਕਿੰਨੀ ਪ੍ਰਕਾਰ ਨਾਲ ਹੋਰ ਵੀ ਗੁਣ ਗਾਇਨ ਕਰਦੇ ਹੋਣਗੇ, ਕਰਦੇ ਵੀ ਹਨ। ਜੇ ਇਨ੍ਹਾਂ ਦਾ ਕਥਨ ਕਰਨ ਲੱਗੀਏ ਤਾਂ ਇਹ ਕਥਨ ਮੁੱਕਣ ਵਾਲਾ ਹੀ ਨਹੀਂ, ਭਾਵ ਕਥਨ ਕਰਨ ਵਾਲਿਆਂ ਦੀ ਲਿਸਟ ਬਹੁਤ ਲੰਬੀ ਹੈ।** ਕਿਉਂਕਿ ਕਰੋੜਾਂ ਕਿਸਮ ਦੇ ਕਥਨ ਇਥੇ ਲੋਕੀਂ ਕਰ ਗਏ ਹਨ, ਭਾਵ ਪ੍ਰਮੇਸ਼ਰ ਨੂੰ ਸਮੇਂ-ਸਮੇਂ ਸਿਰ ਹੁਣ ਤਕ ਕਰੋੜਾਂ ਆਦਮੀਆਂ ਨੇ ਆਪਣੀ-ਆਪਣੀ ਦ੍ਰਿਸ਼ਟੀ ਨਾਲ ਕਥਨ ਕੀਤਾ ਹੈ। ਇਸ ਕਰਕੇ ਲੋੜ ਸਿਰਫ਼, ਇੰਨਾ ਦੱਸਣਾ ਸੀ ਕਿ ਬਾਹਰਮੁਖੀ ਵਿਚਾਰਧਾਰਾ ਜੋ ਕਿ ਮਾਇਆ

ਨਾਲ ਜੁੜੀ ਹੋਈ ਹੁੰਦੀ ਹੈ, ਸੰਸਾਰ ਵਿਚ ਇਸਦੀਆਂ ਬੇਅੰਤ ਕਿਸਮਾਂ ਹੋਈਆਂ ਹਨ ਤੇ ਹੁਣ ਵੀ ਹਨ, ਪਰ ਇਹ ਵਿਚਾਰਧਾਰਾਵਾਂ ਕਦੇ ਵੀ ਮਾਇਆ ਜਾਲ ਕੱਟ ਦੇਣ ਦੇ ਸਮਰੱਥ ਨਹੀਂ ਹੋਈਆਂ ਤੇ ਨਾ ਹੀ ਹੋ ਸਕਦੀਆਂ ਹਨ।

**"ਦੇਂਦਾ ਦੇ, ਲੈਂਦੇ ਥਕਿ ਪਾਹਿ॥ ਜੁਗਾ ਜੁਗੰਤਰਿ, ਖਾਹੀਂ ਖਾਹਿ॥"**

ਇਸ ਤੁਕ ਵਿਚ ਗੁਰੂ ਨਾਨਕ ਦੇਵ ਜੀ ਪ੍ਰਮੇਸ਼ਰ ਨੂੰ ਇਕ 'ਦਾਤੇ' ਵਜੋਂ ਵੇਖਦੇ ਹਨ। ਉਹ ਵੇਖਦੇ ਹਨ ਕਿ ਪ੍ਰਮੇਸ਼ਰ ਪਤਾ ਨਹੀਂ ਕਿੰਨੇ ਸਮੇਂ ਤੋਂ ਸ੍ਰਿਸ਼ਟੀ ਦੇ ਜੀਵਾਂ ਨੂੰ ਜਿਹੜੇ ਕਿ ਸਮੇਂ-ਸਮੇਂ ਸਿਰ ਪੈਦਾ ਹੁੰਦੇ ਰਹੇ, ਜਵਾਨ ਹੁੰਦੇ ਰਹੇ, ਫਿਰ ਪੁਰਾਣੇ ਹੁੰਦੇ-ਹੁੰਦੇ ਬਿਲਕੁਲ ਥੱਕ ਗਏ। **"ਥਾਕੇ ਨੈਨ, ਸ੍ਰਵਨ ਸੁਨਿ ਥਾਕੇ, ਥਾਕੀ ਸੁੰਦਰਿ ਕਾਂਇਆ॥ ਜਰਾ ਹਾਕਈ ਸਭ ਮਤਿ ਥਾਕੀ, ਏਕ ਨ ਥਾਕਸਿ ਮਾਇਆ॥"** (੭੯੩) ਜਿੰਨਾ ਚਿਰ ਜੀਂਦੇ ਰਹੇ ਤੇ ਦਾਤਾਂ ਲੈਂਦੇ-ਲੈਂਦੇ ਜੀਵ ਤਾਂ ਵਿਚਾਰੇ ਥੱਕ ਜਾਂਦੇ ਰਹੇ, ਜਿਹਨਾਂ ਦੀ ਕਿ ਗਿਣਤੀ ਦੱਸੀ ਹੀ ਨਹੀਂ ਜਾ ਸਕਦੀ ਪਰ 'ਦਾਤਾ' ਕਰਤਾ ਪੁਰਖੁ ਹੁਣ ਤਕ ਵੀ ਓਵੇਂ ਹੀ ਉਸੇ ਰਫ਼ਤਾਰ ਨਾਲ ਦਾਤਾਂ ਦੇਣ ਦਾ ਕੰਮ ਕਰ ਰਿਹਾ ਹੈ। **ਜੁਗਾਂ ਜੁਗੰਤਰਾਂ ਤੋਂ ਇਹ ਸਿਲਸਿਲਾ ਚਲਿਆ ਆਉਂਦਾ ਹੈ ਕਿ ਪ੍ਰਮੇਸ਼ਰ ਦਾਤੇ ਤੋਂ ਜੀਵ ਦਾਤਾਂ ਲੈ-ਲੈ ਕੇ ਖਾਂਦੇ ਚਲੇ ਆਉਂਦੇ ਹਨ।**

**"ਹੁਕਮੀ ਹੁਕਮੁ ਚਲਾਏ ਰਾਹੁ॥ ਨਾਨਕ, ਵਿਗਸੈ ਵੇਪਰਵਾਹੁ॥" ੩॥**

**ਇਕ ਪਾਸੇ ਤਾਂ ਪ੍ਰਮੇਸ਼ਰ ਨੇ ਕਰਤਾ ਪੁਰਖੁ ਨੇ ਸਾਰੀ ਸ੍ਰਿਸ਼ਟੀ ਦੀ ਭਰਣ ਪੋਸ਼ਣ (ਰੋਟੀ ਰੋਜ਼ੀ) ਦੀ ਜ਼ਿੰਮੇਵਾਰੀ ਆਪਣੇ ਉੱਪਰ ਲਈ ਹੋਈ ਹੈ ਪਰ ਦੂਸਰੇ ਪਾਸੇ ਸਾਰੀ ਰਚਨਾ ਨੂੰ ਜੀਵ ਸਮੇਤ ਆਪਣੇ ਹੁਕਮ ਵਿਚ ਬੰਨ੍ਹ ਕੇ ਰੱਖਿਆ ਹੋਇਆ ਹੈ।** ਇਥੋਂ ਤਕ ਕਿ ਚੰਨ ਸੂਰਜ ਤਾਰੇ ਸਭ ਹੁਕਮ ਵਿਚ ਹਨ। ਕੋਈ ਵੀ ਚੀਜ਼ ਹੁਕਮ ਤੋਂ ਬਾਹਰ ਨਹੀਂ ਹੈ, ਜਿਵੇਂ ਕਿ ਇਕ ਬਹੁਤ ਵੱਡੇ ਇੰਜਣ ਵਿਚ ਅਨੇਕ ਤਰ੍ਹਾਂ ਦੇ ਪੁਰਜ਼ੇ ਆਪੋ ਵਿਚ ਜੁੜ ਕੇ ਕੰਮ ਕਰਨ ਤਾਂ ਇੰਜਣ ਦੇ ਚੱਲਣ ਨਾਲ ਇਕ ਵੱਡੀ ਸ਼ਕਤੀ ਨੂੰ ਜਨਮ ਦਿੰਦੇ ਹਨ। ਪਰ ਉਨ੍ਹਾਂ ਵਿਚੋਂ ਜੇ ਕੋਈ ਪੁਰਜ਼ਾ ਕਿਸੇ ਕਾਰਣ ਆਪਣੀ ਨਿਸ਼ਚਤ ਜਗ੍ਹਾ ਤੋਂ ਹਿਲ ਜਾਵੇ ਤਾਂ ਇੰਜਣ ਚਲ ਨਹੀਂ ਸਕਦਾ ਤੇ ਉਸ ਤੋਂ ਪੈਦਾ ਹੋਣ ਵਾਲੀ ਸ਼ਕਤੀ ਪੈਦਾ ਹੋਣੋਂ ਰੁਕ ਜਾਂਦੀ ਹੈ। ਨਹੀਂ ਤਾਂ ਕਦੇ-ਕਦੇ ਇੰਜਣ ਐਕਸੀਡੈਂਟ ਵੀ ਕਰ ਦਿੰਦਾ ਹੈ। ਇਸ ਲਈ ਜੇ ਇਹ ਸਾਰਾ ਬ੍ਰਹਮੰਡ ਕਿਸੇ ,ਵੱਡੀ ਸ਼ਕਤੀ ਦੇ (ਕੰਟਰੋਲ) ਬੰਨ੍ਹਣ ਵਿਚ ਨ ਹੋਵੇ ਤਾਂ ਇਹ ਸੂਰਜ ਚੰਨ ਤਾਰੇ ਆਪਸ ਵਿਚ ਟਕਰਾ ਕੇ ਨਸ਼ਟ ਹੋ ਜਾਣਗੇ। ਇਸੇ ਕਰਕੇ ਕਰਤਾ ਪੁਰਖੁ ਨੇ ਇਹ ਸਾਰੀ ਖੇਡ ਚਲਾਉਣ ਦੀ ਜ਼ਿੰਮੇਵਾਰੀ ਜੋ ਬਹੁਤ ਵੱਡਾ ਕੰਮ ਹੈ, ਆਪਣੇ ਹੱਥ ਵਿਚ ਰੱਖੀ ਹੋਈ ਹੈ। ਹੋਰ ਕੋਈ ਇਸਨੂੰ ਚਲਾ ਹੀ ਨਹੀਂ ਸਕਦਾ। ਉਹ ਬੇ-ਪਰਵਾਹ ਇਸ ਖੇਡ ਨੂੰ ਚਲਾ ਚਲਾ ਕੇ ਵੇਖ-ਵੇਖ ਕੇ ਆਪਣਾ ਜੀ ਪਰਚਾਵਾ ਕਰਦਾ ਰਹਿੰਦਾ ਹੈ। **ਇਹ ਸਾਰੀ ਖੇਡ ਹੀ ਗੁਰਮਤਿ ਅਨੁਸਾਰ ਇਕ ਬਾਜੀਗਰ ਦਾ ਖੇਲ ਹੈ। ਜਿਸ ਖੇਡ ਨੂੰ ਬਾਜੀਗਰ ਆਪ ਹੀ ਖੇਡਦਾ ਹੈ, ਆਪ ਹੀ ਖਿਡਾਉਂਦਾ ਹੈ ਤੇ ਆਪ ਹੀ ਵੇਖ-ਵੇਖ ਕੇ ਖ਼ੁਸ਼ ਹੁੰਦਾ ਰਹਿੰਦਾ ਹੈ। "ਬਾਜੀਗਰ ਡੰਕ ਬਜਾਈ॥ ਸਭ ਖਲਕ ਤਮਾਸ਼ੇ ਆਈ॥ ਬਾਜੀਗਰ ਸ੍ਵਾਂਗ ਸਕੇਲਾ॥ ਅਪਨੇ**

**ਰੰਗ ਰਵੈ ਅਕੇਲਾ॥** (੬੫੫) ੩॥

**"ਸਾਚਾ ਸਾਹਿਬੁ, ਸਾਚੁ ਨਾਇ, ਭਾਖਿਆ ਭਾਉ ਅਪਾਰੁ॥"**

**ਪਰਮਾਤਮਾ ਸਦੀਵੀ ਹੈ—ਉਸਦੀ ਸੋਭਾ ਵੀ ਸਦੀਵੀ ਹੈ।** ਇਸ ਤੁਕ ਵਿਚ ਸਤਿਗੁਰੂ ਜੀ ਪ੍ਰਭੂ ਨੂੰ ਸੱਚ ਸਰੂਪ, ਭਾਵ **"ਆਦਿ ਸਚੁ, ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ"** ਦੀ ਰੋਸ਼ਨੀ ਵਿਚ ਵੇਖ ਰਹੇ ਹਨ। ਉਨ੍ਹਾਂ ਨੂੰ ਸਾਹਿਬ ਸਾਚਾ, ਸੱਚ ਸਰੂਪ, ਭਾਵ ਹਿਰਦੇ ਵਿਚ ਇਕੱਲਾ ਹੀ ਸੱਚ ਭਰ ਜਾਵੇ, ਝੂਠ ਬਿਲਕੁਲ ਹੀ ਨ ਰਹੇ, ਵਿਚੋਂ ਹੀ ਪ੍ਰਮੇਸ਼ਰ ਦੀ ਪ੍ਰਾਪਤੀ ਦਿਖਦੀ ਹੈ। ਝੂਠ ਹੀ ਨਾਸ਼ਵੰਤ ਹੈ, ਸੱਚ ਤਾਂ ਸਦਾ ਥਿਰ ਰਹਿਣ ਵਾਲਾ ਹੈ। ਜਿਸ ਵਿਚ ਸੱਚ ਭਰ ਜਾਵੇ, ਝੂਠ ਉੱਕਾ ਹੀ ਨਸ਼ਟ ਹੋ ਜਾਵੇ, ਉਹ ਮਰ ਨਹੀਂ ਸਕਦਾ। ਇਸੇ ਦਾ ਨਾਉਂ ਸਦ ਜੀਵਨ ਹੈ। ਇਹੋ ਹੀ ਅਮਰਾ ਪਦ ਹੈ।

ਜਿਸ ਹਿਰਦੇ ਵਿਚ ਪੂਰਨ ਸੱਚ ਦਾ ਨਿਵਾਸ ਹੋ ਜਾਵੇ, ਉਸ ਵਿਚ ਈਰਖਾ, ਦਵੈਸ਼, ਵਿਰੋਧ, ਕ੍ਰੋਧ, ਲੋਭ ਤੇ ਮੋਹ ਆਦਿ ਅਉਗਣ ਨਹੀਂ ਰਹਿ ਸਕਦੇ, ਕਿਉਂਕਿ ਉਥੇ ਉਹ ਆਪ ਵਸਦਾ ਹੁੰਦਾ ਹੈ। ਜਿਥੇ ਉਹ ਆਪ ਹੋਵੇ, ਉਥੋਂ ਹੀ ਉਸਦਾ ਜਸ ਫੁੱਟ ਤੁਰਦਾ ਹੈ। ਉਹ ਆਪਣਾ ਜਸ ਆਪ ਹੀ ਕਰ ਸਕਦਾ ਹੈ। 'ਸੁਖਮਨੀ ਸਾਹਿਬ' ਵਿਚ ਫ਼ੁਰਮਾਨ ਹੈ, **"ਤੁਮ੍ਰੀ ਉਸਤਤਿ, ਤੁਮ ਤੇ ਹੋਇ॥ ਨਾਨਕ, ਅਵਰੁ ਨ ਜਾਨਸਿ ਕੋਇ॥"** (੨੬੬) **ਇਸ ਲਈ ਜਦ ਉਹ ਬੋਲਦਾ ਹੈ, ਉਹਦੀ ਭਾਖਿਆ ਭਾਵ ਉਹਦੀ ਬਾਣੀ ਆਪਾਰ ਭਾਉ, ਆਪਾਰ ਪ੍ਰੇਮ ਭਗਤੀ ਦਾ ਰੂਪ ਹੁੰਦੀ ਹੈ।** 'ਗੁਰਬਾਣੀ' ਇਸੇ ਪ੍ਰੇਮ ਭਗਤੀ ਦਾ ਪ੍ਰਤੱਖ ਰੂਪ ਹੈ। ਇਹ ਉਸ ਪ੍ਰਮੇਸ਼ਰ ਨੇ ਗੁਰਮੁਖਾਂ ਦੇ ਹਿਰਦੇ ਵਿਚ ਬੈਠ ਕੇ ਆਪ ਉਚਾਰਣ ਕੀਤੀ ਹੈ। ਇਹ ਆਪਾਰ ਭਾਉ ਭਗਤਿ ਭਰਪੂਰ ਹੈ।

**"ਆਖਹਿ ਮੰਗਹਿ, ਦੇਹਿ ਦੇਹਿ, ਦਾਤਿ ਕਰੇ ਦਾਤਾਰੁ॥"**

**ਜੀਵ ਪ੍ਰਮੇਸ਼ਰ ਤੋਂ ਦਾਤਾਂ ਮੰਗਣ ਵਿਚ ਲੱਗੇ ਹੋਏ ਹਨ ਅਤੇ ਉਹ ਦਾਤਾਰ ਉਹਨਾਂ ਨੂੰ ਦੇਈ ਜਾਂਦਾ ਹੈ।** ਜੀਵ ਭਰਮ ਕਰਕੇ ਭੁਲੇਖੇ ਵਿਚ ਹੈ ਕਿ ਦਾਤਾਂ ਉਸਨੂੰ ਮੰਗਣ ਤੇ ਮਿਲਦੀਆਂ ਹਨ ਜਦ ਕਿ ਫ਼ੁਰਮਾਨ ਹੈ—**ਅਣ ਮੰਗਿਆ ਦਾਨੁ ਦੇਵਸੀ.....॥** (੯੩੪) ਇਸ ਤੁਕ ਵਿਚ ਸਤਿਗੁਰੂ ਜੀ 'ਮੂਰਖ ਮਨ ਦੀ' 'ਮੂਰਖਤਾ' ਨੂੰ ਉਜਾਗਰ ਕਰਦੇ ਹਨ। ਕੋਈ ਦਾਤਾ ਹੋਵੇ, ਦਾਤਾਂ ਵੰਡ ਰਿਹਾ ਹੋਵੇ, ਬਖ਼ਸ਼ਿਸ਼ਾਂ ਬਖ਼ਸ਼ ਰਿਹਾ ਹੋਵੇ, ਦੁਨੀਆਂ ਦਾਤਾਂ ਨੂੰ ਲੈ-ਲੈ ਕੇ ਜੁਗਾਂ ਜੁਗੰਤਰਾਂ ਤੋਂ ਖਾਂਦੀ ਰਹੀ ਹੋਵੇ ਅਤੇ ਅਸੀਂ ਇਹ ਵੀ ਮੰਨਦੇ ਹੋਈਏ ਕਿ ਉਹ **"ਅਣਮੰਗਿਆ ਦਾਨੁ ਦੇਵਸੀ"** (੯੩੪) ਵਾਲਾ ਗੁਣ ਰੱਖਦਾ ਹੈ, ਫਿਰ ਵੀ ਉਸ ਤੋਂ ਅਸੀਂ ਮੰਗੀਏ, ਜਿਹੜਾ ਬਿਨ ਬੋਲੇ ਮਨ ਦੀ ਬਿਰਥਾ ਜਾਣਦਾ ਹੋਵੇ ਤਾਂ ਮੰਗਣ ਵਾਲਾ ਕੋਈ ਜ਼ਿਆਦਾ ਸਿਆਣਾ ਬੁੱਧੀਵਾਨ ਆਦਮੀ ਨਹੀਂ ਹੋ ਸਕਦਾ। ਇਸ ਤਰ੍ਹਾਂ ਤਾਂ ਉਹ ਵੱਡਾ ਸਿਆਣਾ, ਆਪਣੇ ਦੋ ਵੱਡੇ ਨੁਕਸਾਨ ਕਰ ਲੈਂਦਾ ਹੈ। ਉਨ੍ਹਾਂ ਵਿਚੋਂ ਇਕ ਤਾਂ ਇਹ ਹੈ ਕਿ ਉਸਨੂੰ ਆਪਣੇ ਪ੍ਰਮੇਸ਼ਰ ਦਾਤੇ ਉਤੇ ਭਰੋਸਾ ਉਨਾ ਨਹੀਂ ਰਿਹਾ, ਜਿੰਨਾ ਉਹ ਕਦੇ-ਕਦੇ ਜ਼ਾਹਰ ਕਰਦਾ ਰਹਿੰਦਾ ਹੈ। ਕਿਉਂਕਿ ਜੇ ਭਰੋਸਾ ਰੱਖਦਾ ਜਾਂ ਭਰੋਸਾ ਕਦੇ ਉਸਦੇ

ਮਨ ਵਿਚ ਬਣਿਆ ਹੁੰਦਾ ਤਾਂ ਉਹ ਪ੍ਰਮੇਸ਼ਰ ਅੱਗੇ ਕਦੇ ਕੋਈ ਵੀ ਮੰਗ ਨਾ ਰੱਖਦਾ।

ਦੂਸਰਾ ਵੱਡਾ ਨੁਕਸਾਨ ਮੰਗਣ ਤੋਂ ਹੋਣ ਵਾਲਾ ਇਹ ਹੈ ਕਿ ਜੇ ਕਿਸੇ ਵੇਲੇ ਮੰਗੀ ਹੋਈ ਵਸਤੂ ਪ੍ਰਾਪਤ ਹੋ ਜਾਵੇ, ਤਾਂ ਇਹ ਮਨ ਅੰਦਰ ਇਕ ਬਹੁਤ ਵੱਡੇ ਭਰਮ ਨੂੰ ਜਨਮ ਦੇ ਦਿੰਦੀ ਹੈ। ਕਿਉਂਕਿ ਮੰਗਣ ਵਾਲਾ ਇਹ ਸਮਝ ਲੈਂਦਾ ਹੈ ਕਿ ਇਹ ਵਸਤੂ ਜੇ ਮੈਂ ਨ ਮੰਗਦਾ ਤਾਂ ਮੈਨੂੰ ਇਹ ਮਿਲਣੀ ਹੀ ਨਹੀਂ ਸੀ। ਇਸ ਨਾਲ ਉਸਦੀ ਮੰਗਣਹਾਰੀ ਪ੍ਰਵਿਰਤੀ ਨੂੰ ਬਲ ਮਿਲਦਾ ਹੈ, ਤੇ ਉਸ ਅੰਦਰ ਭਰਮ ਲਗਾਤਾਰ ਬਣਿਆ ਰਹਿੰਦਾ ਹੈ। ਪਰ ਕਦੇ-ਕਦੇ ਜਦ ਉਸਦੀ ਮੰਗ ਪੂਰੀ ਨਹੀਂ ਹੁੰਦੀ ਤਾਂ ਉਹ ਪ੍ਰਮੇਸ਼ਰ ਤੋਂ ਆਪਣਾ ਭਰੋਸਾ ਹੀ ਗੁਆ ਬੈਠਦਾ ਹੈ। ਮਨ ਵਿਚ ਖੋਟ ਆ ਜਾਂਦੀ ਹੈ। 'ਸੁਖਮਨੀ' ਸਾਹਿਬ ਵਿਚ ਫ਼ੁਰਮਾਨ ਹੈ ਕਿ **"ਦਸ ਬਸਤੂ ਲੇ, ਪਾਛੈ ਪਾਵੈ॥ ਏਕ ਬਸਤੁ ਕਾਰਨਿ, ਬਿਖੋਟਿ ਗਵਾਵੈ॥"** (੨੬੮) ਇਹੀ ਕਾਰਨ ਹੈ ਕਿ ਐਸੀ ਅਵਸਥਾ ਵਾਲੇ ਲੋਕ ਕਦੀ ਵੀ ਇਕ ਗੁਰੂ ਨਾਲ ਜੁੜੇ ਨਹੀਂ ਰਹਿ ਸਕਦੇ। ਇਹ ਆਪਣੇ ਮਤਲਬ ਨੂੰ ਮੁਖ ਰੱਖਕੇ ਮੜ੍ਹੀਆਂ ਮਸਾਣੀਆਂ, ਕਬਰਾਂ, ਸੰਤਾਂ, ਸਾਧਾਂ, ਪੀਰਾਂ, ਫ਼ਕੀਰਾਂ, ਤਾਂਤਰਿਕਾਂ ਤੇ ਜੋਤਸ਼ੀਆਂ ਆਦਿਕਾਂ ਦੇ ਦੁਆਰਿਆਂ ਤੇ ਧੱਕੇ ਖਾਂਦੇ ਫਿਰਦੇ ਰਹਿੰਦੇ ਹਨ। ਇਹ ਲੋਭੀ ਲੋਕ ਹੁੰਦੇ ਹਨ, ਜਿਨ੍ਹਾਂ ਵਾਸਤੇ ਸਤਿਗੁਰੂ ਜੀ ਨੇ ਫ਼ੁਰਮਾਇਆ ਹੈ ਕਿ , **"ਲੋਭੀ ਕਾ ਵੇਸਾਹੁ ਨ ਕੀਜੈ, ਜੇ ਕਾ ਪਾਰਿ ਵਸਾਇ॥"** (੧੪੧੭) ਇਹ ਲੋਕ ਮਤਲਬ ਦੇ ਸਿੱਖ ਹੁੰਦੇ ਹਨ ਅਤੇ ਮਤਲਬ ਦੀ ਸਿੱਖੀ ਕਦੇ ਵੀ ਉਸ ਦਾਤੇ ਦੇ ਦੁਆਰ ਤੇ ਪਰਵਾਨ ਨਹੀਂ ਹੁੰਦੀ।

ਮੰਗ ਅਸੀਂ ਉਹ ਚੀਜ਼ ਸਕਦੇ ਹਾਂ, ਜਿਸਦੇ ਬਦਲੇ ਅਸੀਂ ਕੁਝ ਆਪਣੇ ਕੋਲੋਂ ਉਸ ਵਿਅਕਤੀ ਨੂੰ ਦੇਈਏ, ਜਿਸ ਤੋਂ ਅਸੀਂ ਉਹ ਵਸਤੂ ਮੰਗ ਰਹੇ ਹਾਂ। ਜਿਵੇਂ ਅਸੀਂ ਕਿਸੇ ਦੁਕਾਨਦਾਰ ਕੋਲੋਂ ਕੁਛ ਪੈਸੇ ਦੇ ਕੇ ਕੋਈ ਵਸਤੂ ਮੰਗ ਸਕਦੇ ਹਾਂ, ਕਿਉਂਕਿ ਪੈਸੇ ਦੇਣ ਪਿੱਛੋਂ ਉਹ ਵਸਤੂ ਸਾਡੀ ਹੋ ਜਾਂਦੀ ਹੈ। ਆਪਣੀ ਚੀਜ਼ ਨੂੰ ਹਰ ਕੋਈ ਦੂਸਰੇ ਕੋਲੋਂ ਮੰਗ ਸਕਦਾ ਹੈ, ਪਰ ਇਹ ਗੱਲ, ਪ੍ਰਮੇਸ਼ਰ ਨਾਲ, ਜੋ ਨਿਰਾਕਾਰ ਹੈ, ਜਿਸ ਤੋਂ ਅਸੀਂ ਵਸਤਾਂ ਮੰਗਦੇ ਹਾਂ, ਨਾਲ ਮੇਲ ਨਹੀਂ ਖਾਂਦੀ, ਕਿਉਂਕਿ ਉਹ ਦਾਤਾ ਹੈ, ਕੋਈ ਦੁਕਾਨਦਾਰ ਨਹੀਂ। ਉਹ ਕੁਝ ਵੀ ਵੇਚਦਾ ਨਹੀਂ ਤੇ ਨ ਹੀ ਸਾਡੇ ਕੋਲ ਕੋਈ ਐਸੀ ਚੀਜ਼ ਹੈ, ਜਿਹੜੀ ਕਿ ਪ੍ਰਮੇਸ਼ਰ ਤੋਂ ਬਿਨਾਂ ਅਸੀਂ ਆਪ ਕਿਤੋਂ ਲਿਆਏ ਹੋਈਏ, ਤਾਂ ਫਿਰ ਸਾਨੂੰ ਮੰਗਣ ਵੇਲੇ ਇਹ ਸੋਚਣਾ ਪਵੇਗਾ ਕਿ ਕੀ ਸਾਡਾ ਇਹ "ਮੰਗਣਾ" ਜਾਇਜ਼ ਹੈ ? ਜਦੋਂ ਕਿ ਅਸੀਂ ਇਹ ਭੀ ਮੰਨਦੇ ਹੋਈਏ ਕਿ ਜੋ ਕੁਝ ਵੀ ਸ੍ਰਿਸ਼ਟੀ ਵਿਚ ਹੈ, ਦਿਖਾਈ ਦੇ ਰਿਹਾ ਹੈ, ਇਹ ਸਭ ਉਸ ਪ੍ਰਮੇਸ਼ਰ ਦਾ ਹੀ ਪੈਦਾ ਕੀਤਾ ਹੋਇਆ ਹੈ, ਉਹੀ ਇਸਦਾ ਮਾਲਿਕ ਹੈ। ਸਾਡੇ ਵਾਸਤੇ ਇਹ ਸਭ ਕੁਝ ਉਹਦੇ ਵਲੋਂ ਦਾਤ ਰੂਪ ਹੀ ਹੈ ।

**"ਫੇਰਿ, ਕਿ ਅਗੈ ਰਖੀਐ, ਜਿਤੁ ਦਿਸੈ ਦਰਬਾਰੁ"॥**

**ਉਪਰੋਕਤ ਵਿਚਾਰ ਨੂੰ ਅੱਗੇ ਵਧਾਉਂਦੇ ਹੋਏ ਸਤਿਗੁਰੂ ਜੀ ਸਵਾਲ ਕਰਦੇ ਹਨ ਕਿ ਜਦ ਜੀਵ ਦਾ ਕੁਝ ਵੀ ਆਪਣਾ ਪੈਦਾ ਕੀਤਾ ਹੋਇਆ ਇਸ ਸੰਸਾਰ ਵਿਚ ਨਹੀਂ ਹੈ, ਬਲਕਿ**

ਇਸ ਤੋਂ ਉਲਟ ਇਹ 'ਜੀਵ ਲਈ ਇਹ ਮਨੁੱਖਾ 'ਦੇਹੀ' ਵੀ ਪ੍ਰਮੇਸ਼ਰ ਦੀ ਹੀ ਦਾਤ ਹੈ, ਤਾਂ ਫਿਰ ਅਸੀਂ ਪ੍ਰਮੇਸ਼ਰ ਨੂੰ ਭੇਟਾ ਵਜੋਂ ਉਸਦੇ ਅੱਗੇ ਕੀ ਰੱਖੀਏ ਜਾਂ ਕੀ ਚੀਜ਼ ਉਸਨੂੰ ਦੇਈਏ, ਜਿਸ ਨਾਲ ਕਿ ਉਹ ਖ਼ੁਸ਼ ਹੋ ਕੇ ਸਾਨੂੰ ਆਪਣਾ ਦਰਸ਼ਨ ਦੇਵੇ ਜਾਂ ਇਉਂ ਕਹਿ ਲਵੋ ਕਿ ਸਾਨੂੰ ਇਹ ਗਿਆਨ ਹੋ ਜਾਵੇ, ਪਤਾ ਲਗ ਜਾਵੇ, ਸਮਝ ਆ ਜਾਵੇ ਕਿ ਪ੍ਰਮੇਸ਼ਰ ਕੀ ਚੀਜ਼ ਹੈ। ਜਦ ਅਸੀਂ ਦੇਖਦੇ ਹਾਂ ਕਿ ਜੋ ਭੀ ਸਾਡੇ ਪਾਸ ਹੈ ਉਹ ਸਭ ਉਸੇ ਪ੍ਰਮੇਸ਼ਰ ਦਾ ਹੀ ਦਿੱਤਾ ਹੋਇਆ ਹੈ, ਤਾਂ ਫਿਰ ਉਸਦੀ ਦਿੱਤੀ ਹੋਈ ਚੀਜ਼ ਨੂੰ ਹੀ ਉਲਟਾ ਉਸਨੂੰ ਭੇਟ ਕਰਕੇ ਜਾਂ ਦੇ ਕੇ, ਉਸਨੂੰ ਖ਼ੁਸ਼ ਕਰ ਲੈਣ ਦਾ ਸੰਕਲਪ ਕਿੰਨਾ ਕੁ ਠੀਕ ਹੈ। ਇਹ ਖ਼ਿਆਲ ਤਾਂ ਮੂਰਖਤਾ ਵਾਲਾ ਹੀ ਜਾਪਦਾ ਹੈ।

**"ਮੁਹੌ, ਕਿ ਬੋਲਣੁ ਬੋਲੀਐ, ਜਿਤੁ ਸੁਣਿ ਧਰੇ ਪਿਆਰੁ ॥"**

**ਕਿਸੇ ਵੀ ਵਸਤੂ ਦੇ ਅਰਪਣ ਕਰਨ ਨਾਲ, ਜਦੋਂ ਇਹ ਸਮਝ ਆ ਗਈ ਕਿ ਪ੍ਰਮੇਸ਼ਰ ਨੂੰ ਖ਼ੁਸ਼ ਨਹੀਂ ਕੀਤਾ ਜਾ ਸਕਦਾ, ਤਾਂ ਹੁਣ ਕੇਵਲ, ਨਿਰਾਕਾਰ ਨੂੰ ਖ਼ੁਸ਼ ਕਰਨ ਦਾ ਇਕੋ ਹੀ ਰਸਤਾ ਬਾਕੀ ਬਚਦਾ ਹੈ। ਉਹ ਰਸਤਾ ਇਹ ਹੈ ਕਿ ਅਸੀਂ ਕਿਸ ਤਰੀਕੇ ਨਾਲ ਮੂੰਹ ਨਾਲ ਬੋਲੀਏ, ਉਸਨੂੰ ਪੁਕਾਰੀਏ, ਉਸ ਅੱਗੇ ਬੇਨਤੀ ਕਰੀਏ, ਅਰਦਾਸ ਕਰੀਏ, ਜੋਦੜੀ ਕਰੀਏ, ਜਿਸ ਨੂੰ ਸੁਣਕੇ ਉਸਦੇ ਮਨ ਵਿਚ ਸਾਡੇ ਪ੍ਰਤੀ ਪਿਆਰ ਭਾਵਨਾ ਪੈਦਾ ਹੋ ਜਾਵੇ।** ਇਸੇ ਭਾਵਨਾ ਦਾ ਪ੍ਰਗਟਾਵਾ ਇਸ ਤੁਕ ਵਿਚ ਸਤਿਗੁਰੂ ਜੀ ਕਰਦੇ ਹਨ ਜਿਸ ਦਾ ਉੱਤਰ ਉਹ ਅਗਲੀ ਤੁਕ ਵਿਚ ਦਿੰਦੇ ਹਨ।

**"ਅੰਮ੍ਰਿਤ ਵੇਲਾ, ਸਚੁ ਨਾਉ ਵਡਿਆਈ ਵੀਚਾਰੁ ॥"**

**ਅੰਮ੍ਰਿਤ ਵੇਲਾ** (ਭਾਵ) ਜੰਮਣ ਮਰਣ ਤੋਂ ਰਹਿਤ ਹੋਣ ਦਾ ਸਮਾਂ (ਜਾਂ ਅਮਰਾਪਦ ਦੀ ਪ੍ਰਾਪਤੀ) ਉਸ ਵੇਲੇ ਹੀ ਸੰਭਵ ਹੈ ਜਦੋਂ ਮਨੁੱਖ (ਗੁਰਬਾਣੀ) ਨੂੰ ਵਿਚਾਰ ਕੇ ਸੱਚੇ ਗਿਆਨ ਦੀ ਪ੍ਰਾਪਤੀ ਕਰ ਲਵੇ। ਉਪਰੋਕਤ ਤੁਕ ਦੇ ਜਵਾਬ ਵਜੋਂ ਸਤਿਗੁਰੂ ਜੀ ਦੱਸਦੇ ਹਨ ਕਿ ਸੱਚ ਨਾਉਂ (ਸੱਚੇ ਗਿਆਨ) ਤੋਂ ਬਿਨਾਂ (ਬ੍ਰਹਮ ਗਿਆਨ) **ਤੋਂ ਬਿਨਾਂ ਪ੍ਰਮੇਸ਼ਰ ਦੀ ਉਸਤਤਿ (ਵਡਿਆਈ) ਨਹੀਂ ਕੀਤੀ ਜਾ ਸਕਦੀ।** ਭਰਮ ਗਿਆਨੀਆਂ ਨੇ ਵੀ ਪ੍ਰਮੇਸ਼ਰ ਦੀ ਵਡਿਆਈ ਕੀਤੀ ਹੈ ਤੇ ਕਰਦੇ ਵੀ ਰਹਿੰਦੇ ਹਨ। ਅੰਦਰ ਭਰਮ ਹੋਣ ਕਰਕੇ ਉਹ ਸਹੀ ਉਸਤਤਿ, ਸੱਚੀ ਵਡਿਆਈ ਨਹੀਂ ਕਰ ਸਕੇ। ਇਸੇ ਕਰਕੇ ਗੁਰਬਾਣੀ ਵਿਚ ਮੰਨਿਆ ਹੈ। **"ਤੁਮ੍ਰੀ ਉਸਤਤਿ ਤੁਮ ਤੇ ਹੋਇ॥ ਨਾਨਕ, ਅਵਰੁ ਨ ਜਾਨਸਿ ਕੋਇ॥"** (੨੬੬) ਇਸਦਾ ਅਰਥ ਇਹ ਹੈ ਕਿ ਜਦ ਤਕ ਕਿਸੇ ਵਿਅਕਤੀ ਅੰਦਰ ਪੂਰਨ ਗਿਆਨ ਪੈਦਾ ਨਹੀਂ ਹੋ ਜਾਂਦਾ, ਉਸਦਾ ਗਿਆਨ ਪ੍ਰਚੰਡ ਰੂਪ ਧਾਰਣ ਨਹੀਂ ਕਰ ਲੈਂਦਾ, ਉਸ ਵਕਤ ਤਕ ਉਹ ਸੱਚੀ ਉਸਤਤਿ ਨਹੀਂ ਕਰ ਸਕਦਾ। ਸੱਚੀ ਬਾਣੀ ਇਸੇ ਨੂੰ ਹੀ ਮੰਨਿਆ ਗਿਆ ਹੈ। ਭਰਮ ਗਿਆਨੀ ਤਾਂ (ਕੱਚੀ ਬਾਣੀ) ਕੱਚੀ ਉਸਤਤਿ ਹੀ ਕਰਨ ਦੇ ਸਮਰੱਥ ਹੁੰਦਾ ਹੈ। ਇਹੀ **ਅਰਥ ਇਸ ਤੁਕ ਦੇ ਬਣਦੇ ਹਨ ਕਿ ਜੰਮਣ ਮਰਣ ਤੋਂ ਰਹਿਤ ਦਾ ਸਮਾਂ ਉਹੋ ਹੀ ਹੈ, ਜਦੋਂ ਪ੍ਰਾਣੀ ਪ੍ਰਮੇਸ਼ਰ ਦੀ ਉਸਤਤਿ ਵਿਚਾਰਨ ਯੋਗ ਹੋ ਜਾਂਦਾ ਹੈ।** ਉਸ ਅੰਦਰ ਸੱਚੀ ਵਡਿਆਈ

ਕਰਨ ਦੀ 'ਸਮਝ' ਜਨਮ ਲੈ ਲੈਂਦੀ ਹੈ। ਇਸੇ ਲਈ ਕਬੀਰ ਜੀ ਆਖਦੇ ਹਨ **"ਕਹਿ ਕਬੀਰ ਬੁਧਿ ਹਰਿ ਲਈ ਮੇਰੀ, ਬੁਧਿ ਬਦਲੀ ਸਿਧਿ ਪਾਈ॥"** (੩੩੯) ਅਤੇ, **"ਨਾਮ ਰਤੇ ਸਿਧ ਗੋਸਟਿ ਹੋਇ॥ ਨਾਮਿ ਰਤੇ ਸਦਾ ਤਪੁ ਹੋਇ॥ ਨਾਮਿ ਰਤੇ ਸਚੁ ਕਰਣੀ ਸਾਰੁ॥ ਨਾਮਿ ਰਤੇ ਗੁਣ ਗਿਆਨ ਬੀਚਾਰੁ॥ ਬਿਨੁ ਨਾਵੈ ਬੋਲੈ ਸਭੁ ਵੇਕਾਰੁ॥ ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ॥ ੩੩॥" (ਸਿਧ ਗੋਸਟਿ, ਪੰਨਾ ੯੪੧)**

ਜਿਸ ਤੋਂ ਭਾਵ ਇਹ ਹੈ ਕਿ ਗੁਰੂ ਕੇ ਉਪਦੇਸ਼ ਦੁਆਰਾ ਮੇਰੀ ਪਹਿਲੀ ਬੁੱਧੀ (ਮਨਮਤਿ) ਦੂਰ ਹੋ ਗਈ ਹੈ, ਅਤੇ ਮੇਰੇ ਅੰਦਰ ਗੁਰੂ ਕੀ ਮਤਿ (ਬਿਬੇਕ ਬੁਧਿ) ਪ੍ਰਗਟ ਹੋ ਆਈ ਹੈ ਜਿਸ ਨਾਲ ਹੁਣ ਮੈਨੂੰ ਪ੍ਰਮੇਸ਼ਰ ਦੀ ਉਸਤਤਿ ਕਰਨ ਦੀ (ਸਿਧਿ) ਸ਼ਕਤੀ ਪ੍ਰਾਪਤ ਹੋ ਗਈ ਹੈ, ਸਮਰੱਥਾ ਪ੍ਰਾਪਤ ਹੋ ਗਈ ਹੈ। ਇਸ ਤੋਂ ਬਾਅਦ ਹੀ ਜੋ ਬੋਲਿਆ ਜਾਵੇਗਾ, ਬੇਨਤੀ ਕੀਤੀ ਜਾਵੇਗੀ, ਅਰਦਾਸ ਕੀਤੀ ਜਾਵੇਗੀ, ਉਹੀ ਸੱਚੀ, ਸਹੀ ਅਰਦਾਸ ਹੋਵੇਗੀ। ਸੱਚੀ ਅਰਦਾਸ ਤੋਂ ਬਿਨਾਂ ਸੱਚੇ ਨੂੰ ਖ਼ੁਸ਼ ਕੀਤਾ ਹੀ ਨਹੀਂ ਜਾ ਸਕਦਾ।

ਇਸ ਲਈ ਗੁਰਸਿਖ ਨੇ 'ਗੁਰਮਤਿ' ਨੂੰ ਸਮਝ ਕੇ ਆਪਣੀ ਦੁਰਮਤਿ ਨੂੰ ਬਦਲਣਾ ਹੈ ਭਾਵ ਮਨ ਦੀ ਪਹਿਲੀ ਸੋਚ ਨੂੰ ਤਿਆਗ ਕੇ ਗੁਰਮਤਿ ਦੀ ਸੋਚ ਅਪਨਾਉਣੀ ਹੈ। ਇਸ ਤਰੀਕੇ ਨਾਲ ਬੁਧਿ ਬਦਲ ਕੇ ਹਰਿਜਨੁ ਜਾਂ ਗੁਰਮੁਖ ਬਣਨਾ ਹੈ। ਉਸ ਤੋਂ ਉਪਰੰਤ **"ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥"** (੮੧੯) ਮਹਾਂਵਾਕ ਅਨੁਸਾਰ ਜੀਵਨ ਮੁਕਤਿ ਅਵਸਥਾ (ਅੰਮ੍ਰਿਤ ਵੇਲਾ) ਦੀ ਪ੍ਰਾਪਤੀ ਕਰਨੀ ਹੈ।

### "ਕਰਮੀਂ ਆਵੈ ਕਪੜਾ, ਨਦਰੀਂ ਮੋਖੁ ਦੁਆਰੁ॥"

**ਕਰਮੀ ਆਵੈ ਕਪੜਾ (ਮਨਮੁਖਾ ਨੋ ਫਿਰਿ ਜਨਮੁ ਹੈ)** (੪੫੦)

**ਨਦਰੀ ਮੋਖੁ ਦੁਆਰ (ਕ੍ਰਿਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦਿ ਕਮਾਹਿ॥ ਨਾਨਕ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥** (੪੬੬)

ਪਰ ਉਪਰੋਕਤ ਵਿਚਾਰਧਾਰਾ ਤੋਂ ਉਲਟ **ਕਰਮ ਫਿਲਾਸਫੀ ਵਿਚ ਵਿਸ਼ਵਾਸ ਰੱਖਣ ਵਾਲੇ ਅਵਤਾਰਵਾਦੀ ਲੋਕ ਦੂਸਰਾ ਜਨਮ ਅਵੱਸ਼ ਲੈਂਦੇ ਹਨ।** **"ਕਰਮੀ ਆਵੈ ਕੱਪੜਾ" ਇਨ੍ਹਾਂ ਹੀ ਅਰਥਾਂ ਦਾ ਸੂਚਕ ਹੈ।** ਪਰ ਗੁਰੂ ਜੀ ਦੱਸਦੇ ਹਨ ਕਿ ਜੇ ਕਿਸੇ ਵਿਅਕਤੀ ਨੇ ਮੁਕਤੀ ਦੀ ਪ੍ਰਾਪਤੀ ਕਰਨੀ ਹੋਵੇ, ਜਨਮ ਮਰਣ ਦਾ ਗੇੜ ਮਿਟਾਉਣਾ ਹੋਵੇ ਤਾਂ ਉਸ ਲਈ ਪ੍ਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ (ਨਦਰਿ) ਦਾ ਪਾਤਰ ਬਣਨਾ ਅਤਿ ਜ਼ਰੂਰੀ ਹੈ। ਉਸਦੀ (ਨਦਰਿ) ਕ੍ਰਿਪਾ ਦ੍ਰਿਸ਼ਟੀ ਬਿਨਾਂ ਤਾਂ ਮੁਕਤੀ ਪ੍ਰਾਪਤ ਕਰਨ ਦੀ ਗੱਲ ਸਮਝ ਵਿਚ ਹੀ ਨਹੀਂ ਆ ਸਕਦੀ।

### "ਨਾਨਕ, ਏਵੈਂ ਜਾਣੀਐ, ਸਭੁ ਆਪੇ ਸਚਿਆਰ॥" ੪॥

ਪਉੜੀ ਦੇ ਅੰਤ ਵਿਚ ਸਤਿਗੁਰੂ ਜੀ ਦੱਸਦੇ ਹਨ ਕਿ ਜੇ ਉਪਰੋਕਤ ਵਿਚਾਰਧਾਰਾ ਮੁਤਾਬਿਕ ਹੀ ਆਪਣੀ ਵਿਚਾਰਧਾਰਾ ਨੂੰ ਢਾਲ ਲਈਏ ਜਾਂ ਇਉਂ ਕਹਿ ਲਵੋ ਕਿ ਉਪਰੋਕਤ ਵਿਚਾਰਧਾਰਾ ਨੂੰ ਚੰਗੀ ਤਰ੍ਹਾਂ ਸਮਝ ਲਈਏ, ਤਾਂ ਸਾਨੂੰ ਹਰ ਜਗ੍ਹਾ ਪ੍ਰਮੇਸ਼ਰ

ਦਾ ਰੂਪ ਹੀ, ਭਾਵ ਪ੍ਰਮੇਸ਼ਰ ਹੀ ਪ੍ਰਮੇਸ਼ਰ ਦਿਖਾਈ ਦੇਵੇਗਾ। ਉਹ ਸਰਬ ਵਿਆਪਕ ਪ੍ਰਗਟ ਰੂਪ ਵਿਚ ਨਜ਼ਰ ਆਉਣ ਲੱਗ ਜਾਵੇਗਾ॥ ੪॥

**"ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ॥"**

ਪਿਛਲੀ ਪਉੜੀ ਵਿਚ ਸਤਿਗੁਰੂ ਜੀ ਨੇ ਇਹ ਸਮਝਾਇਆ ਸੀ ਕਿ ਅਵਤਾਰਵਾਦੀ ਵਿਚਾਰਧਾਰਾ ਦੇ ਮੰਨਣ ਵਾਲਿਆਂ ਅਤੇ ਨਿਰਾਕਾਰੀ ਮਤਿ ਦੇ ਧਾਰਨੀਆਂ ਵਿਚ ਕੀ ਫ਼ਰਕ ਹੈ। ਦੇਹਧਾਰੀ ਗੁਰੂ ਮੰਨਣ ਵਾਲੇ ਕਰਮਕਾਂਡੀ ਲੋਕ ਮੁਕਤੀ ਪ੍ਰਾਪਤ ਨਹੀਂ ਕਰ ਸਕਦੇ। ਕਿਉਂਕਿ ਮੁਕਤੀ ਪ੍ਰਾਪਤ ਕਰਨ ਲਈ ਪ੍ਰਮੇਸ਼ਰ ਦੀ ਕ੍ਰਿਪਾ ਦਾ ਪਾਤਰ ਬਣਨਾ ਮੁੱਢਲੀ ਸ਼ਰਤ ਹੈ ਪਰ ਕਰਮਕਾਂਡੀ ਲੋਕ ਆਪਣੇ ਯਤਨਾਂ ਦੁਆਰਾ ਮਾਲਾ ਰਾਹੀਂ, ਸਮਾਧੀ ਰਾਹੀਂ ਜਾਂ ਕਿਸੇ ਹੋਰ ਜਪ, ਤਪ ਰਾਹੀਂ ਆਪਣੇ ਗੁਰੂ ਦੇ ਦਰਸ਼ਨ ਕਰ ਲੈਣ ਵਿਚ ਵਿਸ਼ਵਾਸ ਰੱਖਦੇ ਹਨ ਜਿਹੜੇ ਕਿ ਜ਼ਿਆਦਾ ਕਰਕੇ ਇਨ੍ਹਾਂ ਲੋਕਾਂ ਨੂੰ ਦਰਸ਼ਣ ਕਿਸੇ ਮਨੁੱਖਾ ਦੇਹ ਦੇ ਰੂਪ ਵਿਚ ਅੱਖਾਂ ਨਾਲ ਹੋ ਜਾਣ ਦੀ ਵਕਾਲਤ ਇਹ ਕਰਦੇ ਹਨ। ਪਰ ਇਹ ਲੋਕ ਨਿਰਾਕਾਰ ਨੂੰ ਭੀ ਆਪਣਾ ਪ੍ਰਮੇਸ਼ਰ ਮੰਨਦੇ ਹਨ। ਇਸ ਲਈ ਦੁਬਿਧਾ ਵਿਚ ਫਸੇ ਹੋਏ ਇਹ ਲੋਕ ਅੰਧਕਾਰ ਵਿਚ ਭਟਕੇ ਹੋਏ ਨਜ਼ਰ ਆਉਂਦੇ ਹਨ। ਇਹ ਆਪਣੇ ਦੇਹਧਾਰੀ ਭਗਵਾਨ ਦੀਆਂ ਮੂਰਤੀਆਂ ਬਣਾ ਕੇ, ਸ਼ਿੰਗਾਰ ਕੇ, ਮੰਦਰਾਂ ਵਿਚ ਰੱਖਦੇ ਹਨ ਤੇ ਉਨ੍ਹਾਂ ਨੂੰ ਹੀ ਸਾਖਸ਼ਾਤ ਭਗਵਾਨ ਮੰਨ ਕੇ ਮੱਥੇ ਟੇਕਦੇ ਹਨ, ਡੰਡਾਉਤਾਂ ਕਰਦੇ ਹਨ, ਆਰਤੀਆਂ ਉਤਾਰਦੇ ਹਨ ਤੇ ਇਨ੍ਹਾਂ ਨੂੰ ਪਦਾਰਥਾਂ ਦੇ ਭੋਗ ਵੀ ਲਗਵਾਉਂਦੇ ਹਨ। ਇਨ੍ਹਾਂ ਮੂਰਤੀਆਂ 'ਚੋਂ ਦਰਸ਼ਨ ਕਰਨ ਦੇ ਸੁਪਨੇ ਦੇਖਦੇ ਰਹਿੰਦੇ ਹਨ। ਇਸ ਕਰਮਕਾਂਡ ਰਾਹੀਂ ਪ੍ਰਮੇਸ਼ਰ ਦੇ ਦਰਸ਼ਨ ਕਰਨ ਵਿਚ ਇਨ੍ਹਾਂ ਨੂੰ ਕਿਧਰੇ ਵੀ ਕ੍ਰਿਪਾ ਦ੍ਰਿਸ਼ਟੀ ਦੀ ਲੋੜ ਮਹਿਸੂਸ ਨਹੀਂ ਹੁੰਦੀ ਪਰ ਗੁਰਮਤਿ ਵਿਚ ਇਨ੍ਹਾਂ ਲੋਕਾਂ ਨੂੰ ਭਰਮ ਗਿਆਨੀ, ਪ੍ਰਮੇਸ਼ਰ ਦੇ ਰਸਤੇ ਤੋਂ ਖੁੰਝੇ ਹੋਏ (ਭਟਕੇ ਹੋਏ) ਦੱਸਿਆ ਗਿਆ ਹੈ।

ਸਭ ਤੋਂ ਹਾਸੋਹੀਣੀ ਗੱਲ ਇਹ ਹੈ ਕਿ ਜਿਸ ਮੂਰਤੀ ਨੂੰ ਇਹ ਲੋਕ ਭਗਵਾਨ ਮੰਨ ਕੇ ਬਾਅਦ ਵਿਚ ਪੂਜਦੇ ਰਹਿੰਦੇ ਹਨ, ਪਹਿਲਾਂ ਉਹੋ ਮੂਰਤੀ, ਕਿਸੇ ਪੱਥਰ ਨੂੰ ਘੜ ਕੇ ਜਾਂ ਕਿਸੇ ਧਾਤ ਨੂੰ ਢਾਲ ਕੇ ਇਹ ਮੂਰਤੀ ਬਣਾਈ ਜਾਂ ਬਣਵਾਈ ਹੋਈ ਹੁੰਦੀ ਹੈ ਤੇ ਉਤਨਾ ਚਿਰ ਉਸਦੀ ਕੋਈ ਪੂਜਾ ਨਹੀਂ ਕਰਦਾ ਤੇ ਨਾ ਹੀ ਪੂਜਾ ਕਰਨ ਦੀ ਲੋੜ ਇਹ ਲੋਕ ਮਹਿਸੂਸ ਕਰਦੇ ਹਨ ਜਦ ਤਕ ਕਿ ਇਸ ਮੂਰਤੀ ਨੂੰ ਕਾਫੀ ਸਾਰੇ ਲੋਕ ਇਕੱਠੇ ਹੋ ਕੇ, ਇਕ ਤਕੜਾ ਭੰਡਾਰਾ ਕਰਕੇ, ਇਸਦਾ ਵਾਜੇ ਗਾਜੇ ਨਾਲ ਕੀਰਤਨ ਕਰਦੇ ਹੋਏ, ਆਸ-ਪਾਸ ਦੇ ਇਲਾਕੇ ਜਲੂਸ ਕੱਢ ਕੇ ਇਹ ਪ੍ਰਵਾਨਤ ਨ ਕਰ ਦੇਣ ਕਿ ਅੱਜ ਤੋਂ ਬਾਅਦ ਇਹ ਮੂਰਤੀ ਸਾਖਸ਼ਾਤ ਭਗਵਾਨ ਰੂਪ ਹੈ। ਇਸੇ ਪਰਕ੍ਰਿਆ ਦਾ ਨਾਉਂ ਮੂਰਤੀ ਸਥਾਪਨਾ ਹੈ। ਜਿਸਦਾ ਮਤਲਬ ਇਹ ਹੈ ਕਿ ਅਸੀਂ ਇੰਨੇ ਲੋਕ ਇਕੱਠੇ ਹੋ ਕੇ, ਦਾਨ ਪੁੰਨ ਕਰਕੇ, ਅੱਜ ਤੋਂ ਇਸ ਮੂਰਤੀ ਨੂੰ ਸਾਖਸ਼ਾਤ ਭਗਵਾਨ ਬਣਾਉਂਦੇ ਹਾਂ ਜਾਂ ਥਾਪਦੇ ਹਾਂ। ਇਸ ਤਰ੍ਹਾਂ ਨਾਲ ਇਹ ਇਹਨਾਂ ਦਾ ਆਪਣੀ ਸ਼ਕਤੀ ਨਾਲ ਬਣਾਇਆ ਹੋਇਆ ਭਗਵਾਨ ਹੀ ਸਰਬ ਵਿਆਪੀ ਸਰਬ ਸ਼ਕਤੀਮਾਨ ਹੋ ਜਾਂਦਾ ਹੈ। ਇਹੀ ਗੱਲ ਸਤਿਗੁਰੂ ਜੀ ਇਨ੍ਹਾਂ ਤੁਕਾਂ ਵਿਚ

ਦੱਸ ਕੇ ਇਨ੍ਹਾਂ ਦੀ ਮਿੱਥ ਤੋੜਦੇ ਦਿਖਾਈ ਦਿੰਦੇ ਹਨ। ਉਹ ਇਨ੍ਹਾਂ ਲੋਕਾਂ ਨੂੰ ਉਪਦੇਸ਼ ਕਰਦੇ ਹਨ ਕਿ ਸਰਬ ਸ਼ਕਤੀਮਾਨ ਕਰਤਾ ਪੁਰਖੁ, ਸਰਬ ਵਿਆਪਕ ਪ੍ਰਮੇਸ਼ਰ ਨੂੰ, ਪ੍ਰਮੇਸ਼ਰ ਕਹਾਉਣ ਲਈ ਜਾਂ ਬਣਨ ਲਈ ਕਿਸੇ ਤੋਂ ਸਰਟੀਫੀਕੇਟ ਲੈਣ ਦੀ ਕੋਈ ਲੋੜ ਹੋਵੇ, ਇਹ ਗੱਲ ਅਕਲਮੰਦਾਂ ਦੀ ਸਮਝ ਵਿਚ ਆਉਣ ਵਾਲੀ ਨਹੀਂ ਜਾਪਦੀ। ਇਸੇ ਕਰਕੇ ਸਤਿਗੁਰੂ ਜੀ ਆਖਦੇ ਹਨ ਕਿ **ਉਹ ਸਾਰੇ ਬ੍ਰਹਮੰਡਾਂ ਦਾ ਮਾਲਿਕ, ਸ਼ਹਿਨਸ਼ਾਹਾਂ ਦਾ ਪਾਤਿਸ਼ਾਹ ਥਾਪਿਆ ਹੀ ਨਹੀਂ ਜਾ ਸਕਦਾ** ਕਿਉਂਕਿ ਉਹ ਮਾਇਆ-ਰਹਿਤ ਪ੍ਰਮੇਸ਼ਰ ਤਾਂ 'ਜੀਵ ਤੇ ਮਾਇਆ' ਦੋਨਾਂ ਰੂਪਾਂ ਵਿਚ ਆਪ ਹੀ ਵਿਆਪਕ ਹੈ। ਇਸ ਸਾਰੀ ਰਚਨਾ ਦਾ ਉਹ ਵਾਹਦ (ਇਕੱਲਾ) ਹੀ ਮਾਲਿਕ ਹੈ ਅਤੇ **ਨਾ ਹੀ ਉਸ ਨੂੰ ਕੋਈ ਬਣਾ ਸਕਦਾ ਹੈ।**ਪ੍ਰਮੇਸ਼ਰ ਤਾਂ ਸਦੀਵੀ ਹੈ, ਸਦਾ ਰਹਿਣ ਵਾਲਾ ਹੈ, ਸ੍ਰਿਸ਼ਟੀ ਉਸ ਨੇ ਬਣਾਈ ਹੈ। ਸ੍ਰਿਸ਼ਟੀ ਬਣਨ ਤੋਂ ਪਹਿਲਾਂ ਵੀ ਉਹ ਮੌਜੂਦ ਸੀ ਅਤੇ ਹੁਣ ਵੀ ਹੈ ਤੇ ਅੱਗੋਂ ਵੀ ਰਹੇਗਾ। ਉਸ ਨੂੰ ਭੀ ਬਣਾਉਣ ਦੀ ਗੱਲ ਕੋਈ ਕਰੇ ਜਾਂ ਉਸ ਨੂੰ ਬਣਾਉਣ ਦੀ ਲੋੜ ਪਵੇ ਜਿਹੜਾ ਉਸ ਦੇ ਆਪਣੇ ਅੰਦਰ ਭੀ ਮੌਜੂਦ ਹੋਵੇ ਫਿਰ ਉਸੇ ਨੂੰ ਬਣਾਉਣ ਜਾਂ ਘੜਨ ਦੀ ਗੱਲ ਸੋਚੇ ਤਾਂ ਉਸ ਆਦਮੀ ਦੀ ਬੁੱਧੀ ਦਾ ਅੰਦਾਜ਼ਾ ਲਗਾਉਣਾ ਕੋਈ ਔਖੀ ਗੱਲ ਨਹੀਂ।

**"ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ ਨਾਨਕ ਗਾਵੀਐ ਗੁਣੀ ਨਿਧਾਨੁ ॥"**

ਹੁਣ ਕਰਮਕਾਂਡੀਆਂ (ਅਵਤਾਰਵਾਦੀਆਂ) ਤੋਂ ਹਟ ਕੇ ਸਤਿਗੁਰੂ ਜੀ ਗੁਰਮਤਿ ਦੇ ਧਾਰਨੀਆਂ ਨੂੰ ਉਪਦੇਸ਼ ਕਰਦੇ ਹੋਏ ਕਹਿੰਦੇ ਹਨ "ਜਿਨਿ ਸੇਵਿਆ ਤਿਨਿ ਪਾਇਆ ਮਾਨੁ" ਕਿ ਉਸ ਨਿਰਾਕਾਰ ਨੂੰ ਜਿਸ ਨੇ ਸੇਵਿਆ ਹੈ ਭਾਵ ਨਿਰਾਕਾਰ ਦੀ ਸੇਵਾ ਕੀਤੀ ਹੈ ਜਿਹੜਾ ਕਿ ਮਨੁੱਖੀ ਮਨ ਦੇ ਅੰਦਰ ਮੌਜੂਦ ਹੈ **"ਮਨ ਮਹਿ ਆਪਿ, ਮਨ ਅਪੁਨੇ ਮਾਹਿ ॥"** (ਪੰਨਾ ੨੭੯) ਉਸ ਨਿਰਾਕਾਰ ਦੀ ਸੇਵਾ ਦੇ ਫਲ ਵਜੋਂ ਦਰਗਹ (ਪ੍ਰਲੋਕ) ਵਿਚ ਸਨਮਾਨ ਮਿਲਦਾ ਹੈ ਪਰ ਇਥੇ ਇਹ ਸ਼ੰਕਾ ਪੈਦਾ ਹੋਣਾ ਕੁਦਰਤੀ ਹੈ ਕਿ ਨਿਰਾਕਾਰ ਦੀ ਸੇਵਾ ਕਿਵੇਂ ਕੀਤੀ ਜਾ ਸਕਦੀ ਹੈ ? ਜਿਸ ਦਾ ਜਵਾਬ ਗੁਰਬਾਣੀ ਵਿਚੋਂ ਇਹ ਮਿਲਦਾ ਹੈ ਕਿ **"ਗੁਰ ਕੀ ਸੇਵਾ ਸ਼ਬਦੁ ਵੀਚਾਰੁ"॥** (੨੨੩)

ਇਸ ਦਾ ਅਰਥ ਇਹ ਹੈ ਕਿ ਸਤਿਗੁਰੂ ਜੀ ਆਪਣੀ ਸਭ ਤੋਂ ਉੱਤਮ ਸੇਵਾ ਕਰਨੀ ਇਸ ਗੱਲ ਨੂੰ ਮੰਨਦੇ ਹਨ ਕਿ ਗੁਰਸਿੱਖਾਂ ਨੂੰ ਜੋ ਪ੍ਰਾਠ ਪੜ੍ਹਾਇਆ ਜਾਂਦਾ ਹੈ ਭਾਵ ਜੋ ਸਿੱਖਿਆ ਸਤਿਗੁਰੂ ਜੀ ਉਨ੍ਹਾਂ ਨੂੰ ਦਿੰਦੇ ਹਨ ਉਹ ਉਸ ਤੇ ਗੰਭੀਰਤਾ ਨਾਲ ਵਿਚਾਰ ਕਰਦੇ ਰਹਿਣ। ਭਾਵ ਗੁਰਮਤਿ ਪ੍ਰਤੀ ਆਪਣੇਂ ਸਿੱਖ ਨੂੰ ਅਤਿ ਗੰਭੀਰ ਰਹਿਣ ਦੀ ਸ਼ਰਤ ਲਾਉਂਦੇ ਹਨ। ਕਿਉਂਕਿ ਉਹ ਜਾਣਦੇ ਹਨ ਕਿ ਗੁਰਸਿੱਖ ਦਾ ਭਲਾ, ਗੁਰਸਿੱਖ ਦਾ ਜੀਵਨ ਸਫਲਾ, ਕੇਵਲ ਗੁਰਮਤਿ ਦਾ ਧਾਰਨੀ ਹੋਣ ਨਾਲ ਹੀ ਸੰਭਵ ਹੈ ਜਿਸ ਦੇ ਸਫ਼ਲ ਕਰਨ ਦੀ ਜ਼ਿੰਮੇਵਾਰੀ ਸਿੱਖ ਬਣਨ ਤੋਂ ਬਾਅਦ ਉਸ ਦੇ ਸਤਿਗੁਰੂ ਦੀ ਹੁੰਦੀ ਹੈ। ਇਸ ਲਈ ਸਤਿਗੁਰੂ ਜੀ ਗੁਰਸਿੱਖ ਦੇ, ਗੁਰਮਤਿ ਤੋਂ ਉਦਾਸੀਨ ਹੋਣ ਉਪਰੰਤ ਕਿਸੇ ਵੀ ਲਾਲਚ ਰੂਪੀ ਸੇਵਾ ਤੋਂ ਖ਼ੁਸ਼ ਹੋ ਜਾਣ ਦੀ ਕਿਸੇ ਵੀ ਸੰਭਾਵਨਾ ਤੋਂ ਇਨਕਾਰ ਕਰਦੇ ਹਨ। ਗੁਰੂ ਦੇ ਬਚਨ ਤੋਂ ਪਛੜਿਆ ਹੋਇਆ ਗੁਰਸਿੱਖ, ਬੇਮੁਖ ਹੋ ਜਾਂਦਾ ਹੈ। ਭਾਵ ਗੁਰੂ ਦੀ

ਵਿਚਾਰਧਾਰਾ ਛੱਡ ਕੇ, ਮਨਮਤੀਆ ਬਣ ਜਾਂਦਾ ਹੈ। ਉਸ ਦਾ ਕਿਸੇ ਕਿਸਮ ਦਾ ਭੀ ਰਿਸ਼ਤਾ, ਗੁਰੂ ਨਾਲ ਰਹਿ ਜਾਂਦਾ ਹੋਵੇ, ਗੁਰਬਾਣੀ ਇਸ ਗੱਲ ਦੀ ਪੁਸ਼ਟੀ ਨਹੀਂ ਕਰਦੀ। ਸਾਰੀ ਵਿਚਾਰ ਦਾ ਭਾਵ ਇਹ ਹੈ ਕਿ ਸਤਿਗੁਰੂ ਜੀ ਆਪਣੇ ਬਿਰਦ (ਸੁਭਾਅ) ਪ੍ਰਤੀ ਕਿੰਨੇ ਗੰਭੀਰ ਦਿਖਾਈ ਦਿੰਦੇ ਹਨ, ਜਦੋਂ ਕਿ ਉਹ ਆਪਣੀ ਕਿਸੇ ਕਿਸਮ ਦੀ ਭੀ ਸੇਵਾ ਦੇ, ਲਾਲਚ ਤੋਂ ਉੱਪਰ ਉਠ ਕੇ ਗੁਰਸਿੱਖ ਨੂੰ ਗਲੇ ਲਾਉਣ ਦੇ ਕਿਤਨੇ ਇਛੁੱਕ ਅਤੇ ਉਤਸੁਕ ਹਨ। ਜਿਸ ਵਿਚ ਸਾਰਾ ਫਾਇਦਾ ਕੇਵਲ ਗੁਰਸਿੱਖ ਦਾ ਹੀ, ਉਹ ਕਰ ਰਹੇ ਮਲੂਮ ਹੁੰਦੇ ਹਨ। ਜਿਸ ਵਿਚ ਉਨ੍ਹਾਂ ਦਾ ਆਪਣਾ ਕੁਝ ਵੀ ਸੁਆਰਥ ਨਹੀਂ ਲਗਦਾ। ਕਿਉਂਕਿ ਇਸ ਸੇਵਾ (ਉਤਮ ਸੇਵਾ) ਦਾ ਫਲ ਗੁਰਸਿੱਖ ਨੂੰ ਜੰਮਣ-ਮਰਨ ਤੋਂ ਰਹਿਤ ਕਰ ਦੇਣ ਵਾਲਾ ਹੁੰਦਾ ਹੈ ਜਿਸ ਨੂੰ ਕਿ ਗੁਰਮਤਿ ਵਿਚ ਅਮੁੱਲ ਮੰਨਿਆ ਹੈ। ਐਸੀ ਅਮੋਲ ਵਸਤੂ ਸਤਿਗੁਰ ਦਾ ਸਿੱਖ, ਸਤਿਗੁਰੂ ਪਾਸੋਂ ਨਾ ਪ੍ਰਾਪਤ ਕਰ ਸਕੇ, ਐਸੀ ਗੱਲ ਸਤਿਗੁਰੂ ਜੀ ਨੂੰ ਕਿਵੇਂ ਚੰਗੀ ਲੱਗ ਸਕਦੀ ਹੈ ? ਇਸੇ ਲਈ ਗੁਰਬਾਣੀ ਵਿਚ ਗੁਰ ਸੇਵਾ ਦੀ ਗੱਲ ਉੱਤੇ ਵਾਰ-ਵਾਰ ਜ਼ੋਰ ਦਿੱਤਾ ਹੋਇਆ ਹੈ। ਗੁਰ ਸ਼ਬਦ ਵਿਚਾਰ ਤੋਂ ਉਤਮ ਕੰਮ, ਸਿੱਖ ਵਾਸਤੇ ਹੋਰ ਕੋਈ ਹੋਵੇ, ਐਸਾ ਗੁਰਮਤਿ ਨਹੀਂ ਦੱਸਦੀ ।ਇਸ ਉੱਤਮ ਕੰਮ (ਸ਼ਬਦ ਵੀਚਾਰ) ਨੂੰ ਹੀ ਸਿੱਖ ਨਾ ਕਰੇ, ਜਿਸ ਵਾਸਤੇ ਕਿ ਗੁਰਸਿੱਖ ਨੇ ਗੁਰੂ ਨਾਲ ਰਿਸ਼ਤਾ ਜੋੜਿਆ ਹੁੰਦਾ ਹੈ ਤਾਂ ਸਤਿਗੁਰੂ ਜੀ ਕਿਸ ਤਰ੍ਹਾਂ ਬਰਦਾਸ਼ਤ ਕਰ ਸਕਦੇ ਹਨ ? ਗੁਰੂ ਕਾ ਸਿੱਖ, ਸਿੱਖੀ ਵਿਚ ਕਮਜ਼ੋਰ ਹੋਵੇ ਜਾਂ ਰਹਿ ਜਾਵੇ ਇਸ ਗੱਲ ਦੀ ਜ਼ਿੰਮੇਵਾਰੀ ਸਤਿਗੁਰੂ ਜੀ ਆਪਣੇ ਉੱਪਰ ਸਮਝਦੇ ਹਨ।

ਉਪਰੋਕਤ ਪ੍ਰਸੰਗ ਦੇ ਅੰਤ ਵਿਚ **ਗੁਰੂ ਜੀ ਗੁਰਸਿੱਖ ਨੂੰ, ਗੁਣਾਂ ਦੇ ਖ਼ਜ਼ਾਨੇ ਗਿਆਨ ਸਰੂਪ, ਪਾਰਬ੍ਰਹਮ ਦੇ ਗੁਣ ਗਾਇਨ ਲਈ ਆਖਦੇ ਹਨ ਕਿਉਂਕਿ ਗੁਣ ਗਾਇਨ ਦੀ ਵਿਚਾਰ ਨਾਲ ਹੀ, ਮਨ ਵਿਚ ਗਿਆਨ ਦਾ ਪ੍ਰਗਾਸ ਉਪਜੇਗਾ** ਜਿਸ ਨਾਲ ਅਗਿਆਨਤਾ ਦਾ ਅੰਧੇਰਾ (ਭਰਮ) ਕੱਟਿਆ ਜਾਵੇਗਾ ਅਤੇ ਇਹ ਜੀਵ ਨਿਰਾਕਾਰ ਵਿਚ ਅਲੋਪ ਹੋ ਜਾਵੇਗਾ। ਜਿਸ ਗੁਣ ਗਾਇਨ ਦਾ ਇਤਨਾ ਮਹਾਨ ਫਲ ਹੋਵੇ ਤਾਂ ਉਹ ਗੁਣ ਗਾਇਨ ਦਾ ਕੰਮ ਸਭ ਤੋਂ ਪਹਿਲਾਂ ਸਿੱਖ ਕਰੇ। ਇਹੀ ਸਤਿਗੁਰੂ ਨੂੰ ਚੰਗਾ ਲਗਦਾ ਹੈ ਤੇ ਪ੍ਰਸੰਨਤਾ ਦੇਣ ਵਾਲਾ ਹੈ।

**"ਗਾਵੀਐ ਸੁਣੀਐ ਮਨਿ ਰਖੀਐ ਭਾਉ ॥"**

ਹੁਣ ਸਤਿਗੁਰੂ ਜੀ ਜਦ ਸਿੱਖ ਨੂੰ ਪ੍ਰਮੇਸ਼ਰ ਦੇ ਗੁਣ ਗਾਇਨ ਲਈ ਪ੍ਰੇਰਦੇ ਹਨ ਤਾਂ ਉਥੇ ਨਾਲ ਹੀ ਗੁਰਸਿੱਖ ਨੂੰ ਗੁਣ ਗਾਇਨ ਦੀ ਵਿਧੀ ਭੀ ਦੱਸਦੇ ਹਨ। ਕਿ **ਗੁਰਬਾਣੀ ਚਾਹੇ ਸਿੱਖ ਗਾਵੇ (ਪੜ੍ਹਹਿ) ਅਥਵਾ ਸੁਣੇ, ਇਸ ਵਿਚ ਭਰਮ ਕਰਨ ਦੀ ਕੋਈ ਲੋੜ ਨਹੀਂ, ਲੇਕਿਨ ਨਾਲ ਸ਼ਰਤ ਅਤਿ ਜ਼ਰੂਰੀ ਇਹ ਹੈ ਕਿ ਗੁਰਸਿੱਖ ਜੋ ਪੜ੍ਹਹਿ ਜਾਂ ਸੁਣੇ ਉਸ ਨਾਲ ਪ੍ਰੇਮ ਕਰੇ** ਕਿਉਂਕਿ ਜਿਸ ਚੀਜ਼ ਨਾਲ ਮਨ ਪ੍ਰੇਮ ਕਰਦਾ ਹੈ, ਉਹ ਚੀਜ਼ ਹੀ ਮਨ ਦੇ ਅੰਦਰ ਪ੍ਰਵੇਸ਼ ਕਰ ਸਕਦੀ ਹੈ। ਜਿੰਨਾ ਚਿਰ ਗੁਰਸਿੱਖ, ਗੁਰੂ ਕੇ ਉਪਦੇਸ਼ ਨਾਲ, ਗੁਰੂ ਕੀ ਸਿੱਖਿਆ ਨਾਲ ਪ੍ਰੇਮ ਨਹੀਂ ਕਰਦਾ, ਇਸਨੂੰ ਅਮੋਲਕ ਵਸਤੂ ਨਹੀਂ ਸਮਝਦਾ, ਉਤਨਾ ਚਿਰ

ਗੁਰਬਾਣੀ ਦਾ ਮਨ ਉੱਪਰ ਕਿਸੇ ਤਰ੍ਹਾਂ ਦਾ ਭੀ ਪ੍ਰਭਾਵ ਪੈਣਾ ਮੁਸ਼ਕਲ ਹੈ। ਜਦੋਂ ਤਕ ਗੁਰੂ ਕਾ ਬਚਨ, ਇਸ ਮਨੁੱਖੀ ਮਨ ਦੇ ਅੰਦਰ ਨਹੀਂ ਵੱਸਦਾ ਜਾਂ ਇੰਝ ਕਹਿ ਲਵੋ ਕਿ ਗੁਰਸਿੱਖ ਦਾ ਮਨ ਗੁਰੂ ਕੀ ਸਿੱਖਿਆ ਨੂੰ ਨਹੀਂ ਕਬੂਲਦਾ, ਉਦੋਂ ਤਕ ਗੁਰਬਾਣੀ ਦਾ ਬਹੁਤਾ ਅਸਰ ਮਨ ਉੱਤੇ ਨਹੀਂ ਪੈ ਸਕਦਾ। ਇਸੇ ਕਰਕੇ ਇਥੇ ਸਤਿਗੁਰੂ ਜੀ ਗਾਉਣ ਦੀ ਜਾਂ ਸੁਣਨ ਦੀ ਮਹੱਤਤਾ ਨੂੰ ਉਸ ਦੇ ਪ੍ਰੇਮ ਕਰਨ ਨਾਲ ਸੰਬੰਧਤ ਕਰਦੇ ਹਨ। ਉਹ ਭਲੀ ਭਾਂਤੀ ਜਾਣਦੇ ਹਨ ਕਿ ਭਾਉ ਤੋਂ ਬਿਨਾਂ ਭਗਤੀ ਪਖੰਡ ਤੋਂ ਜ਼ਿਆਦਾ ਹੋਰ ਕੁਝ ਨਹੀਂ ਹੁੰਦੀ ਜਾਂ ਇਉਂ ਕਹਿ ਲਵੋ ਕਿ ਦਿਖਾਵਾ ਮਾਤਰ ਹੀ ਹੁੰਦੀ ਹੈ। ਇਹ ਤਾਂ ਸਗੋਂ ਆਪਣੇ ਆਪ ਨੂੰ ਧੋਖੇ ਵਿਚ ਰੱਖਣ ਵਾਲੀ ਗੱਲ ਹੀ ਹੈ, ਭਗਤੀ ਕਰਨ ਦਾ ਭਰਮ ਪਾਲਣ ਵਾਲੀ ਗੱਲ ਹੀ ਹੈ। ਜਿਸ ਨਾਲ ਅਗਿਆਨਤਾ ਦਾ ਅੰਧੇਰਾ ਤਾਂ ਵਧ ਸਕਦਾ ਹੈ ਪਰ ਕੋਈ ਕਿਸੇ ਗਿਆਨ ਦੀ ਕਿਰਨ ਦੇ ਦਰਸ਼ਨ ਹੋਣ ਦਾ ਖ਼ਿਆਲ ਬੇਹੂਦਾ ਜਿਹੀ ਗੱਲ ਲਗਦੀ ਹੈ।

**"ਦੁਖੁ ਪਰਹਰਿ, ਸੁਖੁ ਘਰਿ ਲੈ ਜਾਇ॥"**

ਗੁਰੂ ਦੇ ਬਚਨਾਂ ਪ੍ਰਤੀ ਸਿੱਖ ਦੇ ਮਨ ਵਿਚ ਭਾਉ (ਪ੍ਰੇਮ) ਪੈਦਾ ਹੋਣ ਤੇ ਜ਼ੋਰ ਦੇਣ ਦਾ ਕਾਰਣ ਇਸੇ ਪੰਕਤੀ ਤੋਂ ਸਮਝ ਵਿਚ ਆ ਜਾਂਦਾ ਹੈ ਕਿਉਂਕਿ **ਗੁਰੂ ਦੀ ਸਿੱਖਿਆ ਗ੍ਰਹਿਣ ਕਰਨ ਨਾਲ ਸਿੱਖ ਦੇ ਸਾਰੇ ਦੁੱਖ ਕੱਟੇ ਜਾਂਦੇ ਹਨ**। ਉਹ ਭਵ ਸਾਗਰ ਵਿਚੋਂ ਨਿਕਲ ਕੇ ਸੁਖ ਸਾਗਰ "**ਸਰਬ ਸੁਖਾ ਨਿਧਿ ਚਰਣ ਹਰਿ**" (ਪੰਨਾ ੧੩੬) ਵਿਚ ਜਾ ਸਮਾਉਂਦਾ ਹੈ ਅਤੇ ਜੀਵਨ ਮੁਕਤਿ ਅਵਸਥਾ ਪ੍ਰਾਪਤ ਕਰ ਲੈਂਦਾ ਹੈ। ਜੇ ਕੇਵਲ ਗੁਰੂ ਦੀ ਸਿੱਖਿਆ ਨਾਲ, ਪ੍ਰੇਮ ਕਰਨ ਕਰਕੇ ਜਾਂ ਇੰਝ ਕਹਿ ਲਵੋ ਕਿ ਸਿੱਖਿਆ ਪ੍ਰੇਮ ਨਾਲ ਗ੍ਰਹਿਣ ਕਰਨ ਨਾਲ, ਏਡਾ ਵੱਡਾ ਹਉਮੈ ਰੋਗ ਕੱਟਿਆ ਜਾਂਦਾ ਹੋਵੇ, ਤਾਂ ਫਿਰ ਗੁਰਸਿੱਖ ਗੁਰੂ ਦੀ ਮਤਿ (ਸਿੱਖਿਆ) ਨਾਲ ਪ੍ਰੇਮ ਨਾ ਕਰੇ, ਸਿੱਖਿਆ ਤੇ ਧਿਆਨ ਨਾ ਦੇਵੇ, ਗੁਰ ਸਿੱਖਿਆ ਦੀ ਵੀਚਾਰ ਆਪਣੇ ਮਨ ਵਿਚ ਧਾਰਨ ਨਾ ਕਰੇ, ਇਸ ਦਾ ਕੋਈ ਕਾਰਨ ਸਮਝ ਆਉਣ ਵਾਲਾ ਨਹੀਂ ਦਿੱਸਦਾ। ਇਸ ਨੂੰ ਤਾਂ ਗੁਰਸਿੱਖ ਦੇ ਮੰਦੇ ਭਾਗ ਹੀ ਸਮਝਿਆ ਜਾ ਸਕਦਾ ਹੈ।

**"ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥"**

ਜਿਨ੍ਹਾਂ ਲੋਕਾਂ ਨੂੰ ਉਸ ਵੇਲੇ ਸਤਿਗੁਰੂ ਜੀ ਉਪਦੇਸ਼ ਕਰ ਰਹੇ ਸਨ ਉਹ ਪਹਿਲਾਂ ਜ਼ਿਆਦਾ ਕਰਕੇ ਸਿਧ ਮਤਿ ਤੋਂ ਪ੍ਰਭਾਵਿਤ ਸਨ। ਸਿਧ ਮਤਿ ਵਿਚ ਨਾਦ ਭਾਵ ਸ਼ਬਦ ਤੋਂ ਗਿਆਨ ਪ੍ਰਾਪਤ ਹੋਣ ਦੀ ਗੱਲ ਨੂੰ ਪ੍ਰਵਾਨਿਆ ਗਿਆ ਹੈ। ਸਿਧ ਇਹ ਤਾਂ ਮੰਨਦੇ ਹਨ ਕਿ ਸ਼ਬਦ ਤੋਂ ਹੀ ਗਿਆਨ ਹੋ ਸਕਦਾ ਹੈ ਪਰ ਸ਼ਬਦ ਦੇ ਅਰਥ ਸਮਝਣ ਵਿਚ ਉਹ ਟਪਲਾ ਖਾ ਗਏ ਹਨ। ਇਸ ਨਾਦ ਨੂੰ ਜਾਂ ਸ਼ਬਦ ਨੂੰ ਸ਼ਾਸਤ੍ਰਾਂ ਵਿਚ ਅਕਾਸ਼ ਬਾਣੀ ਭੀ ਕਿਹਾ ਗਿਆ ਹੈ ਪਰ ਇਹ ਬਾਣੀ ਨਿਰਾਕਾਰ ਦੀ ਭਾਸ਼ਾ ਹੋਣ ਕਰਕੇ ਕੰਨਾਂ ਨਾਲ ਸੁਣੀ ਨਹੀਂ ਜਾ ਸਕਦੀ, ਕਿਉਂਕਿ ਇਹ ਸ਼ਬਦ ਮਾਇਆ ਮੁਕਤ ਹੁੰਦਾ ਹੈ। ਕਿਸੇ ਹਵਾ ਦੇ ਸਹਾਰੇ

ਬੋਲਿਆ ਜਾਂ ਪੈਦਾ ਕੀਤਾ ਹੋਇਆ ਨਹੀਂ ਹੁੰਦਾ, ਇਹ ਸ਼ਬਦ ਧੁਰ ਕੀ ਬਾਣੀ ਮਾਇਆ ਤੋਂ ਪਰ੍ਹੇ ਨਿਰਾਕਾਰੀ ਹੈ, ਜਿਥੇ ਨਾ ਪਵਣ ਹੈ ਨਾ ਧਰਤੀ ਹੈ, ਨਾ ਅਕਾਸ਼ ਹੈ। ਅਕਾਸ਼ ਤੱਤ ਤਾਂ ਕੇਵਲ ਮਾਇਆ ਸਾਗਰ ਤੱਕ ਹੀ ਸੀਮਤ (ਮਹਿਦੂਦ) ਹੈ। ਹਉਮੈ ਸੰਜੁਗਤ ਮਨ, ਇਸ ਦੇ ਅੰਦਰ ਹੀ ਰਹਿ ਸਕਦਾ ਹੈ। ਇਸੇ ਦਾ ਨਾਉਂ ਭਵਸਾਗਰ ਜਾਂ ਦੁੱਖ ਸਾਗਰ ਹੈ।

ਅਸੀਂ ਗੱਲ ਨਾਦ ਦੀ ਤੇ ਨਾਦ ਅੰਦਰਲੇ ਵੇਦ (ਗਿਆਨ) ਦੀ ਕਰ ਰਹੇ ਸੀ। ਪਿਛਲੇ ਸਮੇਂ ਤੋਂ ਹੀ ਪ੍ਰਮੇਸ਼ਰ ਨੂੰ ਗਿਆਨ ਸਰੂਪ ਮੰਨਿਆ ਜਾਂਦਾ ਰਿਹਾ ਹੈ। ਜਿਸਦੀ ਜਾਣਕਾਰੀ ਜਾਂ ਇਉਂ ਕਹਿ ਲਵੋ ਕਿ ਉਹ ਆਪਣੀ ਜਾਣਕਾਰੀ ਭਾਵ ਆਪਣਾ ਗਿਆਨ ਆਪਣੇ ਨਾਦ ਰੂਪੀ ਉਪਦੇਸ਼ ਰਾਹੀਂ (ਸ਼ਬਦ ਰਾਹੀਂ) ਆਪ ਹੀ ਜੀਵਾਂ ਨੂੰ ਸਮੇਂ-ਸਮੇਂ ਸਿਰ ਦਿੰਦਾ ਰਿਹਾ ਹੈ। ਇਹ ਨਿਰਾਕਾਰੀ ਸ਼ਬਦ, ਸਰਬ ਵਿਆਪਕ, ਹਰ ਵੇਲੇ ਚਲਦਾ ਰਹਿੰਦਾ ਹੈ। ਇਸੇ ਲਈ ਇਸ ਨੂੰ 'ਅਨਹਦ ਸ਼ਬਦ' ਕਿਹਾ ਗਿਆ ਹੈ। ਇਹ ਮਨੁੱਖੀ ਮਨ ਵਿਚ ਸੰਕੇਤਕ ਗਿਆਨ ਰੂਪ ਹੈ। ਕੰਨਾਂ ਨਾਲ ਇਹ ਸੁਣਿਆ ਨਹੀਂ ਜਾ ਸਕਦਾ।

ਜੀਵ ਨੂੰ ਦੇਹੀ ਵਿਚ (ਸਰੀਰ ਵਿਚ), ਸੁਪਨ ਅਵਸਥਾ ਵਿਚ ਸੁੱਤਾ ਹੋਇਆ, ਬਾਣੀ ਵਿਚ ਮੰਨਿਆ ਗਿਆ ਹੈ ਅਤੇ ਉਸੇ ਜਗ੍ਹਾ ਇਹ ਨਾਦ ਵੀ, ਸ਼ਬਦ ਵੀ, ਲਗਾਤਾਰ ਪ੍ਰਗਟ ਰੂਪ ਵਿਚ ਵੱਜਦਾ ਰਹਿੰਦਾ ਹੈ। ਪਰ ਸੁੱਤਾ ਹੋਇਆ ਹੋਣ ਕਰਕੇ ਜੀਵ ਇਸ ਨੂੰ ਸੁਣ ਨਹੀਂ ਸਕਦਾ, ਜੈਸਾ ਕਿ ਗੁਰਬਾਣੀ ਵਿਚ ਫ਼ੁਰਮਾਨ ਹੈ,

**"ਨਉ ਨਿਧਿ ਅੰਮ੍ਰਿਤੁ, ਪ੍ਰਭ ਕਾ ਨਾਮੁ॥ ਦੇਹੀ ਮਹਿ, ਇਸ ਕਾ ਬਿਸ੍ਰਾਮੁ॥ ਸੁੰਨ ਸਮਾਧਿ, ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥"** (ਪੰਨਾ ੨੯੩)

ਇਸੇ ਲਈ ਗੁਰਮਤਿ ਵਿਚ ਜੀਵ ਦੇ ਜਾਗਣ ਦੀ ਗੱਲ ਕੀਤੀ ਗਈ ਹੈ, ਕਿਉਂਕਿ ਸਤਿਗੁਰੂ ਜੀ ਨੂੰ ਦਿਖ ਰਿਹਾ ਹੈ ਕਿ ਪ੍ਰਮੇਸ਼ਰ ਨੇ ਜੀਵਾਂ ਨੂੰ ਦੇਹਾਂ ਵਿਚ ਅਗਿਆਨਤਾ ਦੀ ਨੀਂਦ ਵਿਚ ਸੁਲਾ ਰੱਖਿਆ ਹੈ। ਦੂਸਰੇ ਪਾਸੇ ਆਪਣਾ ਗਿਆਨ ਸਰੂਪੀ ਨਾਦ ਵੀ ਉਸਦੇ ਸਿਰਹਾਣੇ ਹੀ ਵੱਜਦਾ ਕਰ ਰੱਖਿਆ ਹੈ ਜਿਸ ਨਾਲ ਗੁਰੂ ਜੀ ਵਿਸਮਾਦ ਦਾ ਪ੍ਰਗਟਾਵਾ ਕਰਨ ਤੋਂ ਸਿਵਾ, ਕੁਛ ਦਖਲ ਦੇਣ ਵਿਚ ਆਪਣੇ ਆਪ ਨੂੰ ਅਸਮਰੱਥ ਦੇਖ ਰਹੇ ਹਨ। ਕਿਉਂਕਿ ਉਹ ਦੇਖ ਰਹੇ ਹਨ ਕਿ ਇਨ੍ਹਾਂ ਜੀਵਾਂ ਨੂੰ, ਜਗਾ ਕੇਵਲ ਉਹ ਆਪ ਹੀ ਸਕਦਾ ਹੈ, ਜਿਸਨੇ ਇਨ੍ਹਾਂ ਨੂੰ ਦੁਰਮਤਿ ਰੂਪੀ ਮਦ (ਸ਼ਰਾਬ) ਪਿਲਾ ਕੇ ਬੇਹੋਸ਼ ਕਰ ਛੱਡਿਆ ਹੈ। ਫ਼ੁਰਮਾਨ ਹੈ,

**"ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥"** (ਪੰਨਾ ੯੨੦)

ਪਰ ਇਸ ਤੋਂ ਉਲਟ ਜੋਗੀਆਂ ਨੇ, ਸਮਾਧੀਆਂ ਵਿਚ, ਕਈ ਕਿਸਮ ਦੀਆਂ ਆਵਾਜ਼ਾਂ ਕੰਨਾਂ ਰਾਹੀਂ ਸੁਣਨੀਆਂ ਸ਼ੁਰੂ ਕਰ ਦਿੱਤੀਆਂ ਜੋ ਕਿ ਮਾਇਆ ਰੂਪ ਤੋਂ ਜ਼ਿਆਦਾ ਕੁਝ ਵੀ ਨਹੀਂ ਸਨ। ਨਾ ਹੀ ਉਨ੍ਹਾਂ ਵਿਚੋਂ ਕੋਈ ਗਿਆਨ ਦੀ ਗੱਲ ਪੱਲੇ ਪੈਣ ਵਾਲੀ ਹੁੰਦੀ ਸੀ। ਇਸੇ ਲਈ ਉਨ੍ਹਾਂ ਜੋਗੀਆਂ ਨੂੰ ਉਪਦੇਸ਼ ਕਰਦੇ ਹੋਏ, ਸਤਿਗੁਰੂ ਜੀ ਆਖ ਰਹੇ ਹਨ,

ਕਿ ਨਾਦ ਜੇ ਕਿਸੇ ਨੇ ਸੁਣਨਾ ਹੋਵੇ, ਇਨ੍ਹਾਂ ਸਰੀਰ ਦੇ ਕੰਨਾਂ ਨਾਲ ਅਤੇ ਜੇ ਕੋਈ ਇੱਛਾ ਰੱਖਦਾ ਹੋਵੇ, ਜਾਨਣ ਦੀ, ਨਾਦ ਵਿਚਲਾ ਪ੍ਰਮੇਸ਼ਰ ਸਰੂਪ ਗਿਆਨ, ਤਾਂ ਉਸਨੂੰ ਕਿਸੇ ਗੁਰਮੁਖ ਦੀ ਲੋੜ ਪਵੇਗੀ, **ਕਿਉਂਕਿ ਗੁਰਮੁਖ ਦੇ ਮਨ ਵਿਚ ਪ੍ਰਮੇਸ਼ਰ ਆਪ ਨਿਵਾਸ ਕਰੀ ਬੈਠਾ ਹੁੰਦਾ ਹੈ। ਇਸ ਲਈ ਗੁਰਮੁਖ ਦੇ ਵਿਚ ਉਹ ਆਪ ਹੀ ਆਪਣੇ ਨਿਰਾਕਾਰੀ ਨਾਦ ਨੂੰ ਬੋਲ ਕੇ, ਸਾਕਾਰ ਰੂਪ ਵਿਚ ਪ੍ਰਗਟ ਕਰ ਰਿਹਾ ਹੁੰਦਾ ਹੈ,** ਜੋ ਕਿ ਕੰਨਾਂ ਨਾਲ ਸੁਣਿਆ ਜਾ ਸਕਦਾ ਹੈ। ਉਨ੍ਹਾਂ ਦੇ ਕਹਿਣ ਤੋਂ ਭਾਵ ਇਹ ਸੀ ਕਿ ਗੁਰਮੁਖਾਂ ਦੁਆਰਾ ਉਚਾਰਣ ਕੀਤੀ ਹੋਈ, ਇਹ ਬਾਣੀ ਹੀ ਨਾਦ ਰੂਪ ਹੈ ਅਤੇ ਇਸ ਵਿਚਲਾ ਗਿਆਨ ਪ੍ਰਾਪਤ ਕਰਨਾ ਹੀ, ਜੀਵਨ ਮੁਕਤ ਅਵਸਥਾ ਨੂੰ ਪ੍ਰਾਪਤ ਕਰਨਾ ਹੈ ਜੋ ਕਿ ਇਸ ਉਪਦੇਸ਼ ਰੂਪੀ ਬਾਣੀ ਦੇ ਵਿਚਾਰਨ ਨਾਲ, ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਫ਼ੁਰਮਾਨ ਹੈ, "**ਬਾਣੀ ਬਿਰਲਉ ਬੀਚਾਰਸੀ, ਜੇ ਕੋ, ਗੁਰਮੁਖਿ ਹੋਇ॥ ਇਹ ਬਾਣੀ ਮਹਾਂ ਪੁਰਖ ਕੀ, ਨਿਜ ਘਰਿ ਵਾਸਾ ਹੋਇ॥** (ਪੰਨਾ ੯੩੫)

**ਅਤੇ "ਧਨੁ ਧਨੁ ਭਾਗ ਤਿਨਾ ਸੰਤ ਜਨਾਂ, ਜੋ ਹਰਿ ਜਸੁ ਸ੍ਰਵਣੀ ਸੁਣਤਿਆ"॥**(ਪੰਨਾ **੬੪੯**) ਸੋਰਠ ਕੀ ਵਾਰ ਮਹਲਾ ਚਉਥਾ ਵਿਚ ਉਪਰੋਕਤ ਫ਼ੁਰਮਾਨ ਦਰਜ ਹੈ, ਜਿਸਦਾ ਸਾਫ਼ ਅਰਥ ਇਹ ਹੈ ਕਿ ਸਤਿਗੁਰੂ ਜੀ ਉਨ੍ਹਾਂ ਸੰਤਾਂ ਨੂੰ ਜਿਹੜੇ ਕੰਨਾਂ ਨਾਲ ਕੋਈ ਮਾਇਆ ਰੂਪੀ ਧੁਨਾਂ, ਸੁਣਨ ਦੇ ਆਦੀ ਸਨ ਤੇ ਇਹਨਾਂ ਧੁਨਾਂ ਨੂੰ ਹੀ ਨਾਦ ਸਮਝ ਕੇ ਡੀਂਗਾਂ ਮਾਰਦੇ ਸਨ, ਨੂੰ ਉਪਦੇਸ਼ ਕਰਦੇ ਆਖਦੇ ਹਨ ਕਿ ਇਸ ਬਣਾਉਟੀ ਮਾਇਆ ਰੂਪੀ ਨਾਦ ਨੂੰ ਤਿਆਗ ਕੇ ਜਿਹੜੇ ਸੰਤ ਇਸ ਪ੍ਰਗਟ ਰੂਪ ਰੱਬੀ ਬਾਣੀ ਅਨਹਦ ਨਾਦ ਨੂੰ ਸੁਣਨਗੇ ਉਹਨਾਂ ਦੇ ਧੰਨ ਭਾਗ ਹੋ ਜਾਣਗੇ, ਉਹ ਇਸ ਨਾਦ ਵਿਚਲਾ ਤੱਤ ਗਿਆਨ ਪ੍ਰਾਪਤ ਕਰਕੇ ਤੱਤ ਰੂਪ ਹੋ ਜਾਣਗੇ ਅਤੇ ਉਸ ਪਰਮ ਪੁਰਖ ਪ੍ਰਮਤੱਤ ਵਿਚ ਜਿਉਂਦੇ ਜੀ ਅਭੇਦ ਹੋ ਜਾਣਗੇ।

## "ਗੁਰ ਈਸ਼ਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥"

ਗੁਰਮਤ ਅਨੁਸਾਰ ਸਰੀਰ ਧਾਰਨ ਕਰਨ ਵਾਲਾ ਚਾਹੇ ਕੋਈ ਵੀ ਹੋਵੇ ਉਸਨੂੰ ਨਿਰਾਕਾਰ ਦੀ ਬਰਾਬਰੀ ਨਹੀਂ ਦਿੱਤੀ ਜਾ ਸਕਦੀ, ਕਿਉਂਕਿ ਉਹ ਸਰਬਵਿਆਪੀ, ਸਰਬ ਸ਼ਕਤੀਮਾਨ, ਅਜੂਨੀ, ਅਵਨਾਸ਼ੀ, ਆਦਿ ਗੁਣਾਂ ਦਾ ਧਾਰਨੀ ਨਹੀਂ ਹੁੰਦਾ। ਗੁਰਮਤਿ ਦੀ ਦ੍ਰਿਸ਼ਟੀ ਭੇਦ ਭਾਵ ਤੋਂ ਰਹਿਤ ਸੱਚ ਸਰੂਪਣੀ ਵਿਵੇਕ ਬੁਧ ਰੂਪੀ ਦ੍ਰਿਸ਼ਟੀ ਹੈ। ਇਹ ਦ੍ਰਿਸ਼ਟੀ ਕਿਸੇ ਨੂੰ ਝੂਠੀ ਮਾਣ ਵਡਿਆਈ ਦੇ ਕੇ ਉਸਦੇ ਭਰਮ ਨੂੰ ਹੋਰ ਗਾੜ੍ਹਾ ਕਰਨ ਵਾਲੀ ਦ੍ਰਿਸ਼ਟੀ ਨਹੀਂ ਹੈ ਇਹ ਤਾਂ ਸਗੋਂ ਭਰਮ ਦਾ ਨਾਸ ਕਰਕੇ ਗਿਆਨ ਪ੍ਰਗਾਸ ਕਰਨ ਹਾਰੀ ਦ੍ਰਿਸ਼ਟੀ ਹੈ। ਉਹ ਲੋਕ ਜਿਨ੍ਹਾਂ ਨੂੰ ਸਤਿਗੁਰੂ ਜੀ ਉਪਦੇਸ਼ ਦੇ ਰਹੇ ਹਨ, ਅਨੇਕ ਤਰ੍ਹਾਂ ਦੇ ਭਰਮ ਗਿਆਨਾਂ ਦੇ ਅੰਧਕਾਰ ਵਿਚ ਭਟਕੇ ਹੋਏ ਦਿਖਾਈ ਦੇ ਰਹੇ ਹਨ। ਉਹ ਆਦਮੀ ਨੂੰ ਹੀ ਪ੍ਰਮੇਸ਼ਰ ਮੰਨ ਕੇ ਪੂਜਣ ਲੱਗ ਪਏ ਹਨ। ਉਹਨਾਂ ਦੇ ਅਖੌਤੀ ਗੁਰੂਆਂ ਭਰਮ ਗਿਆਨੀਆਂ ਨੇ ਪ੍ਰਮੇਸ਼ਰ ਦੀ ਸੱਤਾ ਨੂੰ ਆਦਮੀ ਤੱਕ ਹੀ ਸੀਮਤ ਕਰਕੇ ਰੱਖ ਦਿੱਤਾ ਹੈ। ਉਪਰੋਕਤ ਪੰਕਤੀ ਵਿਚ ਸਤਿਗੁਰੂ ਜੀ ਉਹਨਾਂ ਦਾ ਇਹੀ ਭਰਮ ਆਪਣੇ ਉਪਦੇਸ਼

ਰਾਹੀਂ ਤੋੜ ਰਹੇ ਹਨ। ਉਹਨਾਂ ਦਾ ਕਹਿਣਾ ਇਹ ਹੈ ਕਿ ਗੁਰ ਈਸ਼ਰੁ ਭਾਵ ਵਿਸ਼ਨੂੰ, ਗੁਰ ਗੋਰਖੁ ਭਾਵ ਗੋਰਖੁ ਨਾਥ ਅਤੇ ਗੁਰ ਬਰਮਾ ਅਸਲ ਵਿਚ ਤਾਂ ਨਿਰਾਕਾਰ ਦੇ ਹੀ ਨਾਮ ਹਨ। ਪਰ ਬਾਅਦ ਵਿਚ ਇਹ ਨਾਮ ਆਦਮੀਆਂ ਦੇ ਪ੍ਰਥਾਇ ਵੀ ਵਰਤੇ ਜਾਣ ਲੱਗ ਪਏ। ਪਰ ਆਦਮੀ ਤਾਂ ਦੇਹਧਾਰੀ ਹੋਣ ਕਰਕੇ ਨਾ ਅਜੂਨੀ ਹੀ ਹੈ ਅਤੇ ਨਾ ਅਵਨਾਸ਼ੀ ਹੀ। ਨਿਰਾਕਾਰ ਦੇ ਮੂਲ 8 ਗੁਣਾਂ ਵਿਚੋਂ ਇਹਨਾਂ ਕੋਲ ਕੋਈ ਵੀ ਗੁਣ ਨਹੀਂ ਹੈ। ਇਸ ਲਈ ਉਪਰੋਕਤ ਤਿੰਨੇ ਵਿਅਕਤੀ ਈਸਰ, ਗੋਰਖੁ ਤੇ ਬਰਮਾ ਪ੍ਰਮੇਸ਼ਰ ਦੀ ਬਰਾਬਰੀ ਨਹੀਂ ਕਰ ਸਕਦੇ, ਪਰ ਕੁਛ ਸਿਆਣੇ ਹੋਣ ਕਰਕੇ ਭਾਵ ਆਮ ਲੋਕਾਂ ਨਾਲੋਂ ਜ਼ਿਆਦਾ ਗਿਆਨ ਰੱਖਣ ਕਰਕੇ ਇਹਨਾਂ ਨੂੰ ਉਪਦੇਸ਼ਕ (ਗੁਰੂ) ਤਾਂ ਕਿਹਾ ਜਾ ਸਕਦਾ ਹੈ ਪਰ ਪ੍ਰਮੇਸ਼ਰ ਨਹੀਂ।

ਇਥੇ ਇਕ ਵਰਨਣ ਯੋਗ ਗੱਲ ਇਹ ਵੀ ਹੈ ਕਿ ਸਤਿਗੁਰੂ ਜੀ ਇਸ ਪੰਕਤੀ ਵਿਚ ਸ਼ਿਵਜੀ ਦਾ ਨਾਉਂ ਜਾਣ ਬੁੱਝ ਕੇ ਨਹੀਂ ਵਰਤ ਰਹੇ। ਇਸ ਦੇ ਦੋ ਕਾਰਨ ਜਾਪਦੇ ਹਨ। ਪਹਿਲਾ ਤਾਂ ਇਹ ਕਿ ਸਤਿਗੁਰੂ ਜੀ ਦੀ ਕਿਸੇ ਵੀ ਜਗ੍ਹਾ ਕਿਸੇ ਸ਼ਿਵ ਭਗਤ ਨਾਲ ਜੇ ਚਰਚਾ ਹੋਈ ਹੈ ਤਾਂ ਉਹ ਗੋਰਖੁ ਰੂਪ ਜਾਂ ਉਸਦੇ ਚੇਲਿਆਂ ਨਾਲ ਹੀ ਹੋਈ ਹੈ ਜੈਸਾ ਕਿ ਗੁਰਬਾਣੀ ਵਿਚ ਸੰਕੇਤ ਮਿਲਦਾ ਹੈ।

ਦੂਸਰਾ ਕਾਰਨ ਇਹ ਹੈ ਕਿ ਇਸ ਪੰਕਤੀ ਵਿਚ ਸਤਿਗੁਰੂ ਜੀ ਪਾਰਬਤੀ ਮਾਈ ਦਾ ਵੀ ਨਾਉਂ ਲਿਖਦੇ ਹਨ। ਹਿੰਦੂ ਮੱਤ ਵਾਲੇ ਪਾਰਬਤੀ ਨੂੰ ਸ਼ਿਵ ਜੀ ਦੀ ਪਤਨੀ ਵਜੋਂ ਨਾ ਸਮਝ ਲੈਣ ਇਸ ਕਰਕੇ ਸਤਿਗੁਰੂ ਜੀ ਨੇ ਇਸ ਜਗ੍ਹਾ ਪਾਰਬਤੀ ਦੇ ਨਾਲ ਸ਼ਿਵਜੀ ਦਾ ਨਾਉਂ ਵਰਤਣ ਤੋਂ ਜਾਣ ਬੁੱਝ ਕੇ ਗੁਰੇਜ਼ ਕੀਤਾ ਤਾਂ ਕਿ ਅਰਥ ਕਰਨ ਵੇਲੇ ਸਿੱਖ ਕਿਸੇ ਭਰਮ ਦਾ ਸ਼ਿਕਾਰ ਨਾ ਹੋ ਜਾਣ, ਪਰ ਫਿਰ ਵੀ ਟੀਕਾਕਾਰਾਂ ਨੇ ਇਸ ਗੱਲ ਨੂੰ ਘੱਟ ਹੀ ਸਮਝਿਆ ਨਜ਼ਰ ਆਉਂਦਾ ਹੈ ਭਾਵੇਂ ਪਾਰਬਤੀ ਨੂੰ ਗੁਰੂ ਈਸ਼ਰ, ਗੁਰੁ ਗੋਰਖੁ, ਗੁਰੁ ਬਰਮਾ ਦੀ ਮਾਈ ਵਜੋਂ ਸਤਿਗੁਰੂ ਜੀ ਨੇ ਏਥੇ ਪ੍ਰਵਾਨਿਆ ਹੈ। ਹੁਣ ਪਾਰਬਤੀ ਦੇ ਅਰਥ ਗੁਰਮਤਿ ਅਨੁਸਾਰ ਵਿਚਾਰਨ ਦੀ ਲੋੜ ਹੈ।

ਭਾਵੇਂ ਇਸ ਗੱਲ ਨਾਲ ਦੁਨੀਆ ਦੇ ਸਾਰੇ ਵਿਦਵਾਨ ਸਹਿਮਤ ਹਨ ਕਿ ਕਿਸੇ ਭੀ ਭਾਸ਼ਾ ਨੂੰ ਠੀਕ ਸਮਝਣ ਲਈ ਉਸਦੀ ਵਿਆਕਰਨ ਤੋਂ ਜਾਣੂੰ ਹੋਣਾ ਅਤਿ ਜ਼ਰੂਰੀ ਹੈ ਪਰ ਗੁਰਬਾਣੀ ਨੂੰ ਸਮਝਣ ਲਈ ਕੇਵਲ ਵਿਆਕਰਨ ਦਾ ਹੀ ਸਹਾਰਾ ਕਾਫੀ ਨਹੀਂ ਇਸ ਵਿਚ 'ਬੇਦ ਵਿਆਕਰਣ' ਦਾ ਜਾਣੂੰ ਹੋਣਾ ਅਤਿ ਜ਼ਰੂਰੀ ਹੈ। ਬੇਦ ਵਿਆਕਰਣ ਤੋਂ ਭਾਵ ਹੈ ਲਫ਼ਜ਼ਾਂ ਦੇ ਮੂਲ ਅਰਥਾਂ ਦੀ ਜਾਣਕਾਰੀ ਪ੍ਰਾਪਤ ਕਰਨਾ ਇਸ ਨਿਯਮ ਨਾਲ ਜੇ ਪਾਰਬਤੀ ਦੇ ਅਰਥ ਵਿਚਾਰੀਏ ਤਾਂ ਪਾਰ+ਬਤ+ਈ ਜਿਸ ਦਾ ਅਰਥ ਹੈ 'ਪਾਰ' ਵਾਂਗੂ ਹੀ ਭਾਵ ਐਸੀ ਮੱਤ ਜੋ ਪਾਰਦਰਸ਼ੀ ਹੋਵੇ ਜਾਂ ਇਉਂ ਕਹਿ ਲਵੋ ਕਿ ਜਿਹੜੀ ਦ੍ਰਿਸ਼ਟੀ ਮਾਇਆ ਤੇ ਜਾ ਕੇ ਨਾ ਅਟਕੇ, ਮਾਇਆ ਦੇ ਦਾਇਰੇ ਨੂੰ ਤੋੜ ਕੇ ਘਟ ਵਿਚਲੇ ਨਿਰਾਕਾਰ ਰਾਮ ਨੂੰ ਦੇਖ ਸਕੇ। ਐਸੀ ਦ੍ਰਿਸ਼ਟੀ ਕੇਵਲ ਗੁਰਮਤਿ ਦੀ ਹੀ ਦ੍ਰਿਸ਼ਟੀ ਹੈ। ਗੁਰਮਤਿ ਵਿਚ ਮਤਿ ਮਾਤਾ, ਪਿਤਾ ਸੰਤੋਖ ਮੰਨਿਆ ਗਿਆ ਹੈ। ਇਸ ਲਈ ਏਥੇ ਪਾਰਬਤੀ ਮਾਈ ਦੇ ਅਰਥ ਪਾਰਦਰਸ਼ੀ (ਮੱਤ) ਮਾਇਆ ਤੋਂ ਪਾਰ ਕਰਨ ਵਾਲੀ ਬੁਧੀ ਵਜੋਂ ਕੀਤੇ ਗਏ ਹਨ।

ਹੁਣ ਉਪਰੋਕਤ ਵਿਚਾਰ ਦੀ ਰੌਸ਼ਨੀ ਵਿਚ "**ਗੁਰੁ ਈਸ਼ਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ**" ਦੇ ਅਰਥ ਬਣੇ ਕਿ ਸਤਿਗੁਰੂ ਜੀ ਦੀ ਆਪਣੀ ਖੋਜ ਅਨੁਸਾਰ 'ਈਸਰ' 'ਗੋਰਖ' ਅਤੇ 'ਬਰ੍ਹਮਾ' ਇਕੋ ਮੱਤ ਦੇ ਧਾਰਣੀ ਹਨ। ਇਸੇ ਕਰਕੇ ਉਹ ਪਾਰਬਤੀ ਨੂੰ ਆਪਣੀ ਮਾਈ (ਮੱਤ) ਮੰਨਦੇ ਹਨ ਜਾਂ ਇਉਂ ਕਹਿ ਲਵੋ ਕਿ ਉਹ ਇਸੇ ਹੀ ਗੁਰਮਤਿ ਦੇ ਮੰਨਣ ਵਾਲੇ ਸਨ, ਜਿਹੜੀ ਕਿ ਨਾਰਦ, ਧ੍ਰੂ, ਪ੍ਰਹਿਲਾਦ, ਕਬੀਰ, ਤਿਰਲੋਚਨ, ਆਦਿ ਤੋਂ ਲੈ ਕੇ ਚਲੀ ਆ ਰਹੀ ਹੈ। ਭਾਵੇਂ ਉਹਨਾਂ ਨੂੰ ਇਸ ਮਤਿ ਦਾ ਪੂਰਾ ਗਿਆਨ ਪ੍ਰਾਪਤ ਨਹੀਂ ਹੋ ਸਕਿਆ ਪਰ ਫਿਰ ਭੀ ਜਿੰਨਾ ਕੁ ਉਹਨਾਂ (ਬ੍ਰਹਮਾ, ਵਿਸ਼ਨੂੰ, ਗੋਰਖ) ਨੂੰ ਇਸ ਮਤਿ ਤੋਂ ਗਿਆਨ ਪ੍ਰਾਪਤ ਹੋਇਆ, ਉਸੇ ਕਰਕੇ ਹੀ ਉਹਨਾਂ ਦੇ ਆਪਣੇ ਨਾਵਾਂ ਨਾਲ ਲਫ਼ਜ਼ 'ਗੁਰ' ਜੁੜ ਗਿਆ।

**"ਜੇ ਹਉ ਜਾਣਾ, ਆਖਾ ਨਾਹੀ, ਕਹਣਾ ਕਥਨੁ ਨ ਜਾਈ॥ ਗੁਰਾ, ਇਕ ਦੇਹਿ ਬੁਝਾਈ॥ ਸਭਨਾਂ ਜੀਆਂ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥" ੫॥**

ਹੁਣ ਸਤਿਗੁਰੂ ਜੀ ਸਪੱਸ਼ਟ ਤੌਰ ਤੇ ਕਹਿ ਰਹੇ ਹਨ ਕਿ ਅੱਜ ਤੱਕ ਕੋਈ ਐਸਾ ਵਿਅਕਤੀ ਹੋਇਆ ਹੀ ਨਹੀਂ ਅਤੇ ਨ ਹੀ ਅੱਗੇ ਨੂੰ ਹੋ ਸਕੇਗਾ, ਜਿਹੜਾ ਕਿ ਪ੍ਰਮੇਸ਼ਰ ਦੀ ਬਰਾਬਰੀ ਕਰ ਸਕੇ। ਜੇ ਕੋਈ ਅਜਿਹਾ ਵਿਅਕਤੀ ਮੇਰੀ ਜਾਣਕਾਰੀ ਵਿਚ ਹੁੰਦਾ, ਤਾਂ ਮੈਂ ਆਖ ਦਿੰਦਾ। ਪਰ ਇਹ ਗੱਲ ਆਪਣੀ ਜਗ੍ਹਾ ਸੱਚੀ ਹੈ ਕਿ ਮੈਨੂੰ ਸ਼ਬਦ ਗੁਰੂ ਦੀ ਵਿਚਾਰ ਤੋਂ ਉਸ 'ਇਕ' ਦੀ ਸਮਝ ਪੈ ਗਈ ਹੈ। ਮੈਨੂੰ ਸ਼ਬਦ ਗੁਰੂ ਦੇ ਗਿਆਨ ਨੇ ਇਸ ਬੁਝਾਰਤ ਨੂੰ ਬੁੱਝ ਲੈਣ ਵਿਚ ਸਫ਼ਲਤਾ ਦਿਵਾ ਦਿੱਤੀ ਹੈ। ਲੇਕਿਨ ਉਸ ਬਾਰੇ ਕੁਝ ਕਥਨ ਕਰਨਾ ਇਸ ਲਈ ਔਖਾ ਹੈ, ਕਿ ਜੈਸਾ ਉਹ ਪਾਰਬ੍ਰਹਮ ਹੈ, ਐਸੀ ਕੋਈ ਦੂਸਰੀ ਚੀਜ਼ ਸ੍ਰਿਸ਼ਟੀ ਅੰਦਰ ਹੈ ਹੀ ਨਹੀਂ, ਜਿਸਦੀ ਕਿ ਪਾਰਬ੍ਰਹਮ ਨਾਲ ਤੁਲਨਾ ਕਰਕੇ ਸਮਝਾਇਆ ਜਾ ਸਕੇ। ਇਸਦਾ ਦੱਸਣਾ ਤਾਂ ਗੂੰਗੇ ਦੇ ਗੁੜ ਖਾਣ ਵਾਲੀ ਹੀ ਗੱਲ ਹੈ। ਇਸੇ ਲਈ ਭਗਤ ਕਬੀਰ ਜੀ ਨੇ "**ਬੋਲ ਅਬੋਲ ਮਧਿ ਹੈ ਸੋਈ, ਜਸ ਓਹੁ ਹੈ ਤਸ ਲਖੈ ਨ ਕੋਈ॥**" (ਪੰਨਾ ੩੪੦) ਆਖਿਆ ਸੀ ਜਿਸਦਾ ਅਰਥ ਇਹ ਹੈ ਕਿ ਭਾਵੇਂ ਪਰਮੇਸ਼ਰ ਬਾਰੇ ਬੋਲ ਕੇ ਕੁਝ ਦੱਸਣਾ ਅਸੰਭਵ ਹੈ, ਕਿਉਂਕਿ ਉਹ ਇਹਨਾਂ ਮਾਇਆ ਰੂਪੀ ਅੱਖਰਾਂ ਦੀ ਪਕੜ ਤੋਂ ਪਰ੍ਹੇ ਹੈ। ਅੱਖਰ ਕੇਵਲ ਕਿਸੇ ਧੁਨ (ਬੋਲ) ਦੀ ਥਾਂ ਹੀ ਲੈ ਸਕਦੇ ਹਨ, ਫਿਰ ਭੀ ਉਸਨੂੰ ਜਾਣਨ ਵਾਲਾ ਜਾਂ ਜਾਣ ਲੈਣ ਵਾਲਾ ਉਸ ਪ੍ਰਭੂ ਬਾਰੇ ਸਿੱਧੇ ਤੌਰ 'ਤੇ ਜੇ ਨਾ ਹੋ ਸਕੇ ਤਾਂ ਅਸਿੱਧੇ ਤੌਰ 'ਤੇ ਉਸ ਪ੍ਰਭੂ ਦੀ ਜਾਣਕਾਰੀ ਕਰਵਾ ਸਕਦਾ ਹੈ। ਜਿਸ ਤਰ੍ਹਾਂ ਕਿ ਗੁਰਬਾਣੀ ਵਿਚ ਉਸਦੇ ਉਪਕਾਰਾਂ ਦਾ ਵਰਨਣ ਕਰਕੇ ਉਸ ਕਰਤੇ ਪੁਰਖ ਦੀ ਜਾਣਕਾਰੀ ਕਰਾਈ ਗਈ ਹੈ। ਜਦੋਂ ਅਸੀਂ ਕਿਸੇ ਜਾਣਕਾਰੀ ਨੂੰ ਸਿੱਧੇ ਤੌਰ 'ਤੇ ਦੱਸਣ ਦੀ ਬਜਾਏ ਉਸਨੂੰ ਅਸਿੱਧੇ ਤੌਰ ਤੇ ਦੱਸਣ ਲਈ ਬੇਬਸ ਹੋ ਜਾਈਏ ਤਾਂ ਕਹੀ ਜਾਂ ਦੱਸੀ ਹੋਈ ਗੱਲ ਵਿਚ ਭੇਦ ਰਹਿ ਜਾਣਾ ਸੁਭਾਵਿਕ ਹੀ ਹੈ। ਇਸੇ ਲਈ ਗੁਰਬਾਣੀ ਵਿਚ 'ਸ਼ਬਦ ਭੇਦ' ਦਾ ਰਹਿ ਜਾਣਾ ਮੰਨਿਆ ਗਿਆ ਹੈ। ਦਰਅਸਲ ਇਸ ਸ਼ਬਦ ਭੇਦ ਨੂੰ ਜਾਣ ਲੈਣਾ ਹੀ ਉਸ ਤੱਤ ਗਿਆਨ ਨੂੰ ਜਾਣ ਲੈਣਾ ਹੈ ਜਿਹੜਾ ਕਿ ਉਸ ਪ੍ਰਮੇਸ਼ਰ ਦੀ ਕਿਰਪਾ ਤੋਂ ਬਿਨਾਂ ਜਾਣਿਆ ਹੀ ਨਹੀਂ ਜਾ ਸਕਦਾ।

ਇਸੇ ਲਈ ਸਤਿਗੁਰੂ ਜੀ ਪ੍ਰਮੇਸ਼ਰ ਦੀ ਜਾਣਕਾਰੀ ਦਿੰਦੇ ਹੋਏ ਆਖਦੇ ਹਨ ਕਿ ਜਿਸ

**ਪ੍ਰਮੇਸ਼ਰ ਨੂੰ ਮੈਂ ਜਾਣਿਆ ਹੈ, ਉਹ ਸਭਨਾਂ ਜੀਆਂ ਦਾ ਦਾਤਾ ਹੈ। ਸਭਨਾਂ ਜੀਆਂ ਨੂੰ ਦਾਤਾਂ ਦੇ ਰਿਹਾ ਮੈਨੂੰ ਨਜ਼ਰ ਆਉਂਦਾ ਹੈ। ਇਸੇ ਲਈ ਮੈਂ ਉਸਨੂੰ ਹੁਣ ਕਦੇ ਵੀ ਨਹੀਂ ਭੁੱਲ ਸਕਦਾ, ਉਹ ਮੈਥੋਂ ਕਦੇ ਵੀ ਨਹੀਂ ਵਿਸਰਦਾ।**

**"ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥"**

ਇਸ ਪੰਕਤੀ ਤੋਂ ਇਹ ਜਾਪਦਾ ਹੈ ਕਿ ਸਤਿਗੁਰੂ ਜੀ ਜਿਨ੍ਹਾਂ ਲੋਕਾਂ ਨੂੰ ਉਪਦੇਸ਼ ਕਰ ਰਹੇ ਹਨ, ਉਹ ਲੋਕ ਤੀਰਥ ਕਰਕੇ ਹੀ ਆਪਣਾ ਜੀਵਨ ਮਨੋਰਥ ਪ੍ਰਾਪਤ ਕਰ ਲੈਣ ਦੇ ਭਰਮ ਵਿਚ ਗ੍ਰਸੇ ਹੋਏ ਸਨ। ਸਤਿਗੁਰੂ ਜੀ ਉਨ੍ਹਾਂ ਨਾਲ ਸਹਿਮਤੀ ਪ੍ਰਗਟ ਕਰਦੇ ਹੋਏ ਆਖਦੇ ਹਨ ਕਿ ਮੈਂ ਅੱਖਾਂ ਮੀਟ ਕੇ ਤੀਰਥ ਇਸ਼ਨਾਨ ਦੀ ਵਿਰੋਧਤਾ ਨਹੀਂ ਕਰ ਰਿਹਾ, ਸਗੋਂ ਮੈਨੂੰ ਤਾਂ ਤੀਸਰੀ ਅੰਤਰ ਮੁਖੀ ਗਿਆਨ ਸਰੂਪੀ ਅੱਖ ਖੁਲ੍ਹਣ ਤੋਂ ਬਾਅਦ ਹੀ ਇਹ ਸਮਝ ਆਈ ਹੈ ਕਿ ਕੰਮ ਉਹੀ ਕਰਨਾ ਚਾਹੀਦਾ ਹੈ ਜੋ ਮਾਲਕ ਨੂੰ ਚੰਗਾ ਲੱਗੇ। ਜੇ ਕਿਸੇ ਨੌਕਰ ਨੇ ਆਪਣੇ ਮਾਲਕ ਨੂੰ ਖ਼ੁਸ਼ ਕਰਕੇ ਉਸ ਦੀ ਕਿਰਪਾ ਦਾ ਪਾਤਰ ਬਣਨਾ ਹੋਵੇ ਤਾਂ ਉਸਨੂੰ ਆਪਣੇ ਮਾਲਕ ਦੀ ਰਜ਼ਾ ਵਿਚ ਰਹਿ ਕੇ ਹੀ ਹਰ ਕੰਮ ਕਰਨਾ ਪਵੇਗਾ। ਉਸਨੂੰ ਹਰ ਕੰਮ ਕਰਨ ਤੋਂ ਪਹਿਲਾਂ ਇਹ ਸੋਚਣਾ ਪਵੇਗਾ ਕਿ ਕੀ ਮੇਰੇ ਇਸ ਕੰਮ ਨਾਲ ਮੇਰੇ ਮਾਲਕ ਨੂੰ ਕੋਈ ਅਸਹਿਮਤੀ ਤਾਂ ਨਹੀਂ ਹੋਵੇਗੀ। ਉਹ ਮੇਰੇ ਕੀਤੇ ਹੋਏ ਇਸ ਕੰਮ ਨੂੰ ਮੂਰਖ ਮੱਤੀ ਵਾਲਾ ਕੰਮ ਤਾਂ ਨਹੀਂ ਸਮਝੇਗਾ। ਇਸੇ ਲਈ ਗੁਰਸਿੱਖ ਨੂੰ ਪੂਰਨ ਤੌਰ ਤੇ ਪ੍ਰਮੇਸ਼ਰ ਦੇ ਹੁਕਮ ਵਿਚ ਚੱਲਣ ਦੀ ਹਦਾਇਤ ਹੈ। ਪਰ ਧਰਮ ਦੇ ਨਾਂਅ ਉੱਤੇ ਜਿੰਨੇ ਕੰਮ ਜ਼ਿਆਦਾਤਰ ਇਨਸਾਨ ਕਰਦੇ ਹਨ, ਉਹ ਆਪਣੇ ਮਨ ਨੂੰ ਚੰਗੇ ਲੱਗਣ ਵਾਲੇ ਕੰਮਾਂ ਨੂੰ ਹੀ ਚੰਗੇ ਮੰਨ ਕੇ ਕਰ ਰਹੇ ਹਨ। ਇਸੇ ਦਾਇਰੇ ਵਿਚ ਤੀਰਥ ਇਸ਼ਨਾਨ ਵਾਲਾ ਕੰਮ ਭੀ ਆਉਂਦਾ ਹੈ। ਗੁਰਮਤਿ ਦੀ ਦ੍ਰਿਸ਼ਟੀ ਵਿਚ ਧਰਮ ਦੇ ਨਾਂਅ ਉੱਤੇ ਕੋਈ ਵੀ ਐਸਾ ਕੰਮ ਕਰਨਾ ਉੱਕਾ ਹੀ ਬੇ-ਅਕਲੀ ਹੈ, ਜੋ ਪ੍ਰਭੂ ਦੀ ਦ੍ਰਿਸ਼ਟੀ ਵਿਚ ਕਰਨਾ ਲਾਭਦਾਇਕ ਨਾ ਹੋਵੇ। **ਇਸ ਲਈ ਸਤਿਗੁਰੂ ਜੀ ਐਸੇ ਤੀਰਥ ਇਸ਼ਨਾਨ ਕਰਨ ਦੇ ਬਿਲਕੁਲ ਵੀ ਹੱਕ ਵਿਚ ਨਹੀਂ, ਜਿਹੜਾ ਕਿ ਪ੍ਰਮੇਸ਼ਰ ਦੀ ਨਿਗ੍ਹਾ ਵਿਚ ਪ੍ਰਵਾਨ ਨ ਹੋਵੇ।**

**"ਜੇਤੀ ਸਿਰਠਿ ਉਪਾਈ ਵੇਖਾ, ਵਿਣੁ ਕਰਮਾ, ਕਿ ਮਿਲੈ, ਲਈ॥"**

ਪਰ ਫਿਰ ਵੀ ਜੇ ਤੁਸੀਂ ਇਹ ਮੰਨਦੇ ਹੋਵੋ ਤਾਂ ਅੱਗੋ ਸੁਣੋ ਕਿ **ਜਿਤਨੀ ਵੀ ਸ੍ਰਿਸ਼ਟੀ ਉਸਦੀ ਪੈਦਾ ਕੀਤੀ ਹੋਈ ਦਿੱਸਦੀ ਹੈ ਤੁਸੀਂ ਦੱਸ ਕਿ ਪ੍ਰਮੇਸ਼ਰ ਤੋਂ ਬਿਨਾਂ ਹੋਰ ਕੌਣ ਇਸ ਸ੍ਰਿਸ਼ਟੀ ਦੇ ਜੀਵਾਂ ਨੂੰ ਦਾਤਾਂ ਦੇ ਰਿਹਾ ਹੈ ਜੋ ਕਿ ਇਹ ਪ੍ਰਾਪਤ ਕਰ ਰਹੇ ਹਨ। ਤਾਂ ਦੱਸੋ ਜੋ ਲੋਕ ਤੀਰਥ ਨਹੀਂ ਕਰਦੇ ਉਨ੍ਹਾਂ ਨੂੰ ਦਾਤਾਂ ਕਿਵੇਂ ਪ੍ਰਾਪਤ ਹੋ ਰਹੀਆਂ ਹਨ।** ਗੁਰੂ ਜੀ ਦਾ ਤਰਕ ਕੋਈ ਕੱਟ ਦੇਵੇ, ਐਸਾ ਕਦੇ ਹੋ ਹੀ ਨਹੀਂ ਸਕਦਾ। ਪੂਰੇ ਗੁਰੂ ਜੀ ਐਸਾ ਤਰਕ ਦੇ ਹੀ ਨਹੀਂ ਸਕਦੇ ਜਿਸਦੇ ਕੱਟ ਜਾਣ ਦੀ ਸ਼ੰਕਾ ਉਨ੍ਹਾਂ ਦੇ ਮਨ ਵਿਚ ਹੋਵੇ। ਪੂਰੇ ਗੁਰੂਆਂ ਦੇ ਤਰਕ 'ਅਖੰਡ', ਤੇ ਬਾਣੀ ਪੱਕੀ ਹੁੰਦੀ ਹੈ ਇਹੋ ਉਨ੍ਹਾਂ ਦੀ ਪੂਰਨਤਾ ਦੀ ਪਹਿਚਾਣ ਹੈ। ਇਸ ਲਈ ਉਨ੍ਹਾਂ ਨੇ ਗੱਲ ਦੇ ਸ਼ਬਦਾਂ ਵਿਚ ਹੀ ਮੁਕਾ ਦਿੱਤੀ ਕਿ ਦੁਨੀਆਂ ਦੇ ਵੱਖ

ਵੱਖਰੇ ਧਰਮ, ਵੱਖੋ ਵੱਖਰੇ ਤੀਰਥ ਜੇ ਸੱਚੇ ਹੋਣ ਤਾਂ ਇਹ ਤੀਰਥ ਵੱਖੋ ਵੱਖਰੇ ਨਹੀਂ ਹੋਣੇ ਚਾਹੀਦੇ। ਇਕ ਨੂੰ ਮੰਨਣ ਵਾਲੇ ਤਾਂ ਇਕਰੂਪਤਾ ਦੇ ਹੀ ਪੁਜਾਰੀ ਹੁੰਦੇ ਹਨ ਕਿਉਂਕਿ ਦੂਸਰਾ ਰੂਪ ਤਾਂ ਮਾਇਆਧਾਰੀਆਂ ਦਾ ਹੁੰਦਾ ਹੈ।

**"ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥"**

ਉਪਰੋਕਤ ਤਰਕ ਦੀ ਵਿਚਾਰ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਤਰਕ ਆਪਣੇ ਆਪ ਵਿਚ ਕਿਤਨਾ ਸ਼ਕਤੀਸ਼ਾਲੀ ਹੈ ਜਿਸ ਨੇ ਐਸੀ ਇਕ ਧਾਰਨਾ ਨੂੰ ਇਕ ਟੱਕ ਨਾਲ ਹੀ ਕੱਟ ਸੁੱਟਿਆ ਜਿਹੜੀ ਕਿ ਉਨ੍ਹਾਂ ਆਦਮੀਆਂ ਦੀ ਬੁੱਧੀ ਦੀ ਪੈਦਾਇਸ਼ ਸੀ ਜਿਹੜੇ ਆਪਣੇ ਆਪ ਨੂੰ ਕਦੇ ਗੁਰੂ ਅਖਵਾਉਂਦੇ ਰਹੇ ਸੀ। ਸਾਰਾ ਹਿੰਦੁਸਤਾਨ ਹੀ ਇਸ ਵਿਚਾਰਧਾਰਾ ਦਾ ਧਾਰਨੀ ਸੀ। **ਇਹੋ ਜਿਹੇ ਪਤਾ ਨਹੀਂ ਕਿਤਨੇ ਤਰਕ ਗੁਰਬਾਣੀ ਵਿਚੋਂ ਰਤਨ ਜਵਾਹਰ ਰੂਪ ਪ੍ਰਾਪਤ ਹੋ ਸਕਦੇ ਹਨ ਪਰ ਜੇ ਕੋਈ ਸਿੱਖ, ਸਤਿਗੁਰੂ ਜੀ ਦੀ ਇਸ ਅਕਥ ਕਥਾ ਨੂੰ ਸੁਣ ਲਵੇ।**

**"ਗੁਰਾ ਇਕ ਦੇਹਿ ਬੁਝਾਈ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥" ੬॥**

ਇਨ੍ਹਾਂ ਪੰਕਤੀਆਂ ਦੀ ਵਿਆਖਿਆ ਪਿੱਛੇ ਕਰ ਆਏ ਹਾਂ।

**"ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥ ਨਵਾ ਖੰਡਾ ਵਿਚਿ ਜਾਣੀਐ, ਨਾਲਿ ਚਲੈ ਸਭੁ ਕੋਇ॥ ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥ ਜੇ, ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥ ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥ ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥ ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥" ੭॥**

ਉਸ ਵੇਲੇ ਭਾਰਤ ਵਿਚ ਸਿੱਧ ਮਤ ਦਾ ਕਾਫੀ ਜ਼ੋਰ ਸੀ, ਇਸ ਕਰਕੇ ਆਮ ਅਨਪੜ੍ਹ ਜਨਤਾ ਨੂੰ ਇਹ ਰਿੱਧੀਆਂ ਸਿੱਧੀਆਂ ਦੇ ਭਰਮ ਵਿਚ ਪਾ ਕੇ ਆਪਣੇ ਪਿੱਛੇ ਲਾਈ ਰੱਖਦੇ ਸਨ। ਇਹ ਲੋਕ (ਸਿਧ ਲੋਕ) ਆਪਣੀ ਉਮਰ ਨੂੰ ਬਹੁਤ ਲੰਮੀ ਕਰ ਲੈਣ ਦਾ ਦਾਅਵਾ ਵੀ ਕਰਦੇ ਸਨ, ਪਰ ਸਤਿਗੁਰੂ ਜੀ ਦਾ ਕਹਿਣਾ ਸੀ ਕਿ ਭਾਵੇਂ ਕਿਸੇ ਵਿਅਕਤੀ ਦੀ ਉਮਰ ਚਾਰ ਜੁਗ ਦੀ ਜਾਂ ਫਿਰ ਇਸ ਤੋਂ ਦਸ ਗੁਣੀ (ਚਾਲੀ ਜੁਗ) ਵੀ ਕਿਉਂ ਨਾ ਹੋ ਜਾਵੇ ਅਤੇ ਉਸ ਦੇ ਪਿੱਛੇ ਸਾਰੀ ਸ੍ਰਿਸ਼ਟੀ ਦੇ ਲੋਕ ਭੀ ਕਿਉਂ ਨਾ ਲੱਗ ਤੁਰਨ ਅਤੇ ਦੁਨੀਆਂ ਦੇ ਸਾਰੇ ਲੋਕ ਉਸ ਨੂੰ ਚੰਗਾ ਵੀ ਮੰਨਣ, ਉਸ ਦੀ ਜਸ ਕੀਰਤੀ ਵੀ ਕਰਨ ਪਰ ਜੇ ਉਹ ਪਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਤੋਂ ਵਾਂਝਾ ਰਹਿ ਜਾਏ ਤਾਂ ਪਰਲੋਕ ਵਿਚ ਉਸ ਨੂੰ ਕੋਈ ਸਤਿਕਾਰ ਨਹੀਂ ਮਿਲਦਾ। ਉਸ ਪੁਰਸ਼ ਨੂੰ (ਕੀਟ ਨੂੰ) ਕਿਸੇ ਦੂਸਰੇ ਕੀਟ ਅੰਦਰ ਭੀ ਉਸ ਪਰਮੇਸ਼ਰ ਕੋਲ ਜਨਮ ਦੇ ਦੇਣ ਦੀ ਸ਼ਕਤੀ ਹੈ ਜੇ ਉਹ ਦੋਸ਼ੀ ਪਾਇਆ ਜਾਵੇ। ਉਹ ਪ੍ਰਮੇਸ਼ਰ ਤਾਂ ਕੇਵਲ ਨਿਰਗੁਣਿਆਂ ਨੂੰ ਗੁਣਵਾਨ ਕਰਨ ਵਾਲਾ ਹੈ ਅਤੇ ਗੁਣਵੰਤੇ ਪੁਰਸ਼ ਭੀ ਉਸ

ਤੋਂ ਹੀ ਅੱਗੇ ਹੋਰ ਗੁਣ ਪ੍ਰਾਪਤ ਕਰਦੇ ਰਹਿੰਦੇ ਹਨ। ਹੋਰ ਕੋਈ ਦੂਸਰਾ ਉਸ ਵਰਗਾ ਸੰਸਾਰ ਵਿਚ ਕਿਧਰੇ ਭੀ ਨਜ਼ਰ ਨਹੀਂ ਆਉਂਦਾ ਜਿਸ ਵਿਚ ਉਪਰੋਕਤ ਗੁਣ ਹੋਵਣ। ਜੋ ਗੁਣਵੰਤਿਆਂ ਨੂੰ ਹੋਰ ਗੁਣ ਦੇ ਕੇ ਗੁਣ ਭਰਪੂਰ ਤੇ ਅਵਗੁਣ ਦੂਰ ਕਰਨ ਦੀ ਸਮਰੱਥਾ ਰੱਖਦਾ ਹੋਵੇ॥ ੭॥

**"ਸੁਣਿਐ, ਸਿਧ ਪੀਰ ਸੁਰਿ ਨਾਥ॥ ਸੁਣਿਐ ਧਰਤਿ ਧਵਲ ਆਕਾਸ॥ ਸੁਣਿਐ, ਦੀਪ ਲੋਅ ਪਾਤਾਲ॥ ਸੁਣਿਐ ਪੋਹਿ ਨ ਸਕੈ ਕਾਲੁ॥ ਨਾਨਕ ਭਗਤਾਂ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥" ੮॥**

ਸ਼ਬਦ ਸੁਣਿਐ ਨੂੰ ਜੇ ਨਿਖੇੜ ਕੇ ਪੜ੍ਹੀਏ ਤਾਂ (ਸੁਣਿ+ਐ) ਬਣਦਾ ਹੈ। ਸੁਣਿ ਸ਼ਬਦ ਗੁਰਬਾਣੀ ਵਿਆਕਰਣ ਅਨੁਸਾਰ, ਇਸਤਰੀ ਲਿੰਗ ਕ੍ਰਿਆ 'ਸੁਣਨ' ਤੋਂ ਬਣਿਆ ਹੋਇਆ ਹੈ ਜਿਸਦਾ ਪੰਜਾਬੀ ਭਾਸ਼ਾ ਵਿਚ ਰੂਪ "ਸੁਣੀ ਹੈ" ਬਣਦਾ ਹੈ। "ਐ" ਦਾ ਅਰਥ "ਹੈ" ਬਣਦਾ ਹੈ। ਇਸ ਲਈ 'ਸੁਣਿਐ' ਦਾ ਅਰਥ 'ਸੁਣੀ ਹੈ' ਬਣਦਾ ਹੈ। ਇਸ ਤੋਂ ਪਹਿਲੀ ਪਉੜੀ ਵਿਚ ਸਤਿਗੁਰੂ ਜੀ ਸਿਧਾਂ ਦੀ ਭਗਤੀ (ਸਮਾਧੀ) ਤੋਂ ਮਿਲਣ ਵਾਲੀ ਸ਼ਕਤੀ, ਭਾਵ ਉਮਰ ਨੂੰ ਲੰਮਿਆਂ ਕਰ ਲੈਣ ਦੀ ਗੱਲ ਕਰਦੇ ਹਨ। ਇਉਂ ਲਗਦਾ ਹੈ ਕਿ ਆਮ ਲੋਕਾਂ ਉੱਤੇ ਸਿੱਧਾਂ ਦੀ ਏਸ ਗੱਲ ਦਾ ਅਸਰ ਤਾਂ ਕੁਝ ਪ੍ਰਭਾਵ ਰੱਖਦਾ ਸੀ, ਪਰ ਬਾਕੀ ਸਭ ਕਰਾਮਾਤਾਂ ਜਿਹੜੀਆਂ ਕਿ ਸਿਧ ਆਪਣੇ ਵਿਚ ਹੋਣ ਦਾ ਦਾਅਵਾ ਕਰਦੇ ਸਨ, ਉਨ੍ਹਾਂ ਗੱਲਾਂ ਦਾ ਅਸਰ ਆਮ ਜਨਤਾ ਉੱਤੇ ਕੇਵਲ ਕਿਸੇ ਮਦਾਰੀ ਦੇ ਤਮਾਸ਼ੇ ਨਾਲੋਂ, ਭਾਵ ਹੱਥ ਦੀ ਸਫਾਈ ਨਾਲੋਂ ਜ਼ਿਆਦਾ ਪ੍ਰਭਾਵ ਨਹੀਂ ਸੀ ਪਾਉਂਦਾ ਕਿਉਂਕਿ ਝੂਠ ਨੂੰ ਨੰਗਿਆਂ ਕਰਨ ਵਾਲੇ ਬੁੱਧੀਮਾਨ ਤਰਕਸ਼ੀਲ ਵੀ ਸੰਸਾਰ ਵਿਚ ਹਰ ਵਕਤ ਮੌਜੂਦ ਰਹਿੰਦੇ ਹਨ ਜਿਨ੍ਹਾਂ ਨੂੰ ਪਖੰਡਵਾਦੀ ਗੁਰੂ, ਨਾਸਤਿਕਾਂ ਦੀ ਸ਼੍ਰੇਣੀ ਕਿਹਾ ਕਰਦੇ ਹਨ। ਉਨ੍ਹਾਂ ਦੇ ਤਰਕਾਂ ਦਾ ਤਾਂ ਜਵਾਬ ਇਨ੍ਹਾਂ ਝੂਠੇ ਭੇਖਧਾਰੀਆਂ ਕੋਲ ਹੁੰਦਾ ਨਹੀਂ, ਪਰ ਇਹ ਉਹਨਾਂ ਸੂਝਵਾਨਾਂ ਨੂੰ ਹੀ, ਮਨਮੁਖ ਗਰਦਾਨ ਕੇ ਆਪਣਾ ਖਹਿੜਾ ਛੁਡਾਉਣ ਵਿਚ, ਅਤਿ ਚਲਾਕੀ ਤੋਂ ਕੰਮ ਲੈ ਲੈਂਦੇ ਹਨ ਅਤੇ ਆਪਣੇ ਡੰਗ ਟਪਾਊ ਭਰਮ ਗਿਆਨ ਨੂੰ ਆਪਣੇ ਏਜੰਟਾਂ ਰਾਹੀਂ ਝੂਠੀਆਂ ਸਾਖੀਆਂ ਘੜ ਕੇ ਬ੍ਰਹਮ ਗਿਆਨ ਸਿੱਧ ਕਰਨ ਦੇ ਯਤਨਾਂ ਵਿਚ ਲੱਗੇ ਰਹਿੰਦੇ ਹਨ। ਆਪਣੇ ਬ੍ਰਹਮ ਗਿਆਨੀ ਹੋਣ ਦਾ ਪ੍ਰਚਾਰ ਕਰਵਾ ਕੇ, ਭੋਲੀ ਭਾਲੀ ਆਮ ਜਨਤਾ ਨੂੰ ਠੱਗਦੇ ਰਹਿੰਦੇ ਹਨ। ਇਹ ਸਾਰੀ ਗੱਲ ਉਹ ਸਾਰੇ ਲੋਕ ਜਾਣਦੇ ਹੁੰਦੇ ਨੇ, ਸਿਵਾਏ ਉਨ੍ਹਾਂ ਦੇ, ਜਿਨ੍ਹਾਂ ਦੀ ਕਿ ਅੰਨ੍ਹੀ ਸ਼ਰਧਾ ਉਸ ਭੇਖਧਾਰੀ ਤੇ ਹੁੰਦੀ ਹੈ। ਬਾਕੀ ਉਨ੍ਹਾਂ ਨੂੰ ਮੱਥਾ ਟੇਕਣ ਵਾਲੇ ਲੋਕਾਂ ਵਿਚੋਂ ਭੀ ਸਾਰੇ ਉਨ੍ਹਾਂ ਦੇ ਪਿੱਛੇ ਉਨ੍ਹਾਂ ਬਾਰੇ ਜੋ ਟਿੱਪਣੀਆਂ ਕਰਦੇ ਸੁਣੇ ਜਾਂਦੇ ਹਨ ਉਸ ਤੋਂ ਭਲੀ ਭਾਂਤੀ ਇਹ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਲੋਕਾਂ ਦੇ ਮਨਾਂ ਵਿਚ ਇਹਨਾਂ ਪ੍ਰਤੀ ਸਹੀ ਰੂਪ ਵਿਚ ਕਿੰਨੀ ਕੁ ਮਾਨਤਾ ਹੈ। ਇਥੇ ਇਕ ਅਜੀਬ ਜਿਹੀ ਹਾਲਤ ਸੰਤ ਅਤੇ ਉਸਦੇ ਸੇਵਕ ਵਿਚਾਲੇ ਤੱਕ ਕੇ ਠੀਕ ਹੀ ਕਿਸੇ ਨੇ ਕਟਾਖਸ਼ ਕੀਤਾ ਹੈ ਕਿ, **"ਗੁਰੂ ਚੇਲਾ ਲਾਲਚੀ, ਦੋਨੋ ਖੇਲੇਂ ਦਾਓ"**।

ਇਨ੍ਹਾਂ ਕਰਾਮਾਤਾਂ ਤੋਂ ਹਟ ਕੇ ਦੂਸਰਾ ਨੰਬਰ ਉਸ ਗਿਆਨ ਦਾ ਆ ਜਾਂਦਾ ਹੈ, ਜਿਸ

ਨਾਲ ਕੋਈ ਗੁਰੂ ਆਪਣੇ ਸਿੱਖਾਂ ਨੂੰ ਉਪਦੇਸ਼ ਦਿੰਦਾ ਹੈ। ਜੈਸਾ ਗਿਆਨ ਆਪਣੇ ਉਪਦੇਸ਼ ਦੁਆਰਾ ਕੋਈ ਗੁਰੂ ਆਪਣਿਆਂ ਸਿੱਖਾਂ ਨੂੰ ਕਰਵਾਉਂਦਾ ਹੈ ਤੈਸਾ ਹੀ ਪ੍ਰਭਾਵ ਉਨ੍ਹਾਂ ਸਿੱਖਾਂ ਦੇ ਮਨਾਂ ਅੰਦਰ ਆਪਣੇ ਗੁਰੂ ਪ੍ਰਤੀ ਬੈਠ ਜਾਂਦਾ ਹੈ। ਕਿਉਂਕਿ ਉਸ ਉਪਦੇਸ਼ ਨਾਲ ਹੀ ਉਨ੍ਹਾਂ ਦੇ ਗਿਆਨ ਵਿਚ ਵਾਧਾ ਹੋਣਾ ਹੁੰਦਾ ਹੈ ਜਿਸ ਨਾਲ ਕਿ ਉਨ੍ਹਾਂ ਦੇ ਅੰਦਰੋਂ ਭਰਮ ਦੂਰ ਹੋਣਾ ਹੁੰਦਾ ਹੈ। ਜੋ ਗੁਰੂ ਭਰਮ ਦਾ ਨਾਸ ਨਹੀਂ ਕਰ ਸਕਦਾ ਉਸ ਨੂੰ ਤਾਂ ਉਪਦੇਸ਼ ਕਰਨ ਦਾ ਵੀ ਗੁਰਬਾਣੀ ਅਨੁਸਾਰ ਕੋਈ ਅਧਿਕਾਰ ਨਹੀਂ ਹੈ। ਸਗੋਂ ਉਲਟਾ ਭਗਤ ਕਬੀਰ ਜੀ ਐਸੇ ਨਕਲੀ ਸੰਤਾਂ (ਗੁਰੂਆਂ) ਲਈ ਇਉਂ ਤਾੜਨਾ ਕਰਦੇ ਹੋਏ ਲਿਖਦੇ ਹਨ, "**ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥**" (ਪੰਨਾ ੧੩੬੯) ਜਿਸ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਕਿਸੇ ਵੀ ਗੁਰੂ ਦੀ ਜ਼ਿੰਮੇਵਾਰੀ ਇਹ ਹੈ ਕਿ ਉਹ ਆਪਣੇ ਸਿੱਖਾਂ ਦਾ ਭਰਮ ਨਾਸ ਕਰੇ। ਜੇ ਉਹ ਐਸਾ ਨਹੀਂ ਕਰ ਸਕਦਾ ਤਾਂ ਉਸ ਪਖੰਡੀ ਗੁਰੂ ਜਾਂ ਸੰਤ ਦੀ ਮਾਂ ਦਾ ਸਿਰ ਮੁੰਨ ਦੇਣਾ ਚਾਹੀਦਾ ਹੈ ਭਾਵ ਇਸਦਾ ਇਹ ਹੈ ਕਿ ਉਸਦੀ 'ਪਖੰਡਾਂ ਦੀ ਗੁਥਲੀ' ਨੂੰ ਪਾੜ ਕੇ ਲੋਕਾਂ ਅੱਗੇ ਉਸਦਾ ਸਾਰਾ ਪਾਜ ਨੰਗਾ ਕਰ ਦੇਣਾ ਚਾਹੀਦਾ ਹੈ। ਐਸਾ ਹੀ ਕੁਝ ਇਸ ਪਉੜੀ ਵਿਚ ਸਤਿਗੁਰੂ ਜੀ ਸਿਧਾਂ ਦੇ ਭਰਮ ਗਿਆਨ ਦੀ ਗੁਥਲੀ ਨੂੰ ਪਾੜ ਕੇ ਸਾਡੇ ਸਾਹਮਣੇ ਨੰਗਿਆਂ ਕਰ ਰਹੇ ਦਿਖਾਈ ਦਿੰਦੇ ਹਨ। ਕਿਉਂਕਿ **ਸਿੱਧ ਵੀ ਸਮਾਧੀ ਵਿਚ ਪ੍ਰਮੇਸ਼ਰ ਦੀਆਂ ਗੱਲਾਂ ਭਾਵ ਨਾਦ ਸੁਣਨ ਦੀਆਂ ਗੱਲਾਂ ਦੱਸਦੇ ਹੋਏ ਕਹਿੰਦੇ ਸਨ ਕਿ ਅਸੀਂ ਪ੍ਰਮੇਸ਼ਰ ਦੀ ਇਹ ਸਾਰੀ ਖੇਡ ਬੁੱਝ ਲਈ ਹੈ ਜਿਹੜੀ ਕਿ ਉਸਨੇ ਸਾਨੂੰ ਆਪ ਨਾਦ ਦੁਆਰਾ ਦੱਸੀ ਹੈ ਤੇ ਅਸੀਂ ਸੁਣੀ ਹੈ।**

**ਅਸੀਂ ਸੁਣਿਆ ਹੈ ਕਿ ਇਹ ਧਰਤੀ ਕਿਸੇ ਬਲਦ ਦੇ ਸਿੰਗ ਉੱਤੇ ਆਕਾਸ਼ ਵਿਚ ਖਲੋਤੀ ਹੋਈ ਹੈ। ਇਸ ਤੋਂ ਅੱਗੇ ਅਸੀਂ ਇਹ ਵੀ ਸੁਣਿਆ ਹੈ ਕਿ ਸਮੁੰਦਰ ਵਿਚ ਬਹੁਤ ਸਾਰੇ ਹੋਰ ਐਸੇ ਵੀ ਦੀਪ (ਟਾਪੂ) ਹਨ, ਜੈਸੀ ਕਿ ਇਹ ਸਾਡੀ ਧਰਤੀ ਹੈ। ਆਕਾਸ਼ ਵਿਚ ਤੇ ਪਾਤਾਲ ਵਿਚ ਬਹੁਤ ਸਾਰੇ ਹੋਰ ਵੀ ਬ੍ਰਹਮੰਡ ਹਨ। ਜਿਨ੍ਹਾਂ ਉੱਪਰ ਜੀਵਨ ਹੈ।** ਪਰ ਇਹੋ ਜਹੀਆਂ ਫੋਕੀਆਂ ਭਾਵ ਗਿਆਨ ਤੋਂ ਸੱਖਣੀਆਂ ਮਨ ਘੜੰਤ ਸਾਖੀਆਂ ਸੁਣਾਉਣ ਵਾਲਿਆਂ ਵਿਚੋਂ ਇਕ ਵੀ ਇਹੋ ਜਿਹਾ ਨਹੀਂ ਨਿਕਲਿਆ ਜਿਹੜਾ ਕਿ ਜੀਵਨ ਮੁਕਤੀ ਦਾ ਮਾਰਗ ਸਮਝਾ ਸਕੇ ਸਗੋਂ ਇਹ ਤਾਂ ਉਲਟਾ ਇਹ ਪ੍ਰਚਾਰ ਕਰਦੇ ਰਹੇ ਕਿ ਜੀਵਨ ਮੁਕਤ ਅਵਸਥਾ ਪ੍ਰਾਪਤ ਕਰ ਲੈਣਾ ਇਕ ਖ਼ਿਆਲੀ ਪਲਾਉ ਹੈ ਜਿਸਨੂੰ ਅੱਜ ਤਕ ਕਿਸੇ ਨੇ ਵੀ ਚੱਖ ਕੇ ਉਸਦਾ ਸਵਾਦ ਨਹੀਂ ਦੱਸਿਆ। ਇਹ ਲੋਕ ਤਾਂ ਮਰਨ ਉਪਰੰਤ ਹੀ ਮੁਕਤੀ ਮਿਲਣ ਦੀ ਵਕਾਲਤ ਕਰਦੇ ਸਨ। ਜੀਵਨ ਮੁਕਤੀ ਦੀ ਧਾਰਨਾ ਨੂੰ ਉੱਕਾ ਹੀ ਆਪਣੇ ਕੂੜ ਰੂਪੀ ਪੋਚੇ ਨਾਲ ਢੱਕਣ ਵਿਚ ਹੀ ਸਦਾ ਜਤਨਸ਼ੀਲ ਰਹਿੰਦੇ ਸਨ, ਕਿਉਂਕਿ ਉਹ ਭਲੀ ਭਾਂਤੀ ਜਾਣਦੇ ਸਨ ਕਿ ਇਹ ਜੀਵਨ ਮੁਕਤੀ ਦੇ ਮਾਰਗ ਵਿਚਲੇ ਬ੍ਰਹਮ ਗਿਆਨ ਹੱਥੋਂ ਹੀ ਸਾਡੇ ਭਰਮ ਗਿਆਨ ਦੀ ਮੌਤ ਹੈ। ਜਿਥੇ ਇਤਨਾ ਵਿਰੋਧ ਹੋਵੇ ਤਾਂ ਉਥੇ ਬ੍ਰਹਮ ਗਿਆਨ, ਜਿਸਦਾ ਕਿ ਉਹ ਖੁੱਲ੍ਹੇ ਤੌਰ ਤੇ ਤਾਂ ਵਿਰੋਧ ਨਹੀਂ ਸੀ ਕਰ ਸਕਦੇ ਕਿਉਂਕਿ ਇਹਦੇ ਵਿਚਲੇ ਤਰਕ ਇਤਨੇ ਸ਼ਕਤੀਸ਼ਾਲੀ ਸਨ ਜਿਨ੍ਹਾਂ ਦਾ ਸਾਹਮਣਾ ਕਰਨਾ ਉਨ੍ਹਾਂ ਦੀ ਮੰਦ ਬੁੱਧੀ ਦੇ ਵੱਸ

ਦੀ ਗੱਲ ਨਹੀਂ ਸੀ। ਸਿੱਧਾਂ ਵਲੋਂ ਉਪਰਲੇ ਮਨੋਂ ਤਾਂ ਭਾਵੇਂ ਮੰਨ ਲਿਆ ਜਾਂਦਾ ਰਿਹਾ ਪਰ ਅੰਦਰੋਂ ਵਿਰੋਧ ਬਣਿਆ ਰਹਿਣਾ ਕੁਦਰਤੀ ਗੱਲ ਸੀ।

ਇਸਦਾ ਜ਼ਿਕਰ ਇਸ ਪੰਕਤੀ ਵਿਚ ਸਤਿਗੁਰੂ ਜੀ ਕਰਦੇ ਹੋਏ ਸਿੱਧਾਂ ਨੂੰ ਇਹ ਸਵਾਲ ਕਰਦੇ ਹਨ ਕਿ ਤੁਸੀਂ ਅਕਾਸ਼ਵਾਣੀ (ਨਾਦ) ਜੋ ਸੁਣਦੇ ਹੋ ਜਾਂ ਤੁਹਾਡੇ ਵੱਡੇ ਵਡੇਰੇ ਸੁਣਦੇ ਰਹੇ ਸਨ, ਉਸਦਾ ਗਿਆਨ ਤੁਸੀਂ ਕੇਵਲ ਪ੍ਰਮੇਸ਼ਰ ਦੀ ਰਚਨਾ ਤਕ ਸੀਮਤ ਹੀ ਦੱਸਦੇ ਹੋ। ਇਹ ਸਭ ਰਚਨਾ ਦਾ ਗਿਆਨ ਤਾਂ ਕੇਵਲ ਮਾਇਆ ਦਾ ਗਿਆਨ ਹੀ ਹੈ। ਮਾਇਆ ਪਤੀ ਦੀ, ਭਾਵ ਰਚਣਹਾਰੇ ਦੀ ਕੋਈ ਜਾਣਕਾਰੀ ਤੁਹਾਡੇ ਪਾਸ ਮਲੂਮ ਨਹੀਂ ਹੁੰਦੀ। ਇਸ ਲਈ ਇਸਨੂੰ ਮਾਇਆ ਰਹਿਤ ਗਿਆਨ ਦੀ ਬਰਾਬਰੀ ਨਹੀਂ ਦਿੱਤੀ ਜਾ ਸਕਦੀ। ਇਹ ਗਿਆਨ ਤਾਂ ਸਾਰੇ ਮਾਇਆਧਾਰੀਆਂ ਪਾਸ ਆਮ ਮਿਲ ਜਾਂਦਾ ਹੈ। ਇਸ ਲਈ ਇਹ ਸਿੱਧ ਹੁੰਦਾ ਹੈ ਕਿ ਤੁਸੀਂ ਕੰਨਾਂ ਨਾਲ ਜੋ ਕੁਝ ਸੁਣਦੇ ਹੋ ਉਸ ਵਿਚ ਕੋਈ ਵੀ ਐਸੀ ਗੱਲ ਨਹੀਂ ਜਿਸ ਦੁਆਰਾ ਮਨ ਵਿਚ ਗਿਆਨ ਦੀ ਰੌਸ਼ਨੀ ਪੈਦਾ ਹੋ ਸਕੇ। ਪਰ, ਇਕ ਹੋਰ ਵੀ ਵਿਚਾਰਧਾਰਾ ਦੇ ਲੋਕ ਇਸ 'ਨਾਦ' ਦੇ ਸੁਣਨ ਦਾ ਦਾਅਵਾ ਕਰਦੇ ਰਹੇ ਹਨ। ਉਹ ਇਸ ਨਾਦ ਨੂੰ ਬਿਨਾਂ ਕੰਨਾਂ ਦੀ ਮਦਦ ਤੋਂ ਸੁਣਿਆ ਜਾਣ ਵਾਲਾ (ਹਿਰਦੇ ਵਿਚ) ਸਿੱਧਾ ਗਿਆਨ ਸਰੂਪ ਸੰਕੇਤ ਵਜੋਂ ਦੱਸਦੇ ਹਨ। ਉਹ ਲੋਕ ਇਹ ਵੀ ਮੰਨਦੇ ਹਨ ਕਿ ਇਸ ਨਾਦ ਨੂੰ ਸੁਣਨ ਵਾਲਾ ਜੀਵਨ ਮੁਕਤ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ।

ਇਸ ਸ਼੍ਰੇਣੀ ਵਿਚ ਨਾਰਦ ਤੋਂ ਲੈ ਕੇ ਧ੍ਰੂ, ਪ੍ਰਹਿਲਾਦ, ਕਬੀਰ, ਤ੍ਰਿਲੋਚਨ, ਨਾਮਦੇਵ ਆਦਿ ਸਾਰੇ ਦੇ ਸਾਰੇ ਭਗਤ ਆਉਂਦੇ ਹਨ। ਇਸੇ ਲਈ ਸਤਿਗੁਰੂ ਜੀ ਸਿੱਧਾਂ ਤੋਂ ਪੁੱਛਦੇ ਹਨ ਕਿ ਤੁਸੀਂ ਸਾਰੇ ਅੱਜ ਤਕ ਮਰਦੇ ਹੀ ਚਲੇ ਆਏ ਹੋ। ਮਰਨ ਉਪਰੰਤ ਮਿਲਣ ਵਾਲੀ ਮੁਕਤੀ ਝੂਠੀ ਤਸੱਲੀ ਤੋਂ ਵੱਧ ਕੁਝ ਵੀ ਨਹੀਂ। ਪਰ ਦੂਸਰੇ ਪਾਸੇ ਇਹ ਭਗਤ ਸ਼੍ਰੇਣੀ ਦੇ ਲੋਕ ਜਿਹੜੇ ਕਿ ਨਾਦ ਸੁਣਨ ਦਾ ਦਾਅਵਾ ਕਰਦੇ ਹਨ ਉਹ ਜੀਵਨ ਮੁਕਤ ਅਵਸਥਾ ਪ੍ਰਾਪਤ ਕਰਾਉਣ ਦੀ ਵਿਧੀ ਭੀ ਜਾਣਦੇ ਹਨ ਤੇ ਇਸੇ ਵਿਧੀ ਦਾ ਉਹ ਪ੍ਰਚਾਰ ਵੀ ਕਰਦੇ ਰਹੇ ਹਨ। ਉਨ੍ਹਾਂ ਦੇ ਗਿਆਨ ਦੀਆਂ ਗੱਲਾਂ ਦੀ ਤੁਸੀਂ ਵੀ ਹਮਾਇਤ ਕਰਦੇ ਰਹਿੰਦੇ ਹੋ ਜਿਹੜੀਆਂ ਕਿ ਤੁਹਾਡੇ ਆਪਣੇ ਭਰਮ ਗਿਆਨ ਦਾ ਹੀ ਵਿਰੋਧ ਕਰਦੀਆਂ ਹਨ। ਇਸ ਸਭ ਕੁਝ ਕਹਿਣ ਦਾ ਮਤਲਬ ਇਹ ਹੈ ਕਿ **ਸਤਿਗੁਰੂ ਜੀ ਮੁਤਾਬਿਕ ਜੀਵਨ ਮੁਕਤ ਅਵਸਥਾ (ਨਿਰਭੈ ਅਵਸਥਾ) ਕੇਵਲ ਭਗਤਾਂ ਨੂੰ ਹੀ ਪ੍ਰਾਪਤ ਹੋਈ ਹੈ ਜਿਸ ਨਾਲ ਕਿ ਉਨ੍ਹਾਂ ਦੇ ਜੰਮਣ ਮਰਨ ਦਾ ਭੈਅ ਕੱਟੇ ਜਾਣ ਪਿਛੋਂ ਸਦਾ ਵਿਗਾਸ ਭਾਵ ਪਰਮ ਅਨੰਦ ਅਵਸਥਾ ਦੀ ਪ੍ਰਾਪਤੀ ਉਨ੍ਹਾਂ ਨੂੰ ਹੋ ਜਾਂਦੀ ਹੈ ਜਿਸ ਨਾਲ ਕਿ ਉਨ੍ਹਾਂ ਦੇ ਹਰ ਕਿਸਮ ਦੇ ਦੁੱਖ ਤੇ ਪਾਪ (ਭਰਮ) ਦਾ ਸਦਾ ਲਈ ਨਾਸ ਹੋ ਜਾਂਦਾ ਹੈ ਜਿਸ ਤੋਂ ਇਨ੍ਹਾਂ ਭਗਤਾਂ ਦੇ ਅਸਲੀ ਨਾਦ ਸੁਣਨ ਦੇ ਦਾਅਵੇ ਦੀ ਸੱਚਾਈ ਦੀ ਪੁਸ਼ਟੀ ਹੋ ਜਾਂਦੀ ਹੈ। ਕਿਉਂਕਿ ਸਤਿਗੁਰੂ ਜੀ ਮੁਤਾਬਿਕ ਜਿਸਨੂੰ ਅਨਹਦ ਨਾਦ ਸੁਣ ਪਵੇ, ਉਸਨੂੰ ਤਾਂ ਕਾਲ ਛੂਹ ਵੀ ਨਹੀਂ ਸਕਦਾ॥ ੮॥**

**"ਸੁਣਿਐ ਈਸਰੁ ਬ੍ਰਹਮਾ ਇੰਦੁ॥ ਸੁਣਿਐ ਮੁਖਿ ਸਾਲਾਹਣ ਮੰਦੁ॥ ਸੁਣਿਐ ਜੋਗ ਜੁਗਤ ਤਨ ਭੇਦ॥ ਸੁਣਿਐ ਸਾਸਤ ਸਿਮ੍ਰਿਤਿ ਵੇਦ॥ ਨਾਨਕ ਭਗਤਾਂ ਸਦਾ**

**ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥' (੯)**

ਇਸ ਤੋਂ ਪਿਛਲੀ ਪਉੜੀ ਵਿਚ ਸਤਿਗੁਰੂ ਜੀ ਬ੍ਰਹਮਾ, ਵਿਸ਼ਨੂੰ ਤੇ ਗੋਰਖ ਨੂੰ ਇਕ ਮੱਤ ਵਿਚ ਵਿਸ਼ਵਾਸ ਰੱਖਣ ਵਾਲੇ ਆਖ ਚੁੱਕੇ ਹਨ। ਪਰ ਇਸ ਪਉੜੀ ਵਿਚ ਉਨ੍ਹਾਂ ਦਾ ਇਕ ਮਤ ਦੇ ਧਾਰਨੀ ਹੋਣ ਦੇ ਬਾਵਜੂਦ ਵੀ ਇਨ੍ਹਾਂ ਨੂੰ ਗੁਰਮਤਿ ਦੀ ਸਹੀ ਸਮਝ ਨਾ ਹੋਣ ਕਰਕੇ ਮਤ-ਭੇਦ ਹੋਣ ਦਾ ਸੰਕੇਤ ਦਿੰਦੇ ਹਨ। ਇਸੇ ਲਈ ਉਹ ਈਸ਼ਰ, ਬ੍ਰਹਮਾ ਤੇ ਇੰਦਰ ਨੂੰ ਤਾਂ ਇਕੋ ਦਿਸ਼ਾ ਵਿਚ ਜਾ ਰਹੇ ਮੰਨਦੇ ਹਨ, ਭਾਵੇਂ ਇਨ੍ਹਾਂ ਵਿਚ ਵੀ ਅੱਗੇ ਜਾ ਕੇ ਕੁਝ ਫ਼ਰਕ ਪੈ ਜਾਂਦਾ ਹੈ। ਕਹਿਣ ਤੋਂ ਭਾਵ ਇਹ ਹੈ ਕਿ ਬ੍ਰਹਮਾ, ਜਿਸਨੂੰ ਕਿ ਬ੍ਰਹਮ ਗਿਆਨ (ਗਿਆਨ ਮਾਰਗ) ਦਾ ਧਾਰਣੀ ਮੰਨਿਆ ਗਿਆ ਹੈ, ਦਾ ਵਿਸ਼ਨੂੰ ਅਤੇ ਇੰਦਰ ਜੋ ਕਿ ਸੰਸਾਰੀ ਰਾਜੇ ਹੀ ਹੁੰਦੇ ਸਨ, ਨਾਲ ਵਿਚਾਰਧਾਰਾ ਦਾ ਬਹੁਤਾ ਫ਼ਰਕ ਨਹੀਂ, ਕਿਉਂਕਿ ਦੋਵੇਂ ਹੀ ਪ੍ਰਮੇਸ਼ਰ ਨੂੰ ਨਿਰਾਕਾਰ ਸਰਬ ਸ਼ਕਤੀਮਾਨ, ਕਰਤਾ ਪੁਰਖ, ਸਰਬ ਵਿਆਪਕ ਮੰਨਦੇ ਹਨ। ਫ਼ਰਕ ਕੇਵਲ ਉਸ ਵੇਲੇ ਪੈ ਜਾਂਦਾ ਹੈ ਜਦੋਂ ਕੋਈ ਰਾਜਾ ਥੋੜ੍ਹਾ ਬਹੁਤ ਪਰਪੰਚ ਦਿਖਾ ਕੇ ਕੋਈ ਦੋ ਚਾਰ ਰਾਕਸ਼ਸ਼ਾਂ ਦਾ ਬਧ ਕਰਕੇ ਆਪਣੇ ਆਪ ਨੂੰ ਹੀ ਪ੍ਰਮੇਸ਼ਰ ਕਹਾਉਣ ਲਗ ਜਾਂਦਾ ਹੈ।

ਇਸ ਲਈ ਸਤਿਗੁਰੂ ਜੀ ਈਸਰ ਬ੍ਰਹਮਾ ਇੰਦ ਦੀ ਸੁਣੀ ਹੋਈ ਗੱਲ ਨੂੰ ਇਕੋ ਹੀ ਗੱਲ ਮੰਨਦੇ ਹਨ। ਕਿਉਂਕਿ ਸੁਣਨ ਪਿੱਛੋਂ ਜੋ ਕੁਝ ਉਨ੍ਹਾਂ ਨੇ ਦੱਸਿਆ ਉਹ ਇਹ ਹੈ ਕਿ ਪ੍ਰਮੇਸ਼ਰ ਦੀ ਆਕਾਸ਼ ਬਾਣੀ (ਵਿਓਮ ਬਾਣੀ) ਜਿਸਨੂੰ ਸੁਣ ਜਾਵੇ, ਜਿਹੜੀ ਕਿ ਹਿਰਦੇ ਵਿਚ ਹੀ ਕੰਨਾਂ ਤੋਂ ਬਗੈਰ ਸੁਣਿਆ ਕਰਦੀ ਹੈ, ਸੁਣਨ ਉਪਰੰਤ ਉਹ ਮੰਦ ਬੁਧੀ ਵੀ ਮਹਾਨ ਪੁਰਸ਼ ਬਣ ਜਾਂਦਾ ਹੈ। ਸੰਸਾਰ ਵਿਚ ਬਹੁਤ ਜਸ ਖੱਟਦਾ ਹੈ ਜਦੋਂ ਉਹ, ਉਸ ਪ੍ਰਮੇਸ਼ਰ ਦੀ ਗੱਲ ਨੂੰ ਸੰਸਾਰੀ ਲੋਕਾਂ ਨੂੰ ਦੱਸ ਕੇ ਨਿਹਾਲ ਕਰਨ ਯੋਗ ਹੋ ਜਾਂਦਾ ਹੈ। ਸਾਰੇ ਗੁਰੂ, ਪੀਰ, ਭਗਤ ਇਸੇ ਹੀ ਸ਼੍ਰੇਣੀ ਵਿਚ ਆਉਂਦੇ ਹਨ। ਸੰਸਾਰੀ ਲੋਕ ਉਸਦੀ ਅਗਵਾਈ ਵਿਚ ਭਵ ਸਾਗਰ ਤਰਨ ਵਿਚ ਲੱਗੇ ਰਹਿੰਦੇ ਹਨ।

ਪਰ ਇਸ ਤੋਂ ਹਟ ਕੇ ਗੋਰਖ ਪੰਥੀ ਜੋਗੀਆਂ ਬਾਰੇ ਦੱਸਦੇ ਹੋਏ ਸਤਿਗੁਰੂ ਜੀ ਆਖਦੇ ਹਨ ਕਿ ਜੋਗੀ ਇਸ ਨਿਰੰਕਾਰ (ਪਰਮੇਸ਼ਰ) ਦੀ ਗੁਪਤੀ ਬਾਣੀ ਨੂੰ ਹਿਰਦੇ ਵਿਚ ਸੁਣਨ ਦੀ ਬਜਾਏ ਕੰਨਾਂ ਨਾਲ ਸੁਣ ਲੈਣ ਦੇ ਭੁਲੇਖੇ ਵਿਚ ਕੁਰਾਹੇ ਪੈ ਗਏ। ਇਸ ਲਈ ਇਹ ਜੋਗੀ ਅੰਤਰ ਧਿਆਨ ਹੋ ਕੇ ਸਰੀਰ ਵਿਚੋਂ, ਸਰੀਰ ਦੀ ਮਸ਼ੀਨ ਚੱਲਣ ਵੇਲੇ ਪੈਦਾ ਹੋਣ ਵਾਲੀਆਂ ਕਈ ਕਿਸਮ ਦੀਆਂ ਧੁਨੀਆਂ (ਆਵਾਜ਼ਾਂ) ਨੂੰ ਸੁਣਨ ਲੱਗ ਪਏ। ਜਿਸ ਨਾਲ ਕਿ ਉਨ੍ਹਾਂ ਨੇ ਸਰੀਰ (ਤਨ) ਬਾਰੇ ਤਾਂ ਕਾਫੀ ਡੂੰਘੀ ਜਾਣਕਾਰੀ ਪ੍ਰਾਪਤ ਕਰ ਲਈ ਪਰ ਤਨ ਵਿਚਲੇ ਮਨ ਬਾਰੇ ਕੋਈ ਜਾਣਕਾਰੀ ਪ੍ਰਾਪਤ ਨ ਕਰ ਸਕੇ। ਇਸ ਲਈ ਉਹ ਮਨ ਦੀ ਬਜਾਏ ਤਨ ਦੀ ਖੋਜ ਵਿਚ ਹੀ ਭਟਕ ਗਏ।

ਇਹਨਾਂ ਤੋਂ ਉਪਰੰਤ ਹੋਰ ਵੀ ਬਹੁਤ ਸਾਰੇ ਲੋਕਾਂ ਨੇ ਇਸ ਅਗੰਮੀ ਬਾਣੀ ਨੂੰ ਸੁਣ ਲੈਣ ਦੇ ਦਾਅਵੇ ਕੀਤੇ ਹਨ ਜਿਹਨਾਂ ਦਾ ਕਿ ਜ਼ਿਕਰ ਸ਼ਾਸਤਰਾਂ ਵਿਚ ਦਰਜ ਕੀਤਾ

ਮਿਲਦਾ ਹੈ। ਪਰ ਸਿੰਮ੍ਰਿਤੀ ਤੇ ਸ਼ਾਸਤਰਾਂ ਦੀ ਵਿਚਾਰਧਾਰਾ ਨੂੰ ਗੁਰਬਾਣੀ ਵਿਚ ਪੁੰਨ ਅਤੇ ਪਾਪ ਦੀ ਵੀਚਾਰਧਾਰਾ, ਜਿਸਦੀ ਉਪਜ ਮਾਨਵ ਬੁਧੀ ਤੋਂ ਮੰਨੀ ਗਈ ਹੈ, ਨੂੰ ਤੱਤ ਗਿਆਨ ਤੋਂ ਸੱਖਣੀ ਹੀ ਮੰਨਿਆ ਹੈ।

ਇਸ ਗੱਲ ਦਾ ਪ੍ਰਮਾਣ ਹੈ ਕਿ ਸਿਮ੍ਰਿਤਿ ਤੇ ਸ਼ਾਸਤਰਾਂ ਦੇ ਲਿਖਾਰੀਆਂ ਨੇ ਆਪਣੇ ਅੰਦਰ ਪ੍ਰਮੇਸ਼ਰ ਦੀ ਗੱਲ ਸੁਣ ਲੈਣ ਦਾ ਕੇਵਲ ਭਰਮ ਹੀ ਪਾਲਿਆ ਹੋਇਆ ਸੀ।

**"ਸੁਣਿਐ ਸਤੁ ਸੰਤੋਖੁ ਗਿਆਨੁ ॥ ਸੁਣਿਐ ਅਠਸਠਿ ਕਾ ਇਸਨਾਨੁ ॥ ਸੁਣਿਐ ਪੜਿ ਪੜਿ ਪਾਵਹਿ ਮਾਨੁ ॥ ਸੁਣਿਐ ਲਾਗੈ ਸਹਜਿ ਧਿਆਨੁ ॥ ਨਾਨਕ ਭਗਤਾਂ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥" ੧੦ ॥**

ਪਿਛਲੀਆਂ ਦੋ ਪਉੜੀਆਂ ਵਿਚ ਪ੍ਰਮੇਸ਼ਰ ਦੀ ਗੱਲ (ਨਾਦ) ਸੁਣ ਲੈਣ ਬਾਰੇ ਸਿਰਫ਼ ਉਨ੍ਹਾਂ ਲੋਕਾਂ ਦਾ ਹੀ ਜ਼ਿਕਰ ਆਇਆ ਹੈ ਜਿਹਨਾਂ ਨੇ ਜਾਂ ਤਾਂ ਅਸਲ ਨਾਦ ਜੋ ਕਿ ਕੰਨਾਂ ਨਾਲ ਸੁਣਿਆ ਹੀ ਨਹੀਂ ਜਾ ਸਕਦਾ, ਦੀ ਬਜਾਏ ਕੁਝ ਹੋਰ ਹੀ ਕੰਨਾਂ ਨਾਲ ਸੁਣਨ ਦਾ ਧੋਖਾ ਖਾਧਾ ਜਾਂ ਫਿਰ ਆਪਣੀ ਝੂਠੀ ਭੱਲ ਬਣਾਉਣ ਲਈ ਆਕਾਸ਼ਵਾਣੀ ਸੁਣ ਲੈਣ ਦਾ ਪ੍ਰਾਪੇਗੰਡਾ ਕੀਤਾ ਤੇ ਕਰਵਾਇਆ। ਅਸਲ ਵਿਚ ਉਨ੍ਹਾਂ ਵਿਚੋਂ ਕਿਸੇ ਨੇ ਵੀ ਉਹ (ਨਾਦ) ਨਹੀਂ ਸੀ ਸੁਣਿਆ ਜਿਸਨੂੰ ਕਿ ਗੁਰਬਾਣੀ ਵਿਚ ਅਨਹਦ ਨਾਦ ਕਿਹਾ ਗਿਆ ਹੈ, ਅਨਹਦ ਬਾਣੀ ਕਿਹਾ ਗਿਆ ਹੈ। ਹੁਣ ਅਗਲੀਆਂ ਪਉੜੀਆਂ ਵਿਚ ਸਤਿਗੁਰੂ ਜੀ ਅਸਲੀ ਨਾਦ ਦਾ ਗਿਆਨ ਕਰਾਉਂਦੇ ਹੋਏ ਇਹ ਦੱਸ ਰਹੇ ਹਨ ਕਿ **ਜਿਨ੍ਹਾਂ ਨੇ ਨਾਦ ਸੁਣਿਆ ਹੈ ਉਨ੍ਹਾਂ ਨੇ ਇਸ ਨਾਦ ਨੂੰ ਸਤਿ ਅਤੇ ਸੰਤੋਖ ਦੀ ਵਿਚਾਰ ਭਾਵ ਸ਼ਤਿ ਕੀ ਹੈ ਅਤੇ ਸੰਤੋਖ ਕੀ ਹੈ ਅਤੇ ਇਨ੍ਹਾਂ ਦੀ ਪ੍ਰਾਪਤੀ ਕਿਵੇਂ ਹੋਵੇ ਵਜੋਂ ਦੱਸਿਆ ਹੈ। ਉਹ ਪ੍ਰਮੇਸ਼ਰ ਦੀ ਗੱਲ ਸਤੁ ਅਤੇ ਸੰਤੋਖ ਦਾ ਗਿਆਨ ਕਰਾਉਣ ਵਾਲੀ ਹੈ। ਸਤੁ ਅਤੇ ਸੰਤੋਖ ਦੇ ਗਿਆਨੀ ਕਦੇ ਵੀ ਕਿਸੇ ਤਟ-ਤੀਰਥ ਨੂੰ ਜਾਂ ਤਟ ਤੀਰਥ ਦੇ ਇਸ਼ਨਾਨ ਨੂੰ ਅਸਲੀ ਇਸ਼ਨਾਨ ਨਹੀਂ ਮੰਨਦੇ।** ਉਨ੍ਹਾਂ ਦੀ ਦ੍ਰਿਸ਼ਟੀ ਵਿਚ ਇਸ਼ਨਾਨ ਕੇਵਲ ਮਨ ਦੀ ਮੈਲ ਧੋਣਾ ਹੀ ਹੈ ਜਿਹੜੀ ਕਿ ਸਤੁ ਅਤੇ ਸੰਤੋਖ ਤੋਂ ਬਿਨਾਂ ਧੋਤੀ ਜਾਵੇ, ਇਹ ਹੋ ਹੀ ਨਹੀਂ ਸਕਦਾ। ਤਟ ਤੀਰਥਾਂ ਦੇ ਇਸ਼ਨਾਨ ਕਰਨ ਨਾਲ ਕੋਈ ਪਾਪ ਉਤਰ ਜਾਣ ਦੀ ਧਾਰਨਾ ਦਾ ਉਲਟਾ ਅਸਰ ਇਹ ਹੁੰਦਾ ਹੈ ਕਿ ਆਦਮੀ ਅਪਰਾਧ ਕਰਨੋਂ ਹਟਣ ਦੀ ਜ਼ਰੂਰਤ ਹੀ ਮਹਿਸੂਸ ਨਹੀਂ ਕਰਦਾ। ਕਿਉਂਕਿ ਉਸ ਦਾ ਵਿਸ਼ਵਾਸ ਇਹ ਹੋ ਜਾਂਦਾ ਹੈ ਕਿ ਪਾਪ ਤਾਂ ਤੀਰਥ ਤੇ ਇਸ਼ਨਾਨ ਕਰਕੇ ਹੀ ਉਤਾਰ ਲਵਾਂਗਾ। ਇਸ ਲਈ ਤੀਰਥਾਂ ਦੇ ਇਸ਼ਨਾਨ ਦਾ ਖ਼ਿਆਲ ਧਰਮ ਦੇ ਮਾਰਗ ਵਿਚ ਫਾਇਦੇਮੰਦ ਹੋਣ ਦੀ ਬਜਾਇ ਨੁਕਸਾਨਦੇਹ ਸਿੱਧ ਹੋ ਗਿਆ। ਜਿਸ ਤੋਂ ਇਹ ਪਤਾ ਲੱਗਦਾ ਹੈ ਕਿ **ਤੀਰਥਾਂ ਤੇ ਇਸ਼ਨਾਨ ਦਾ ਸੰਕਲਪ ਹੀ ਕਿਸੇ ਭਰਮ ਗਿਆਨ ਦੀ ਉਪਜ ਸੀ।** ਇਸ ਲਈ ਹੀ ਇਸ ਪਉੜੀ ਵਿਚ ਸਤਿਗੁਰੂ ਜੀ ਗੁਰੂ ਕੀ ਗੱਲ (ਗੁਰਬਾਣੀ) ਨੂੰ ਸੁਣ ਅਤੇ ਸਮਝ ਲੈਣ ਵਿਚ ਹੀ ਅਠਾਹਠ ਤੀਰਥਾਂ ਦੇ ਇਸ਼ਨਾਨ ਤੋਂ ਜ਼ਿਆਦਾ ਮਹੱਤਵ ਦਿੰਦੇ ਹਨ। **ਉਨ੍ਹਾਂ ਦਾ ਕਹਿਣਾ ਹੈ ਕਿ ਜੋ ਕੰਮ ਅਠਾਹਠ ਤੀਰਥਾਂ ਦਾ ਇਸ਼ਨਾਨ ਨਹੀਂ ਸੀ ਕਰ ਸਕਿਆ ਭਾਵ ਮਨ ਅਤੇ ਬੁੱਧੀ ਨੂੰ ਨਹੀਂ ਸੀ ਬਦਲ ਸਕਿਆ ਉਹ ਕੰਮ ਗੁਰਬਾਣੀ**

**ਸੁਣਨ ਤੇ ਸਮਝਣ ਨਾਲ ਹੋ ਜਾਂਦਾ ਹੈ ਅਤੇ ਜੇ ਇਸ ਪ੍ਰਕ੍ਰਿਆ ਨੂੰ ਚਾਲੂ ਰੱਖਿਆ ਜਾਵੇ ਭਾਵ ਗੁਰਸਿੱਖ ਬਾਣੀ ਨਾਲ ਲਗਾਤਾਰ ਜੁੜਦਾ ਚਲਿਆ ਜਾਵੇ ਤਾਂ ਇਹ ਸਹਜ ਧਿਆਨ ਅਵਸਥਾ (ਜੀਵਨ ਮੁਕਤਿ) ਨੂੰ ਪ੍ਰਾਪਤ ਹੋ ਜਾਵੇਗਾ। ਇਹ ਹੀ ਭਗਤਾਂ ਦੀ ਸਦਾ ਵਿਗਾਸੁ ਅਵਸਥਾ ਹੈ ਜਿਸ ਨਾਲ ਸਾਰੇ ਦੁੱਖਾਂ ਕਲੇਸ਼ਾਂ ਦਾ ਨਾਸ਼ ਹੋ ਜਾਂਦਾ ਹੈ॥ ੧੦॥**

**"ਸੁਣਿਐ ਸਰਾ ਗੁਣਾ ਕੇ ਗਾਹ॥ ਸੁਣਿਐ ਸੇਖ ਪੀਰ ਪਾਤਿਸਾਹ॥ ਸੁਣਿਐ ਅੰਧੇ ਪਾਵਹਿ ਰਾਹੁ॥ ਸੁਣਿਐ ਹਾਥ ਹੋਵੈ ਅਸਗਾਹੁ॥ ਨਾਨਕ ਭਗਤਾਂ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥" ੧੧॥**

ਇਸ ਸੁਣਨ ਦੀ ਗੱਲ ਕਰਦੇ ਹੋਏ ਸਤਿਗੁਰੂ ਜੀ ਇਸ ਸੁਣ ਲੈਣ ਦੀ ਚੌਥੀ ਪਉੜੀ ਵਿਚ ਸੁਣਨ ਤੋਂ ਬਾਅਦ ਪ੍ਰਾਪਤ ਹੋਈ ਅਵਸਥਾ ਦੀ ਗੱਲ ਕਰਦੇ ਹਨ। ਉਹ ਦੱਸ ਰਹੇ ਹਨ ਕਿ **ਜਿਸ ਆਦਮੀ ਨੇ ਇਹ** ਨਿਰਾਕਾਰੀ ਗੱਲ **ਸੁਣ ਲਈ ਉਸ ਨੇ ਜਾਣੋ ਇਕ ਗੁਣਾਂ ਰੂਪੀ ਸਮੁੰਦਰ ਨੂੰ ਚੰਗੀ ਤਰ੍ਹਾਂ ਗ੍ਰਹਿਣ (ਖੋਜ ਲਿਆ) ਲਿਆ**, ਵਿਚਾਰ ਲਿਆ ਅਤੇ ਉਸ ਵਿਚਾਰ ਤੋਂ ਪ੍ਰਗਟਿਆ ਗਿਆਨ ਤੱਤ (ਤੱਤ ਗਿਆਨ) ਉਸ ਦੇ ਅੰਦਰ ਪ੍ਰਚੰਡ ਰੂਪ ਧਾਰਨ ਕਰ ਗਿਆ। ਇਸ ਅਵਸਥਾ ਨੂੰ ਪ੍ਰਾਪਤ ਕਰਨ ਲਈ ਇਸ ਤੋਂ ਨੀਵੀਂ ਅਵਸਥਾ ਦੇ **ਸੇਖ, ਪੀਰ ਜਾਂ ਪਾਤਿਸ਼ਾਹਾਂ ਨੂੰ ਵੀ ਇਸ ਗਿਆਨ ਦੇ ਸੁਣਨ ਦੀ ਲੋੜ ਹੈ।** ਇਸ ਗਿਆਨ ਦੇ ਸੁਣੇ ਤੋਂ ਬਿਨਾਂ ਕੋਈ ਭੀ ਸਦਾ ਵਿਗਾਸੁ ਅਵਸਥਾ ਪ੍ਰਾਪਤ ਨਹੀਂ ਕਰ ਸਕਦਾ ਜਿਹੜੀ ਕਿ ਸਭ ਦੀ ਮੰਜ਼ਿਲ ਹੈ। ਇਸ ਲਈ ਸਤਿਗੁਰੂ ਜੀ ਦੇ ਕਹਿਣ ਦਾ ਭਾਵ ਇਹ ਹੈ ਕਿ ਸੇਖ, ਪੀਰ, ਪਾਤਿਸ਼ਾਹ ਨੂੰ ਭੀ ਅਭੈ **ਪਦ (ਨਿਰਭੈ) ਦੀ ਪ੍ਰਾਪਤੀ ਵਾਸਤੇ, ਪ੍ਰਮੇਸ਼ਰ ਵਿਚ ਲੀਨ ਹੋਣ ਵਾਸਤੇ ਇਹੀ ਗੱਲ ਸੁਣਨੀ ਪੈਂਦੀ ਹੈ।** ਇਸੇ ਲਈ ਬਹੁਤ ਸਾਰੇ ਮੁਸਲਮਾਨ ਮੱਤ ਦੇ ਪੀਰਾਂ, ਫ਼ਕੀਰਾਂ ਨੇ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਪੀਰ ਮੰਨਿਆ ਕਿਉਂਕਿ ਉਨ੍ਹਾਂ ਨੇ ਇਹ ਗੱਲ ਸਤਿਗੁਰੂ ਜੀ ਪਾਸੋਂ ਸੁਣ ਕੇ ਹੀ ਆਪਣਾ ਅਗਲਾ ਰਸਤਾ ਤਹਿ ਕੀਤਾ ਸੀ। ਇਹ ਗੱਲ ਐਸੀ ਹੈ ਜਿਸ ਨਾਲ ਇਸ **ਅਸਗਾਹ (ਭਵ ਸਾਗਰ) ਦਾ ਥਾਹ, ਭਾਵ ਇਸ ਭਵ ਸਾਗਰ ਦੇ ਵਿਚ ਡੁੱਬਣੋਂ ਬਚਣ ਦੀ ਟੇਕ ਬ੍ਰਹਮ ਗਿਆਨ ਉਨ੍ਹਾਂ ਨੂੰ ਪ੍ਰਾਪਤ ਹੋ ਗਿਆ ਹੈ। ਜਿਸ ਤੋਂ ਬਾਅਦ ਭਵ ਸਾਗਰ ਵਿਚ ਡੁੱਬ ਕੇ ਮਰ ਜਾਣ ਦਾ ਖਤਰਾ ਹਮੇਸ਼ਾ ਵਾਸਤੇ ਹੱਟ ਜਾਣ ਕਰਕੇ ਹੀ ਭਗਤਾਂ (ਇਸ ਅਵਸਥਾ ਦੇ ਧਾਰਣੀਆਂ) ਨੂੰ ਸਦਾ ਵਿਗਾਸ (ਖੇੜਾ) ਪ੍ਰਾਪਤ ਹੁੰਦਾ ਹੈ। ਕਿਉਂਕਿ ਦੁਖ ਸੰਤਾਪ ਤਾਂ ਮਾਇਆ ਦੇ ਭਵ ਸਾਗਰ ਦੇ ਅੰਦਰ ਹੀ ਰਹਿ ਜਾਂਦੇ ਹਨ ਪਰ ਜੀਵ ਪਰਮੇਸ਼ਰ ਵਿਚ (ਸੁਖ ਸਾਗਰ) ਵਿਚ ਪ੍ਰਵੇਸ਼ ਕਰ ਜਾਂਦਾ ਹੈ। ੧੧॥**

**"ਮੰਨੇ ਕੀ ਗਤਿ, ਕਹੀ ਨ ਜਾਇ॥ ਜੇ ਕੋ ਕਹੈ, ਪਿਛੈ ਪਛੁਤਾਇ॥ ਕਾਗਦਿ ਕਲਮ ਨ ਲਿਖਣਹਾਰੁ॥ ਮੰਨੇ ਕਾ ਬਹਿ ਕਰਨਿ ਵੀਚਾਰੁ॥ ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੨॥**

ਪਿਛਲੀਆਂ ਚਾਰਾਂ ਪਉੜੀਆਂ ਵਿਚ ਨਿਰੰਕਾਰ (ਪਰਮੇਸ਼ਰ) ਦੇ ਨਾਦ (ਬਾਣੀ) ਦਾ ਜ਼ਿਕਰ ਸੀ। ਪਹਿਲੀਆਂ ਦੋ ਪਉੜੀਆਂ ਵਿਚ ਉਨ੍ਹਾਂ ਲੋਕਾਂ ਦਾ ਜ਼ਿਕਰ **ਸੀ** ਜੋ ਇਹ ਕਹਿੰਦੇ

ਸੀ ਕਿ ਅਸੀਂ ਨਾਦ ਨੂੰ ਸਿੱਧਾ ਪ੍ਰਮੇਸ਼ਰ ਤੋਂ ਹੀ ਸੁਣਦੇ ਹਾਂ। ਇਹ ਗੱਲ ਤਾਂ ਠੀਕ ਹੈ ਕਿ ਇਹ ਬਾਣੀ ਸਿੱਧੀ ਸੁਣੀ ਜਾ ਸਕਦੀ ਹੈ, ਪਰ ਇਹ ਸੁਣੀ ਜਾ ਸਕਦੀ ਹੈ ਕੰਨਾਂ ਤੋਂ ਬਗੈਰ, ਜੈਸਾ ਕਿ ਪਿਛੇ ਵੀ ਦੱਸ ਆਏ ਹਾਂ। ਪਰ ਇਕ ਇਸ ਦਾ ਦੂਸਰਾ ਰੂਪ ਭੀ ਹੈ ਜੋ ਕੰਨਾਂ ਨਾਲ ਸੁਣਿਆ ਜਾ ਸਕਦਾ ਹੈ। ਉਹ ਇਹੀ ਗੁਰਬਾਣੀ ਹੈ ਜਿਸਨੂੰ ਭਗਤਾਂ ਨੇ ਜਾਂ ਗੁਰੂ ਸਾਹਿਬਾਨ ਨੇ ਆਪ ਤਾਂ ਬਿਨਾਂ ਕੰਨਾਂ ਤੋਂ ਹੀ ਸੁਣਿਆ ਪਰ ਇਸਨੂੰ ਬੋਲ ਕੇ, ਦੱਸ ਕੇ ਅਤੇ ਫਿਰ ਉਸ ਦੱਸੀ ਹੋਈ ਮੱਤ ਨੂੰ ਅੱਖਰੀ ਰੂਪ ਦੇ ਕੇ ਹਮੇਸ਼ਾ ਲਈ ਕੰਨਾਂ ਨਾਲ ਸੁਣਨ ਯੋਗ ਬਣਾ ਦਿੱਤਾ। ਇਹ ਰੂਪ ਉਸ ਨਿਰਾਕਾਰੀ ਬਾਣੀ ਦਾ ਹੀ ਸਾਕਾਰ ਰੂਪ ਹੈ ਕਿਉਂਕਿ ਇਹ ਕੰਨਾਂ ਦੀ ਪਕੜ ਵਿਚ ਆਉਣ ਵਾਲਾ ਹੈ। ਕੋਈ ਵੀ ਵਸਤੂ ਜੋ ਮਨੁੱਖੀ ਗਿਆਨ ਇੰਦਰਿਆਂ ਦੀ ਪਕੜ ਵਿਚ ਆਉਣ ਵਾਲੀ ਹੋਵੇ ਉਹ ਮਾਇਆ ਰੂਪ ਹੀ ਹੁੰਦੀ ਹੈ। ਇਸੇ ਲਈ ਇਸ ਬਾਣੀ ਨੂੰ ਗੁਰੂ ਦੇ ਚਰਣ ਭਾਵ ਗਿਆਨ ਰੂਪ ਗੁਰੂ ਦੀ ਦੇਹੀ ਵਜੋਂ ਮੰਨਿਆ ਗਿਆ ਹੈ। ਪਰ ਇਹ ਦੂਸਰਾ ਸੁਣਨ ਵਾਲਾ ਰੂਪ ਕੇਵਲ ਕੰਨਾਂ ਨਾਲ ਸੁਣਨ ਕਰਕੇ ਹੀ ਆਪਣਾ ਪੂਰਾ ਅਸਰ ਮਨ ਉੱਤੇ ਨਹੀਂ ਪਾ ਸਕਦਾ। ਇਸ ਦਾ ਮੰਨਣ ਕਰਨਾ ਭਾਵ ਸੁਣੀ ਹੋਈ ਇਸ ਗੱਲ ਨੂੰ ਮੰਨਣਾ ਇਸ ਦੇ ਪੂਰੇ ਸਿੱਟੇ ਪ੍ਰਾਪਤ ਕਰਨ ਲਈ ਅਤਿ ਜ਼ਰੂਰੀ ਹੈ।

ਇਸੇ ਲਈ ਇਥੇ **ਸਤਿਗੁਰੂ ਜੀ ਮੰਨਣ ਦੀ ਗੱਲ ਤੋਰਦੇ ਹਨ ਕਿ ਨਿਰਾ ਸੁਣਨ ਨਾਲ ਮਨ ਬਦਲ ਜਾਵੇ, ਇਹ ਸੰਭਵ ਨਹੀਂ। ਪਰ ਜੇ ਕੋਈ ਆਦਮੀ ਇਸ ਗੱਲ ਨੂੰ ਮੰਨ ਕੇ ਇਸ ਤੇ ਦ੍ਰਿੜ੍ਹ ਹੋ ਜਾਵੇ ਉਸ ਦਾ ਮੰਨਨ ਅਡਿੱਗ ਹੋ ਜਾਏ, ਉਸ ਦਾ ਭਰੋਸਾ ਅਡੋਲ ਹੋ ਜਾਵੇ, ਫਿਰ ਉਸ ਦੀ ਅਵਸਥਾ ਬਾਰੇ ਕੋਈ ਵੀ ਆਦਮੀ ਕੁਝ ਦੱਸ ਨਹੀਂ ਸਕਦਾ।** ਕਿਉਂਕਿ ਪਰਮੇਸ਼ਰ ਅਤੇ ਉਸ ਵਿਚ ਫਿਰ ਕੋਈ ਅੰਤਰ ਰਹਿ ਹੀ ਨਹੀਂ ਜਾਂਦਾ। ਫਿਰ ਤਾਂ ਇਹ ਹੀ ਕਹਿਆ ਜਾ ਸਕਦਾ ਹੈ "**ਬ੍ਰਹਮਗਿਆਨੀ ਕੀ ਗਤਿ, ਬ੍ਰਹਮਗਿਆਨੀ ਜਾਨੈ**"। (ਪੰਨਾ ੨੭੩) ਪਰ ਜੇ ਕੋਈ ਮੂੜ੍ਹ ਆਦਮੀ ਇਸ ਬਾਰੇ ਕੁਝ ਦੱਸਣ ਦਾ ਯਤਨ ਕਰੇ ਤਾਂ ਉਸ ਦਾ ਦੱਸਣਾ ਸਹੀ ਨਾ ਹੋਣ ਕਰਕੇ ਦੱਸਣ ਵਾਲੇ ਨੂੰ ਪਿੱਛੋਂ ਆਪਣੀ ਮੂਰਖਤਾ ਉੱਪਰ ਪਛਤਾਉਣਾ ਹੀ ਪਵੇਗਾ। ਇਹ ਸੋਚ ਕੇ ਕਿ ਕਿੰਨਾ ਚੰਗਾ ਹੁੰਦਾ ਮੈਂ ਕੁਝ ਭੀ ਕਹਿਣ ਤੋਂ ਗੁਰੇਜ਼ ਕਰਦਾ।

**ਹੁਣ ਇਸ ਅਵਸਥਾ ਦਾ ਬਿਆਨ ਜੇ ਕਰਨ ਲੱਗੀਏ ਤਾਂ ਕਾਗ਼ਜ਼ ਅਤੇ ਕਲਮ ਭੀ ਸਾਥ ਦਿੰਦੇ ਨਜ਼ਰ ਨਹੀਂ ਆਉਂਦੇ** ਅਤੇ ਨਾ ਹੀ ਕੋਈ ਐਸਾ ਲਿਖਣ ਵਾਲਾ ਦੇਹ- ਧਾਰੀ ਹੀ ਹੋ ਸਕਦਾ ਹੈ ਜੋ ਸਦਾ ਥਿਰ ਰਹਿਣ ਵਾਲਾ ਹੋਵੇ। ਇਕ ਦੂਸਰਾ ਪੱਖ ਭੀ ਇਸ "ਮੰਨੇ ਕੀ ਗਤਿ ਕਹੀ ਨ ਜਾਇ" ਦਾ ਹੈ ਜਿਸਨੂੰ ਵਿਚਾਰ ਲੈਣਾ ਭੀ ਜ਼ਰੂਰੀ ਹੈ।

ਉਹ ਇਹ ਹੈ ਕਿ ਕਰਮ-ਕਾਂਡੀ ਵਿਚਾਰਧਾਰਾ ਨੂੰ ਛੱਡ ਕੇ ਜੇ ਕੋਈ ਹੁਕਮ ਫਿਲਾਸਫੀ ਨੂੰ ਮੰਨ ਲਵੇ। ਭਾਵ ਇਹ ਮੰਨ ਲਵੇ ਕਿ **ਸੰਸਾਰ ਵਿਚ** ਜੋ ਕੁਝ ਵੀ ਹੋ ਰਿਹਾ ਹੈ ਉਹ ਸਭ ਕਰਤੇ ਪੁਰਖੁ ਦੇ "**ਇਕਿ ਭਰਮੇ ਇਕਿ ਭਗਤੀ ਲਾਏ॥**" (ਪੰਨਾ ੯੬੪) ਹੁਕਮ ਅਧੀਨ ਹੀ ਹੋ ਰਿਹਾ ਹੈ। ਇਸ ਵਿਚਾਰਧਾਰਾ ਦੇ ਮੰਨ ਲੈਣ ਤੋਂ ਬਾਅਦ ਜੋ ਗਿਆਨ ਉਸ ਵਿਅਕਤੀ ਨੂੰ ਪ੍ਰਾਪਤ ਹੋ ਜਾਂਦਾ ਹੈ ਉਸ ਬਾਰੇ ਕੁਝ ਦੱਸਣਾ ਉਸ ਦਾ ਕੁਝ ਨਾਪ, ਤੋਲ, ਮੁੱਲ, ਕੀਮਤ ਬਾਰੇ ਕੁਝ ਕਹਿਣਾ, ਉਸ ਤੇ ਕੁਝ ਟਿੱਪਣੀ ਕਰਨਾ ਮਾਨਵ ਬੁੱਧੀ ਤੋਂ ਪਰੇ ਦੀ ਗੱਲ ਹੈ।

ਪਰ ਜੇ ਕੋਈ ਫਿਰ ਵੀ ਕੁਝ ਕਹਿਣ ਦੀ ਅਵੱਗਿਆ ਕਰਦਾ ਹੈ ਉਸ ਨੂੰ ਹੀ ਗੁਰਮਤਿ ਵਿਚ ਨਿੰਦਕੁ ਦੀ ਸੰਗਿਆ ਦਿੱਤੀ ਗਈ ਹੈ। ਉਹ ਨਿੰਦਕੁ ਹੋ ਜਾਂਦਾ ਹੈ। ਇਸੇ ਲਈ ਉਸ ਨੂੰ ਪਛਤਾਉਣਾ ਪੈਂਦਾ ਹੈ।

ਇਹ ਬ੍ਰਹਮ ਗਿਆਨ ਪ੍ਰਮੇਸ਼ਰ ਦਾ ਗਿਆਨ ਹੈ ਜਿਸਦੀ ਵਿਆਖਿਆ ਦਾ ਕਰ ਪਾਉਣਾ ਸੰਭਵ ਨਹੀਂ। ਨ ਕੋਈ ਐਸਾ ਲਿਖਾਰੀ ਹੀ ਹੋ ਸਕਦਾ ਹੈ ਜੋ ਇਸ ਹੁਕਮ ਦੇ ਵਿਸਥਾਰ ਨੂੰ ਬਿਆਨ ਕਰ ਸਕੇ। ਸਾਰੀ ਸ੍ਰਿਸ਼ਟੀ ਵਿਚ ਉਸਦੇ ਹੁਕਮ ਬਿਨਾਂ ਤਾਂ ਪੱਤਾ ਵੀ ਨਹੀਂ ਹਿੱਲ ਸਕਦਾ। ਜੰਮਣ ਮਰਨਾ ਵੀ ਹੁਕਮ ਹੈ। ਸੰਸਾਰ ਵਿਚ ਤਾਂ ਅਰਬਾਂ ਖਰਬਾਂ ਜੀਵ ਜੰਮਦੇ ਮਰਦੇ ਰਹਿੰਦੇ ਨੇ ਫਿਰ ਇਸਦਾ ਲੇਖਾ ਕਿਵੇਂ ਲਿਖਿਆ ਜਾਵੇਗਾ, ਕੌਣ ਲਿਖੇਗਾ? ਪ੍ਰਮੇਸ਼ਰ ਦੇ ਹੁਕਮ ਨੂੰ ਮੰਨ ਲੈਣ ਪਿੱਛੋਂ ਤਾਂ ਕੇਵਲ ਇਕ ਹੀ ਕੰਮ ਰਹਿ ਜਾਂਦਾ ਹੈ ਕਿ ਜੋ ਕੁਛ ਹੋ ਰਿਹਾ ਹੈ, ਉਸ ਨੂੰ ਦੇਖ ਕੇ ਆਪਣੇ ਮਨ ਵਿਚ ਉਸਦੀ ਵਿਚਾਰ ਕਰੇ। ਉਸ ਵਿਚਾਰ ਵਿਚੋਂ ਹੀ ਹੁਕਮ ਨੂੰ ਬੁੱਝਣਾ ਹੁੰਦਾ ਹੈ, ਹੁਕਮ ਪਛਾਨਣਾ ਹੁੰਦਾ ਹੈ। ਹੁਕਮ ਨੂੰ ਪਛਾਣੇ ਤੋਂ ਬਿਨਾਂ, ਹੁਕਮ ਵਿਚ ਚਲਣਾ ਸੰਭਵ ਹੀ ਨਹੀਂ। ਇਹ ਸਮਝ ਗੁਰਬਾਣੀ ਤੋਂ ਬਿਨਾਂ ਹੋਰ ਕਿਤੋਂ ਨਹੀਂ ਆ ਸਕਦੀ। ਹੁਕਮ ਦੀ ਸਮਝ ਤੋਂ ਉਪਰੰਤ ਭਾਵ ਗੁਰਬਾਣੀ ਨੂੰ ਸਮਝ ਲੈਣ ਉਪਰੰਤ ਸਮਝਣ ਵਾਲਾ, ਮਾਇਆ ਰਹਿਤ, ਗਿਆਨ ਸਰੂਪ ਹੋ ਜਾਂਦਾ ਹੈ।

"**ਬੀਸ ਬਿਸਵੇ, ਗੁਰ ਕਾ ਮਨੁ ਮਾਨੈ॥**

**ਸੋ ਸੇਵਕ, ਪਰਮੇਸੁਰ ਕੀ ਗਤਿ ਜਾਨੈ॥**" (ਪੰਨਾ ੨੮੭)

ਜਿਸਨੂੰ ਉਹ ਆਪਣੇ ਮਨ ਵਿਚ ਅਨੁਭਵ ਤਾਂ ਕਰ ਲੈਂਦਾ ਹੈ, ਪਰ ਬਿਆਨ ਨਹੀਂ ਕਰ ਸਕਦਾ। ਕਿਉਂਕਿ ਉਸਨੇ ਆਪਣੇ ਨਿਜ ਸਰੂਪ, ਨਿਰਾਕਾਰ ਮਨ ਨੂੰ ਜਾਣ ਲਿਆ ਹੁੰਦਾ ਹੈ ਜੋ ਕਿ ਉਸੇ ਪਾਰਬ੍ਰਹਮ ਦਾ ਸਾਖਸ਼ਾਤ ਰੂਪ ਬਣ ਗਿਆ ਹੁੰਦਾ ਹੈ॥ ੧੨॥

**"ਮੰਨੈ ਸੁਰਤਿ ਹੋਵੈ ਮਨਿ ਬੁਧਿ॥ ਮੰਨੈ ਸਗਲ ਭਵਣ ਕੀ ਸੁਧਿ॥ ਮੰਨੈ ਮੁਹਿ ਚੋਟਾ ਨਾ ਖਾਇ॥ ਮੰਨੈ ਜਮ ਕੈ ਸਾਥਿ ਨ ਜਾਇ॥ ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ"॥ ੧੩॥**

ਇਸ ਪਉੜੀ ਵਿਚ ਸਤਿਗੁਰੂ ਜੀ ਗੁਰਮਤਿ ਦੇ ਮੰਨਣ ਨਾਲ ਆਦਮੀ ਦੀ ਅੰਦਰਲੀ ਅਵਸਥਾ ਵਿਚ ਆਉਣ ਵਾਲੀ ਤਬਦੀਲੀ ਬਾਰੇ ਦੱਸ ਰਹੇ ਹਨ ਕਿ ਗੁਰਮਤਿ ਉੱਪਰ ਪੱਕਾ ਭਰੋਸਾ ਕਰਨ ਵਾਲੇ ਵਿਅਕਤੀ ਦੀ ਅਗਿਆਨਤਾ ਦੀ ਨੀਂਦ ਟੁੱਟਣ ਲਗਦੀ ਹੈ। ਭਾਵ ਉਸਦੀ ਬੁੱਧੀ ਵਿਚ ਚੇਤਨਾ ਜਾਗਣ ਲਗਦੀ ਹੈ। ਉਸਦੀ ਮਨ ਬੁਧੀ (ਮਨ ਮਤਿ) ਨੂੰ, ਗੁਰਮਤਿ ਝੰਜੋੜ ਕੇ ਰੱਖ ਦਿੰਦੀ ਹੈ ਜਿਸ ਤੋਂ ਉਹਨੂੰ ਇਹ ਲੱਗਣ ਲੱਗਦਾ ਹੈ ਕਿ ਸੰਸਾਰ ਦੇ ਜਿਹੜੇ ਧਰਮ ਪ੍ਰਮੇਸ਼ਰ ਦਾ ਪਾਠ ਪੜ੍ਹਾ ਰਹੇ ਹਨ ਉਹ ਸਹੀ ਨਹੀਂ ਹਨ। ਉਸ ਅੰਦਰ ਬਹੁਤ ਸਾਰੇ ਸਵਾਲ ਐਸੇ ਹੁੰਦੇ ਹਨ, ਜਿਨ੍ਹਾਂ ਦਾ ਜਵਾਬ ਉਸਨੂੰ ਉਨ੍ਹਾਂ ਲੋਕਾਂ ਕੋਲੋਂ

ਨਹੀਂ ਮਿਲਿਆ ਸੀ, ਜੋ ਹੁਣ ਤਕ ਉਸਨੂੰ ਪ੍ਰਮੇਸ਼ਰ ਦੇ ਰਾਹ ਦਾ ਪਾਠ ਪੜ੍ਹਾਉਂਦੇ ਰਹੇ ਸਨ। ਹੁਣ ਜਦ ਗੁਰਮਤਿ ਵਿਚੋਂ ਉਨ੍ਹਾਂ ਸਵਾਲਾਂ ਦੇ ਜਵਾਬ ਮਿਲਣ ਲੱਗ ਪਏ ਤਾਂ ਬੁੱਧੀ ਨੂੰ ਸੁਰਤ ਆਉਣੀ ਕੁਦਰਤੀ ਗੱਲ ਸੀ।

ਹੁਣ ਉਸਨੂੰ ਸਮਝ ਆਉਣ ਲੱਗੀ ਕਿ ਅਸਲੀ ਗੱਲ ਤਾਂ, ਜਾਂ ਇਉਂ ਕਹਿ ਲਵੋ ਕਿ ਅਸਲੀ ਰਸਤਾ ਤਾਂ ਉਸ ਪਹਿਲੇ ਰਸਤੇ ਦੇ ਬਿਲਕੁਲ ਹੀ ਉਲਟ ਹੈ, ਜਿਹੜਾ ਕਿ ਉਹ ਅੱਜ ਤਕ ਸਮਝਦਾ ਚਲਿਆ ਆ ਰਿਹਾ ਸੀ। ਇਸ ਮੋੜ ਤੇ ਮਨ ਨੂੰ ਇਕ ਜ਼ਬਰਦਸਤ ਝਟਕੇ ਦਾ ਸਾਹਮਣਾ ਕਰਨਾ ਪੈਂਦਾ ਹੈ। ਇਹ ਝਟਕਾ ਮਨ ਨੂੰ ਆਪ ਮੁਹਾਰਾ ਚੱਲਣ ਤੋਂ ਰੋਕ ਕੇ, ਇਸ ਨਵੇਂ ਰਸਤੇ ਤੇ ਤੋਰਨ ਵਾਲਾ ਹੁੰਦਾ ਹੈ। ਇਸੇ ਨੂੰ ਹੀ ਸਤਿਗੁਰੂ ਜੀ "ਸੁਰਤਿ ਹੋਵੈ ਮਨਿ ਬੁਧਿ" ਆਖ ਰਹੇ ਹਨ।

**ਹੁਣ ਜਦੋਂ ਇਹ ਸੁਰਤ ਗੁਰਮਤਿ ਦਾ ਅਨੁਸਰਣ ਕਰਦੀ ਹੋਈ ਮੰਜ਼ਿਲਾਂ ਪਾਰ ਕਰਦੀ-ਕਰਦੀ ਉਸ ਅਵਸਥਾ ਵਿਚ ਅੱਪੜ ਜਾਂਦੀ ਹੈ ਜਿਥੇ ਇਸਨੂੰ ਸਾਰੇ ਭਵਨਾਂ ਦੀ (ਸਗਲ ਭਵਣ) ਦੀ ਸੋਝੀ, ਸਮਝ ਆ ਜਾਂਦੀ ਹੈ।** ਜਿਸਦਾ ਮਤਲਬ ਇਹ ਹੈ ਘਟਿ ਘਟਿ ਵਿਚ ਬੋਲਣ ਵਾਲਾ ਰਾਮੁ, ਪ੍ਰਤੱਖ ਰੂਪ ਵਿਚ, ਘਟਿ ਘਟਿ ਵਿਚੋਂ ਨਜ਼ਰ ਆਉਣ ਲੱਗ ਪੈਂਦਾ ਹੈ। ਇਸ ਤੋਂ ਅੱਗੇ ਹੁਣ ਸੁਰਤ ਨੇ ਗੁਰਬਾਣੀ ਨਾਲ ਹਰ ਵਕਤ ਜੁੜੇ ਰਹਿਣ ਕਰਕੇ 'ਮਨ' ਅੰਦਰ ਪੂਰਾ ਚਾਨਣ ਕਰ ਦਿੱਤਾ ਹੈ। ਹੁਣ ਮਨ ਨੂੰ ਮਾਇਆ ਠੱਗ ਨਹੀਂ ਸਕਦੀ, ਇਹ ਮਾਇਆ ਦੀ ਹਰ ਠਗੌਰੀ ਤੋਂ ਜਾਣੂੰ ਹੋ ਜਾਂਦਾ ਹੈ। 'ਸੁਰਤ' ਮਾਇਆ ਵਿਚ ਉੱਕਾ ਹੀ ਨ ਜਾਣ ਕਰਕੇ 'ਮਨ' ਮਾਇਆ ਨਾਲ ਲਿਪਤ ਹੀ ਨਹੀਂ ਹੁੰਦਾ। ਇਹ ਰਸਤਾ ਭਵ ਸਾਗਰ ਪਾਰ ਕਰਨ ਦਾ ਸੰਸਾਰੀ ਦੱਸੇ ਗਏ ਮਨਮੱਤਾਂ ਦੇ ਸਾਰੇ ਰਸਤਿਆਂ ਨਾਲੋਂ, ਵੱਖਰਾ ਹੋਣ ਕਰਕੇ ਸਿੱਧਾ ਮਾਰਗ ਹੈ। ਇਸੇ ਰਸਤੇ ਵਿਚ ਚਲਣ ਵਾਲੇ ਨੂੰ ਜਮ ਕਾ ਡੰਡ, ਇਸ ਲਈ ਨਹੀਂ ਲਗਦਾ ਕਿਉਂਕਿ ਇਸ ਰਸਤੇ ਉੱਤੇ ਜਮ ਦਾ ਕੋਈ ਐਸਾ ਦਫਤਰ ਹੈ ਹੀ ਨਹੀਂ ਜਿਥੇ ਡੰਨ ਦੇਣਾ ਪਵੇ। ਦੂਸਰੀ ਗੱਲ ਇਹ ਹੈ ਕਿ ਹਰਿ ਕੇ ਲੋਗ ਭਾਵ ਗੁਰਮੁਖ ਕਿਸੇ ਐਸੀ ਚੀਜ਼ ਨਾਲ ਵਾਸਤਾ ਹੀ ਨਹੀਂ ਰੱਖਦੇ, ਜਿਹੜੀ ਕਿ ਰਸਤੇ ਵਿਚ ਛੱਡਣ ਵਾਲੀ ਜਾਂ ਦਰਗਾਹ ਵਿਚ ਕੰਮ ਆਉਣ ਵਾਲੀ ਨਾ ਹੋਵੇ। ਉਨ੍ਹਾਂ ਨੇ ਤਾਂ ਨਾਮੁ ਤੋਂ ਸਿਵਾ ਕਿਸੇ ਹੋਰ ਚੀਜ਼ ਨਾਲ ਵਾਸਤਾ ਹੀ ਨਹੀਂ ਰੱਖਿਆ ਹੁੰਦਾ, ਕਿਉਂਕਿ ਉਹ ਜਾਣਦੇ ਹੁੰਦੇ ਹਨ ਕਿ ਨਾਮੁ ਤੋਂ ਬਿਨਾਂ ਜਾਂ ਨਾਮੁ ਦੇ ਨਾਲ-ਨਾਲ ਕਿਸੇ ਹੋਰ ਚੀਜ਼ ਨਾਲ ਮੋਹ ਰੱਖਣ ਵਾਲਾ, ਵਾਸਤਾ ਰੱਖਣ ਵਾਲਾ ਤਾਂ ਜਮ ਕੇ ਮਾਰਗ ਦਾ ਪਾਂਧੀ ਹੁੰਦਾ ਹੈ। ਇਕ ਤਾਂ ਉਸਨੂੰ ਜਮ ਕਾ ਡੰਡ ਸਹਿਣਾ ਪੈਂਦਾ ਹੈ ਦੂਸਰੇ ਉਹ ਸਾਰੀਆਂ ਵਸਤਾਂ ਨਾਮੁ ਤੋਂ ਬਿਨਾਂ (ਗਿਆਨ ਤੋਂ ਬਿਨਾਂ) ਜਿਹੜੀਆਂ ਕਿ ਉਸ ਨਾਲ ਮੋਹ ਜਾਲ ਦੁਆਰਾ ਜੁੜੀਆਂ ਹੋਈਆਂ ਹੁੰਦੀਆਂ ਹਨ, ਉਹ ਸਭ ਖੋਹ ਕੇ ਜਮ ਆਪਣੀ ਜਗਾਤ ਵਜੋਂ ਇਥੋਂ ਹੀ ਰਖਵਾ ਲੈਂਦਾ ਹੈ। ਇਸੇ ਨੂੰ ਸਤਿਗੁਰੂ ਜੀ 'ਮੁਹਿ ਚੋਟਾ' **ਭਾਵ ਵਸਤੂਆਂ ਛੱਡਣ ਵੇਲੇ ਦੁੱਖ ਦਾ ਅਨੁਭਵ, ਜੋ ਵਸਤਾਂ ਨਾਲੋਂ ਅਲੱਗ ਹੋਣ ਸਮੇਂ, ਸਰੀਰ ਨੂੰ ਛੱਡਣ (ਮਰਨ) ਵੇਲੇ ਹੁੰਦਾ ਹੈ, ਵਜੋਂ ਆਖਦੇ ਹਨ। ਗੁਰਮੁਖ ਨਾ ਤਾਂ ਇਸ ਜਮ ਮਾਰਗ ਦੇ ਪਾਂਧੀ ਹੀ ਹੁੰਦੇ ਹਨ ਤੇ ਨਾ ਹੀ ਉਨ੍ਹਾਂ ਨੂੰ ਇਹ ਚੋਟ**

ਸਹਿਣੀ ਪੈਂਦੀ ਹੈ। ਉਹ ਤਾਂ ਐਸਾ ਮਾਇਆ-ਰਹਿਤ ਗਿਆਨ, ਬਿਬੇਕ ਸਰੂਪ ਹੋ ਜਾਂਦੇ ਹਨ ਜਿਹਨਾਂ ਨੇ ਕਿ ਆਪਣੇ ਮੂਲ ਨੂੰ ਪਛਾਣ ਲਿਆ ਹੁੰਦਾ ਹੈ।

**"ਮੰਨੈ ਮਾਰਗਿ ਠਾਕ ਨ ਪਾਇ॥ ਮੰਨੈ ਪਤਿ ਸਿਉ ਪਰਗਟੁ ਜਾਇ॥ ਮੰਨੈ ਮਗੁ ਨ ਚਲੈ ਪੰਥੁ॥ ਮੰਨੈ ਧਰਮ ਸੇਤੀ ਸਨਬੰਧੁ॥ ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥" ੧੪॥**

ਜਿਤਨੇ ਭੀ ਸਿਆਣੇ ਇਸ ਸੰਸਾਰ ਵਿਚ ਪੈਦਾ ਹੁੰਦੇ ਰਹੇ ਹਨ, ਉਹ ਆਪਣੇ-ਆਪਣੇ ਸਮੇਂ ਸਿਰ ਉਸ ਵੇਲੇ ਦੇ ਧਰਮ ਗ੍ਰੰਥਾਂ ਦੁਆਰਾ ਜਾਂ ਜ਼ਬਾਨੀ ਪ੍ਰਚਾਰੇ ਜਾਂਦੇ ਰਹੇ ਪ੍ਰਭੂ ਮਿਲਣ ਦੇ ਰਸਤਿਆਂ ਵਿਚ, ਆਈਆਂ ਹੋਈਆਂ, ਜਾਂ ਰਹੀਆਂ ਹੋਈਆਂ ਕਮੀਆਂ ਨੂੰ ਸੁਧਾਰਦੇ ਰਹੇ ਹਨ। ਜੈਸਾ ਕਿ ਪਿਛਲੇ ਇਤਿਹਾਸ ਤੋਂ ਸਾਫ਼ ਜ਼ਾਹਰ ਹੈ। ਜਦੋਂ ਕੋਈ ਧਰਮ ਜਾਂ ਧਰਮ ਦਾ ਰਾਹ ਕੁਛ ਮੌਕੇ ਦੇ ਤਰਕਾਂ ਦਾ ਉੱਤਰ ਦੇਣ ਦੇ ਅਸਮਰਥ ਹੋ ਜਾਂਦਾ ਹੈ, ਉਹ ਸਮਾਂ ਉਸ ਧਰਮ ਮਾਰਗ ਵਿਚ ਰੁਕਾਵਟ ਦਾ ਸਮਾਂ ਹੁੰਦਾ ਹੈ। ਇਥੇ ਪਹੁੰਚ ਕੇ ਇਉਂ ਲੱਗਣ ਲੱਗ ਪੈਂਦਾ ਹੈ ਕਿ ਅੱਗੇ ਦਾ ਰਸਤਾ ਇਸ ਧਰਮ ਦੀ ਰੌਸ਼ਨੀ ਵਿਚ ਤਹਿ ਕਰਨਾ ਮੁਸ਼ਕਲ ਕੰਮ ਹੈ ਜਾਂ ਅਸੰਭਵ ਹੈ। ਇਸ ਆਈ ਹੋਈ ਖੜੋਤ ਨੂੰ ਹੀ ਸਤਿਗੁਰੂ ਜੀ (ਮਾਰਗਿ ਠਾਕ) ਭਾਵ ਰਸਤੇ ਵਿਚ ਰੁਕਾਵਟ ਆਖਦੇ ਹਨ। ਪਰ ਉਸ ਵੇਲੇ ਜਿੰਨੇ ਵੀ ਧਰਮ ਪ੍ਰਚਾਰ ਦੇ ਰਸਤੇ ਸਤਿਗੁਰੂ ਜੀ ਦੇ ਸੰਪਰਕ ਵਿਚ ਆਏ, ਉਹ ਸਾਰੇ ਦੇ ਸਾਰੇ ਇਸੇ ਖੜੋਤ ਤੋਂ ਗ੍ਰਸਤ ਸਨ। ਸਾਰੇ ਰਸਤਿਆਂ ਦੇ ਮੰਨਣ ਵਾਲੇ ਲੋਕ ਅੰਧਕਾਰ ਵਿਚ ਭਟਕੇ ਹੋਏ, ਸਤਿਗੁਰੂ ਜੀ ਨੂੰ ਨਜ਼ਰ ਆ ਰਹੇ ਸਨ। ਬਾਵਜੂਦ ਇਸਦੇ ਕਿ ਰੌਸ਼ਨੀ ਦਾ ਜਿਹੜਾ ਰਸਤਾ ਭਗਤੀ ਕਾਲ ਵਿਚ ਪ੍ਰਚਾਰਿਆ ਜਾਂਦਾ ਰਿਹਾ ਸੀ, ਉਹ ਵੀ ਪੜ੍ਹੇ ਲਿਖੇ ਮੂਰਖਾਂ ਨੇ ਦਿਸ਼ਾਹੀਨ ਕਰ ਦਿੱਤਾ। 1ਨਿਰੋਲ ਹੁਕਮ ਫਿਲਾਸਫੀ ਨੂੰ ਕਰਮ ਫਿਲਾਸਫੀ ਨਾਲ, ਜਿਨ੍ਹਾਂ ਦਾ ਕਿ ਆਪੋ ਵਿਚ ਸੌ ਫੀਸਦੀ ਵਿਰੋਧ ਸੀ, ਇਸ ਤਰ੍ਹਾਂ ਰਲਗਡ ਕਰ ਦਿੱਤਾ ਸੀ, ਕਿ ਆਮ ਆਦਮੀ ਨੂੰ ਦੋਹਾਂ ਵਿਚਲਾ ਫ਼ਰਕ ਪੂਰੀ ਤਰ੍ਹਾਂ ਦਿਸਣੋਂ ਬੰਦ ਹੋ ਗਿਆ। ਪਰ ਸਤਿਗੁਰੂ ਜੀ ਨੇ ਇਹ ਅੰਤਰ ਭਲੀ ਭਾਂਤ ਸਮਝ ਲਿਆ ਸੀ। ਇਸ ਲਈ ਹੀ ਦੂਜਿਆਂ ਨੂੰ ਸਮਝਾਉਣ ਹਿਤ ਘਰ ਬਾਰ ਤਿਆਗ ਕੇ ਦੂਰ-ਦੂਰ ਤਕ ਪੈਦਲ ਚਲਕੇ, ਸਿਆਣਿਆਂ ਨਾਲ ਵਿਚਾਰ ਵਟਾਂਦਰੇ ਰਾਹੀਂ, ਇਸੇ ਅੰਤਰ ਨੂੰ ਸਮਝਾਇਆ।

ਇਸ ਪਉੜੀ ਵਿਚ ਸਤਿਗੁਰੂ ਜੀ ਸਮਝਾਉਂਦੇ ਹੋਏ, ਉਪਰੋਕਤ ਵਿਚਾਰ ਦੀ ਰੌਸ਼ਨੀ ਵਿਚ ਆਖ ਰਹੇ ਹਨ, ਕਿ ਗੁਰਮਤਿ ਮਾਰਗ ਨੂੰ ਹੀ ਜੇ ਕੋਈ ਆਪਣਾ ਭਗਤੀ ਮਾਰਗ ਮੰਨ ਲਵੇਗਾ ਤਾਂ ਉਸਨੂੰ ਇਸ ਮਾਰਗ ਵਿਚ ਕਿਤੇ ਵੀ ਕਿਸੇ ਕਿਸਮ ਦੀ ਰੁਕਾਵਟ ਦਾ ਸਾਹਮਣਾ ਨਹੀਂ ਕਰਨਾ ਪਵੇਗਾ। ਇਹ ਧੁਰ ਕੀ ਬਾਣੀ ਪ੍ਰਮੇਸ਼ਰ ਦੀ ਗੱਲ ਹੈ। ਇਸ ਗੱਲ ਵਿਚਲਾ ਗਿਆਨ ਭੀ ਪ੍ਰਮੇਸ਼ਰ ਨੇ ਆਪ ਹੀ ਦੱਸਿਆ ਹੈ। ਇਸ ਲਈ ਇਹ ਗਿਆਨ ਕਿਸੇ ਵਕਤ ਵੀ, ਕਿਸੇ ਪੱਖੋਂ ਕਮਜ਼ੋਰ ਸਾਬਤ ਹੋ ਜਾਵੇ ਇਹ ਹੋ ਹੀ ਨਹੀਂ ਸਕਦਾ। ਭੌਤਿਕ ਗਿਆਨ (ਸੰਸਾਰੀ ਗਿਆਨ) ਭਾਵੇਂ ਕਿੰਨੀ ਵੀ ਤਰੱਕੀ ਕਰ ਜਾਵੇ, ਉਸਦੀ ਪਕੜ ਨਿਰਾਕਾਰ ਤਕ ਨਹੀਂ ਪਹੁੰਚ ਸਕਦੀ। ਇਸ ਲਈ ਭੌਤਿਕ ਗਿਆਨ ਦਾ ਕਿਸੇ ਸਮੇਂ ਵੀ,

ਕਿਸੇ ਪੱਖੋਂ ਬ੍ਰਹਮ ਗਿਆਨ ਦੇ ਤੁੱਲ ਹੋਣਾ ਅਸੰਭਵ ਹੈ। ਇਹ ਭੌਤਿਕ ਗਿਆਨ ਤਾਂ ਕੇਵਲ ਰਚਨਾ ਦਾ ਹੀ ਗਿਆਨ ਹੈ, ਰਚਣਹਾਰੇ ਦਾ ਨਹੀਂ। ਜਦ ਕਿ ਸਾਰੀ ਰਚਨਾ ਰਚਣਹਾਰੇ ਦੇ ਗਿਆਨ ਅਧੀਨ ਹੈ, ਉਸੇ ਦੇ ਗਿਆਨ ਦੀ ਹੀ ਉਪਜ ਹੈ ਫਿਰ ਰਚਣਹਾਰੇ ਦੇ ਗਿਆਨ ਨਾਲ ਤਾਂ ਇਸਦੀ ਤੁਲਨਾ ਹੀ ਨਹੀਂ ਕੀਤੀ ਜਾ ਸਕਦੀ। ਦੂਸਰੀ ਗੱਲ ਜੋ ਇਸ ਤੋਂ ਵੀ ਬਹੁਤ ਹੀ ਮਹੱਤਵਪੂਰਨ ਹੈ, ਉਹ ਇਹ ਹੈ ਕਿ ਸਾਰੇ ਦਾ ਸਾਰਾ ਭੌਤਿਕ ਗਿਆਨ ਖੋਜੀਆਂ ਦੀ ਪਕੜ ਵਿਚ ਆ ਜਾਵੇ, ਐਸਾ ਅੱਜ ਤਕ ਨ ਕਦੇ ਹੋਇਆ ਹੈ ਨਾ ਹੀ ਅੱਗੇ ਵਾਸਤੇ ਹੋਵੇਗਾ।

ਇਸ ਲਈ ਬ੍ਰਹਮ ਗਿਆਨ ਨੂੰ ਗੁਰਮਤਿ ਵਿਚ ਨਿਰੰਕਾਰ ਦਾ ਅਖੰਡ ਸਰੂਪ ਮੰਨਿਆ ਗਿਆ ਹੈ, ਜਿਸ ਨੂੰ ਕਦੇ ਵੀ ਭੌਤਿਕ ਗਿਆਨ ਗ਼ਲਤ ਸਿੱਧ ਕਰਨ ਦੇ ਸਮਰੱਥ ਨਹੀਂ ਹੋ ਸਕਦਾ ਪਰ ਅੱਜ ਤਕ ਦੇ ਹੋਰ ਸਾਰੇ ਧਰਮ ਮਾਰਗ ਇਸ ਭੌਤਿਕ ਗਿਆਨ ਦੀ ਤੇਜ਼ ਧਾਰ ਨਾਲ ਕੱਟ ਜਾਂਦੇ ਰਹੇ ਹਨ। ਉਪਰੋਕਤ ਜਾਣਕਾਰੀ ਦੀ ਰੋਸ਼ਨੀ ਵਿਚ ਹੀ ਸਤਿਗੁਰੂ ਜੀ ਇਸ ਗੁਰਮਤਿ ਮਾਰਗ ਨੂੰ ਨਿਰਵਿਰੋਧ ਆਖਦੇ ਹਨ, ਜਿਸਦਾ ਮਤਲਬ ਇਹ ਹੈ ਕਿ ਇਸ ਗਿਆਨ ਦੀ ਕਿਸੇ ਨਾਲ ਵੀ ਕਿਸੇ ਕਿਸਮ ਦੀ ਕੋਈ ਵਿਰੋਧਤਾ ਨਹੀਂ ਹੁੰਦੀ। ਇਸਦੇ ਇਸੇ ਗੁਣ ਕਾਰਨ ਇਸ ਗਿਆਨ ਵਿਚ ਉਹ ਸ਼ਕਤੀ ਕੰਮ ਕਰਦੀ ਜਾਪਦੀ ਹੈ, ਜਿਸਦਾ ਨਾਉਂ 'ਗੁਰਮਤਿ' ਹੈ। ਭਾਵ ਇਹ ਨਿਰਵੈਰ, ਨਿਰਾਕਾਰ ਦੀ ਆਪਣੀ 'ਮਤਿ' ਹੈ। ਇਹ ਉਹ 'ਬੁਧਿ' ਹੈ ਜਿਸਦੇ ਪ੍ਰਗਟ ਹੋਣ ਨਾਲ ਅਗਿਆਨਤਾ ਦਾ ਜਾਂ ਮਨ ਵਿਚਲੇ ਭਰਮ ਦਾ ਹਮੇਸ਼ਾ ਲਈ ਨਾਸ ਹੋ ਜਾਂਦਾ ਹੈ। ਇਸੇ ਲਈ ਗੁਰਮਤਿ ਦਾ ਧਾਰਨੀ ਗੁਰਸਿੱਖ ਉੱਚੀ ਅਵਸਥਾ ਪ੍ਰਾਪਤ ਕਰ ਕੇ ਇਸ ਲੋਕ ਵਿਚ ਅਤੇ ਪ੍ਰਲੋਕ ਵਿਚ ਇੱਜ਼ਤ ਨਾਲ ਨਿਜ ਘਰ ਵਿੱਚ ਆ ਜਾਂਦਾ ਹੈ ਜਾਂ ਇਉਂ ਕਹਿ ਲਵੋ ਕਿ ਉਹ ਪ੍ਰਗਟ ਰੂਪ ਵਿਚ ਵਸਦਾ ਮਲੂਮ ਲੱਗ ਰਿਹਾ ਹੁੰਦਾ ਹੈ। ਫਿਰ ਉਹ ਭੇਖਧਾਰੀ ਰੂਪ ਤੋਂ ਵੱਖ ਹੋ ਕੇ ਭਾਵ ਸਰੀਰਕ ਭੇਖ ਤੋਂ ਉੱਪਰ ਉੱਠ ਕੇ ਜੀਵਨ ਜੀਊਣ ਲੱਗ ਪੈਂਦਾ ਹੈ। ਉਹ ਪੰਜਾਂ ਤੱਤਾਂ ਦੇ ਸਰੀਰ ਦੇ ਮਹੱਤਵ ਨੂੰ ਮਨ ਵਿਚੋਂ ਨਸ਼ਟ ਕਰਕੇ, ਭਾਵ 'ਰਜੋ-ਤਮੋ-ਸਤੋ' ਤਿੰਨਾਂ ਗੁਣਾਂ ਨੂੰ ਤਿਆਗ ਕੇ ਨਿਰਭੈਤਾ ਨਾਲ ਸੱਚ ਦੀ ਗੱਲ ਕਰਦਾ ਹੈ। ਜਿਹੜੀ ਗੱਲ ਕਰਨ ਦਾ ਕਿ, ਉਹ ਆਪਣੇ ਗੁਰੂ ਵਲੋਂ ਪਾਬੰਦ ਵੀ ਹੁੰਦਾ ਹੈ। ਇਸ ਤਰ੍ਹਾਂ ਨਾਲ ਆਪਣੇ ਰਸਤੇ ਉੱਤੇ ਮਸਤ ਹਾਥੀ ਵਾਂਗ ਤੁਰਿਆ ਚਲਿਆ ਜਾਂਦਾ ਹੈ ਕਿਉਂਕਿ ਉਸਨੇ ਆਪਣਾ ਸੰਬੰਧ, ਧਰਮ ਪ੍ਰਚਾਰ ਤੋਂ ਬਿਨਾਂ ਸਾਰੀ ਦੁਨੀਆ ਨਾਲੋਂ ਤੋੜ ਲਿਆ ਹੁੰਦਾ ਹੈ। ਉਹ ਤਾਂ ਸਰੀਰ ਸਰੂਪ ਨ ਹੋ ਕੇ (ਨਾਮ ਨਿਰੰਜਨੁ) ਤੱਤ ਗਿਆਨ ਸਰੂਪ ਮੇਘ ਹੁੰਦਾ ਹੈ ਜਿਸਦੀ ਕਿ ਪਛਾਣ ਉਹੀ ਕਰ ਸਕਦਾ ਹੈ, ਜਿਸ ਉੱਤੇ ਪ੍ਰਮੇਸ਼ਰ ਦੀ ਕਿਰਪਾ ਹੋ ਜਾਵੇ।

**"ਮੰਨੈ ਪਾਵਹਿ ਮੋਖੁ ਦੁਆਰੁ ॥ਮੰਨੈ ਪਰਵਾਰੈ ਸਾਧਾਰੁ ॥ਮੰਨੈ ਤਰੈ ਤਾਰੇ ਗੁਰੁ ਸਿਖ॥ ਮੰਨੈ ਨਾਨਕ ਭਵਹਿ ਨ ਭਿਖ॥ ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥" ੧੫॥**

ਪਿਛਲੀ ਪਉੜੀ ਦੀ ਵਿਆਖਿਆ ਦੇ ਅੰਤ ਵਿਚ ਜਿਸ ਮੇਘ ਰੂਪੀ ਗੁਰਮੁਖ ਦਾ

ਜ਼ਿਕਰ ਆਇਆ ਹੈ, ਇਹ ਅਵਸਥਾ ਉਸਨੂੰ ਗੁਰਮਤਿ ਦਾ ਧਾਰਨੀ ਹੋਣ, ਗੁਰਮਤਿ ਨੂੰ ਮੰਨਣ ਪਿੱਛੋਂ ਹੀ ਪ੍ਰਾਪਤ ਹੋਈ ਸੀ। ਇਸੇ ਗੱਲ ਨੂੰ ਹੀ ਅੱਗੇ ਵਧਾਉਂਦੇ ਹੋਏ **ਸਤਿਗੁਰੂ ਜੀ ਆਖਦੇ ਹਨ ਕਿ ਇਹ ਗੁਰਮਤਿ ਨੂੰ ਮੰਨਣ ਵਾਲਾ ਗੁਰਮੁਖ, ਗੁਰਸਿੱਖ ਮੁਕਤੀ ਪ੍ਰਾਪਤ ਕਰਕੇ ਜੀਵਨ ਮੁਕਤ, ਤੁਰੀਆ ਪਦ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਉਹ ਆਪਣੇ ਟੱਬਰ ਦੇ ਸਾਰੇ ਗੁਰਸਿੱਖਾਂ ਵਿਚ ਗੁਰਮਤਿ ਦਾ ਸੰਚਾਰ ਕਰਦਾ ਹੈ। ਇਸ ਤਰ੍ਹਾਂ ਨਾਲ ਗੁਰਸਿੱਖ ਇਸ ਗੁਰੂ ਦੀ ਮੱਤ ਦੇ ਧਾਰਨੀ ਬਣ ਕੇ ਭਵ ਸਾਗਰ ਪਾਰ ਕਰਕੇ ਸੁਖ ਸਾਗਰ ਵਿਚ ਪ੍ਰਵੇਸ਼ ਕਰ ਜਾਂਦੇ ਹਨ। ਉਹ ਫਿਰ ਅੱਗੇ ਨੂੰ ਜੰਮਣ ਮਰਣ ਦੇ ਗੇੜ ਵਿਚ ਨਾਂਹ ਘੁੰਮਦੇ। ਕਿਉਂਕਿ ਉਹ ਮਾਇਆ ਰਹਿਤ ਗਿਆਨ ਸਰੂਪ ਹੀ ਹੋ ਜਾਂਦੇ ਹਨ ਤੇ ਉਨ੍ਹਾਂ ਦੇ ਮਨ ਵਿਚ ਪਾਰਬ੍ਰਹਮ (ਬ੍ਰਹਮ ਗਿਆਨ) ਪ੍ਰਗਟ ਹੋ ਜਾਂਦਾ ਹੈ।**

**"ਪੰਚ ਪਰਵਾਣ, ਪੰਚ ਪਰਧਾਨੁ॥ ਪੰਚੇ ਪਾਵਹਿ, ਦਰਗਹਿ ਮਾਨੁ॥ ਪੰਚੇ ਸੋਹਹਿ, ਦਰਿ ਰਾਜਾਨੁ॥ ਪੰਚਾ ਕਾ, ਗੁਰੁ ਏਕੁ ਧਿਆਨੁ॥"**

ਇਥੇ ਸਤਿਗੁਰੂ ਜੀ ਸ਼ਬਦ "ਪੰਚ" ਕਿਸੇ ਉਸ ਗੁਰਮੁਖ ਲਈ ਵਰਤਦੇ ਹਨ, ਜੋ ਗੁਰਮਤਿ ਧਾਰਨ ਕਰਕੇ, ਗੁਰੂ ਦੀ ਸਿੱਖਿਆ ਮੰਨ ਕੇ ਨਿਰੰਕਾਰ ਦਾ ਹੀ ਰੂਪ ਹੋ ਚੁੱਕਿਆ ਹੋਵੇ। ਉਹ ਜੀਵਨ ਮੁਕਤ ਅਵਸਥਾ ਨੂੰ ਪ੍ਰਾਪਤ ਹੋ ਗਿਆ ਹੋਵੇ। ਪ੍ਰਮੇਸ਼ਰ ਦੇ ਘਰ ਪ੍ਰਵਾਨ ਹੋ ਚੁੱਕਿਆ ਹੋਵੇ। ਸਤਿਗੁਰੂ ਜੀ ਦੇ ਕਹਿਣ ਦਾ ਭਾਵ ਇਹ ਹੈ ਕਿ ਜਿੰਨਾ ਚਿਰ ਕਿਸੇ ਦੀ ਭਗਤੀ ਪ੍ਰਭੂ ਦੀ ਦਰਗਾਹ ਵਿਚ ਪਰਵਾਨ ਨਹੀਂ ਚੜ੍ਹ ਜਾਂਦੀ, ਉਨਾ ਚਿਰ ਇਸ ਸੰਸਾਰ ਵਿਚ ਤਾਂ ਉਸ ਆਦਮੀ ਦੀ ਭਾਵੇਂ ਕਿਤਨੀ ਹੀ ਮਾਣ ਵਡਿਆਈ ਕਿਉਂ ਨਾ ਹੋਵੇ, ਪ੍ਰਮੇਸ਼ਰ ਦੀ ਨਿਗ੍ਹਾ ਵਿਚ ਉਸਦੀ ਰੱਤੀ ਭਰ ਵੀ ਮਹੱਤਤਾ ਨਹੀਂ ਹੋ ਸਕਦੀ। **ਕੇਵਲ ਦਰਗਾਹ ਵਿਚ ਪਰਵਾਣ ਚੜ੍ਹੇ ਹੋਏ ਗੁਰਸਿੱਖ ਹੀ, ਉਸ ਸੱਚੀ ਦਰਗਾਹ ਵਿਚ 'ਪੰਚ' ਮੰਨੇ ਜਾਂਦੇ ਹਨ। ਉਨ੍ਹਾਂ ਨੂੰ ਹੀ ਦਰਗਹ ਵਿਚ ਮਾਣ ਪ੍ਰਾਪਤ ਹੁੰਦਾ ਹੈ। ਇਹੀ ਗੁਰਮੁਖ ਪਰਲੋਕ ਵਿਚ ਉਸ ਪ੍ਰਮੇਸ਼ਰ ਦੇ ਦਰਬਾਰ ਵਿਚ ਸ਼ੋਭਾ ਪਾਉਂਦੇ ਹਨ, ਕਿਉਂਕਿ ਇਨ੍ਹਾਂ ਸਾਰਿਆਂ ਦਾ ਰਿਸ਼ਤਾ ਮਾਇਆ ਨਾਲੋਂ ਟੁੱਟ ਕੇ ਕੇਵਲ ਇਕ ਗਿਆਨ ਸਰੂਪ ਪ੍ਰਮੇਸ਼ਰ ਨਾਲ ਜੁੜਿਆ ਹੁੰਦਾ ਹੈ।** ਇਸ ਅਵਸਥਾ ਵਿਚ ਜੇ ਕੋਈ ਗੁਰਮੁਖ ਪ੍ਰਮੇਸ਼ਰ ਦੀ ਵਿਚਾਰ, ਪ੍ਰਮੇਸ਼ਰ ਬਾਰੇ ਕੋਈ ਗੱਲ, ਉਸਦੀ ਰਚਨਾ ਬਾਰੇ ਕੋਈ ਗੱਲ ਦੱਸਣੀ ਚਾਹੇ ਤਾਂ ਉਹ ਇਹੋ ਕਹੇਗਾ ਕਿ ਇਸ ਧਰਤੀ ਦਾ ਭਾਰ ਕਿਸੇ ਦੇਹਧਾਰੀ ਬਲਦ ਨੇ ਨਹੀਂ ਚੁੱਕਿਆ ਹੋਇਆ ਜਿਵੇਂ ਕਿ ਮਨਮਤੀਆਂ ਦੇ ਰਚੇ ਹੋਏ ਗ੍ਰੰਥਾਂ ਵਿਚ ਦੱਸਿਆ ਗਿਆ ਹੈ। ਧਰਤੀ ਤਾਂ ਪਰੇ ਤੋਂ ਪਰੇ ਬਹੁਤ ਸਾਰੇ ਹਿੱਸਿਆਂ ਵਿਚ ਵੰਡੀ ਹੋਈ ਹੈ ਜੋ ਆਪੋ ਵਿਚੀਂ ਜੁੜੇ ਹੋਏ ਨਹੀਂ ਹਨ। ਇਸ ਲਈ ਉਨ੍ਹਾਂ ਅਲੱਗ-ਅਲੱਗ ਧਰਤੀਆਂ ਹੇਠਾਂ ਕਿਹੜੀਆਂ-ਕਿਹੜੀਆਂ ਸ਼ਕਤੀਆਂ ਕੰਮ ਕਰਦੀਆਂ ਹਨ। ਇਸੇ ਭਾਵ ਦਾ ਪ੍ਰਗਟਾਵਾ ਸਤਿਗੁਰੂ ਜੀ ਇਸ ਪੰਗਤੀ ਵਿਚ ਕਰਦੇ ਹਨ।

**"ਜੇ ਕੋ ਕਹੈ ਕਰੈ ਵੀਚਾਰੁ॥ਕਰਤੇ ਕੈ ਕਰਣੈ, ਨਾਹੀ ਸੁਮਾਰੁ॥ਧੌਲੁ ਧਰਮੁ ਦਇਆ**

**ਕਾ ਪੂਤੁ॥ ਸੰਤੋਖੁ, ਥਾਪਿ ਰਖਿਆ, ਜਿਨਿ ਸੂਤਿ॥ ਜੇ ਕੋ ਬੁਝੈ, ਹੋਵੈ ਸਚਿਆਰੁ॥ ਧਵਲੈ ਉਪਰਿ ਕੇਤਾ ਭਾਰੁ॥ ਧਰਤੀ, ਹੋਰੁ ਪਰੈ ਹੋਰੁ ਹੋਰੁ॥ ਤਿਸ ਤੇ ਭਾਰੁ, ਤਲੈ ਕਵਣੁ ਜੋਰੁ॥''**

ਇਸ ਰਚਨਾ ਦੀ ਵਿਚਾਰ ਨੂੰ ਕੋਈ ਦੱਸਣ ਲੱਗੇ ਤਾਂ ਮੁਸ਼ਕਿਲ ਇਹ ਹੈ ਕਿ ਇਹ ਰਚਨਾ ਤਾਂ ਇਤਨੀ ਵਿਸ਼ਾਲ ਹੈ, ਕਿ ਇਸਦਾ ਕੋਈ ਗਿਆਨ ਕਰਾ ਹੀ ਨਹੀਂ ਸਕਦਾ, ਦੱਸ ਹੀ ਨਹੀਂ ਸਕਦਾ। ਕੇਵਲ ਵੱਡੀਆਂ-ਵੱਡੀਆਂ ਮਿੱਥਾਂ ਬਾਰੇ ਹੀ ਵਿਚਾਰ ਕਰ ਲੈਣੀ ਠੀਕ ਹੈ, ਜਿਸ ਤੋਂ ਕਿ ਉਸ ਅਖੌਤੀ ਵਿਚਾਰਧਾਰਾ ਵਿਚਲੀ ਮਿੱਥ ਦਾ ਭਾਂਡਾ ਫੋੜ ਹੋ ਸਕੇ, ਕਿਉਂਕਿ ਇਸ ਦੇਸ਼ ਦੇ ਅਖੌਤੀ ਧਰਮਾਂ ਨੇ ਲੋਕਾਂ ਨੂੰ ਇਹ ਗਿਆਨ ਕਰਾਇਆ ਹੋਇਆ ਸੀ ਕਿ ਇਹ ਸਾਰੀ ਧਰਤੀ ਇਕ ਬਲਦ ਦੇ ਸਿੰਗ ਉੱਤੇ ਟਿਕੀ ਹੋਈ ਹੈ, ਜੋ ਕਿ ਥੱਲੇ ਸਮੁੰਦਰ ਦੇ ਪਾਣੀ ਵਿਚ ਇਕ ਵੱਡੇ ਕੱਛੂ ਦੀ ਖੋਪਰੀ ਉੱਤੇ ਆਪਣੇ ਚਾਰੇ ਪੈਰ ਰੱਖ ਕੇ ਖੜ੍ਹਾ ਹੋਇਆ ਹੈ। ਸਤਿਗੁਰੂ ਜੀ ਇਸ ਮਿੱਥ ਨੂੰ ਤੋੜਨ ਲਈ ਤਰਕ ਕਰਦੇ ਹਨ ਕਿ ਧਰਤੀ ਤਾਂ ਕਈ ਟੁਕੜਿਆਂ ਵਿਚ ਸਮੁੰਦਰ ਵਿਚ ਟਿਕੀ ਹੋਈ ਹੈ। ਪਰ ਬੈਲ ਕੇਵਲ ਇਕ ਹੀ ਹੈ ਜੋ ਤੁਸੀਂ ਦੱਸਦੇ ਹੋ। ਤਾਂ ਬਾਕੀ ਦੂਜੀਆਂ ਧਰਤੀਆਂ ਹੇਠ ਕਿਸ-ਕਿਸ ਚੀਜ਼ ਦਾ ਆਸਰਾ ਹੈ।

ਇਥੇ ਸਤਿਗੁਰੂ ਜੀ ਉਨ੍ਹਾਂ ਨੂੰ ਦੱਸਦੇ ਹਨ ਕਿ ਜਿਸਨੇ ਪ੍ਰਮੇਸ਼ਰ ਦੀ ਰਚਨਾ ਬਾਰੇ ਕੁਝ ਜਾਣਿਆ ਹੈ ਜਾਂ ਜਾਣ ਲਿਆ ਹੋਵੇ, ਤਦ ਹੀ ਉਹ ਕੋਈ ਠੋਸ ਗੱਲ, ਸੱਚੀ ਗੱਲ ਦੱਸ ਸਕਦਾ ਹੈ। ਉਸ ਬੁੱਝਣ ਵਾਲੇ ਦੀ ਗੱਲ ਹੀ ਸੱਚੀ ਗੱਲ ਹੋਵੇਗੀ। ਨਹੀਂ ਤਾਂ ਕਿਸੇ ਬਲਦ ਉਤੇ ਤਾਂ ਕੋਈ ਵੀ ਭਾਰ, ਮੰਨ ਲੈਣਾ ਖਾਲੀ ਫੋਕੀ ਜਹੀ ਗੱਲ ਹੈ। ਅਸਲੀ ਗੱਲ ਤਾਂ ਇਹ ਹੈ ਕਿ ਜਿਸਨੂੰ ਧੌਲ ਕਹਿਆ ਗਿਆ ਸੀ ਉਹ ਪ੍ਰਮੇਸ਼ਰ ਦੇ ਆਪਣੇ ਸੰਤੋਖ ਦਾ ਪ੍ਰਤੀਕ ਹੈ। ਜਿਸਨੇ ਆਪਣੀ ਸ਼ਕਤੀ ਦੁਆਰਾ ਸਾਰੀ ਸ੍ਰਿਸ਼ਟੀ ਨੂੰ ਆਪਣੇ ਸੂਤ ਵਿਚ ਪਰੋ ਕੇ ਭਾਵ ਨਿਯਮਬੱਧ ਕਰਕੇ ਰੱਖਿਆ ਹੋਇਆ ਹੈ। ਪ੍ਰਮੇਸ਼ਰ ਦੀ ਸ਼ਕਤੀ ਤੋਂ ਇਲਾਵਾ ਹੋਰ ਕੋਈ ਵੀ ਸ਼ਕਤੀ ਇਸ ਰਚਨਾ ਦੀ ਖੇਡ ਨੂੰ ਚਲਾਉਣ ਵਿਚ ਦਖਲ ਨਹੀਂ ਦੇ ਰਹੀ। ਤੇ ਨਾ ਹੀ ਕਿਸੇ ਐਸੇ ਦਖਲ ਦੀ ਪ੍ਰਮੇਸ਼ਰ ਨੂੰ ਲੋੜ ਹੈ।

**''ਜੀਅ ਜਾਤਿ, ਰੰਗਾਂ ਕੇ ਨਾਵ॥ ਸਭਨਾ ਲਿਖਿਆ, ਵੁੜੀ ਕਲਾਮ॥ ਏਹੁ ਲੇਖਾ ਲਿਖਿ ਜਾਣੈ ਕੋਇ॥ ਲੇਖਾ ਲਿਖਿਆ ਕੇਤਾ ਹੋਇ॥ ਕੇਤਾ ਤਾਣੁ, ਸੁਆਲਿਹੁ ਰੂਪੁ॥ ਕੇਤੀ ਦਾਤਿ, ਜਾਣੈ ਕੌਣੁ ਕੂਤੁ॥''**

ਸੰਸਾਰ ਦੀ ਰਚਨਾ ਜੀਵ ਆਤਮਾ ਅਤੇ ਪੰਜਾਂ ਤੱਤਾਂ ਦੀ ਦੇਹ ਦਾ ਸੁਮੇਲ ਹੈ। ਚੇਤਨਾ ਸਰੂਪ ਜੀਵ ਆਤਮਾ, ਚੌਰਾਸੀ ਲੱਖ ਜੂਨਾਂ ਭੋਗ ਕੇ ਮਨੁੱਖਾ ਦੇਹ ਤਕ ਅਪੜੀ ਹੈ। ਹਰ ਜੂਨ ਵਿਚ ਇਸਦਾ ਨਾਂਵ ਰੰਗ ਰੂਪ ਦੇ ਆਧਾਰ ਤੇ ਜਿਸਦਾ ਕਿ ਸੰਬੰਧ ਜੀਵ ਦੀ ਦੇਹ ਨਾਲ ਹੀ ਸੀ ਭਾਵ ਜੀਵ ਦਾ ਨਾਂਵ ਨਾ ਹੋ ਕੇ ਇਸਦੇ ਧਾਰਣ ਕੀਤੇ ਹੋਏ ਸਰੀਰ ਦਾ ਹੀ ਨਾਉਂ ਸੀ। ਆਤਮਾ ਦਾ ਨਾਉਂ ਉਨ੍ਹਾਂ ਨਾਂਵਾਂ ਵਿਚੋਂ ਕੋਈ ਵੀ ਨਹੀਂ ਸੀ। ਆਤਮਾ ਤਾਂ ਦਿਖਾਈ ਹੀ ਨਹੀਂ ਦਿੰਦੀ। ਜੋ ਚੀਜ਼ ਮਨੁੱਖੀ ਗਿਆਨ ਇੰਦਰਿਆਂ ਦੀ ਪਕੜ ਤੋਂ

ਪਰੇ ਹੋਵੇ, ਉਸਦਾ ਨਾਉਂ ਕਿਵੇਂ ਹੋ ਸਕਦਾ ਹੈ। ਇਸੇ ਲਈ "ਜਾਪੁ ਸਾਹਿਬ" ਵਿਚ ਨਿਰੰਕਾਰ ਨੂੰ 'ਨਿਰਨਾਮੇ' ਭਾਵ 'ਨਾਂਵ ਰਹਿਤ' ਕਿਹਾ ਗਿਆ ਹੈ। (**ਨਮਸਤੰ ਨ੍ਰਿਨਾਮੇ**) (ਪਾ: ਦਸਵੀਂ)

ਇਸ ਸਿਧਾਂਤ ਨਾਲ ਨਿਰਾਕਾਰ ਆਤਮਾ ਦਾ ਕੋਈ ਨਾਉਂ ਹੋ ਹੀ ਨਹੀਂ ਸਕਦਾ। ਜੇ ਹੋ ਸਕਦਾ ਹੈ, ਫਿਰ ਤਾਂ ਜਿੰਨੀਆਂ ਚੌਰਾਸੀ ਲੱਖ ਜੂਨੀਆਂ ਵਿਚ ਇਸਦੇ ਨਾਉਂ ਸਨ ਤਾਂ ਉਹ ਸਾਰੇ ਦੇ ਸਾਰੇ ਹੀ ਆਤਮਾ ਦੇ ਨਾਲ ਜੁੜੇ ਹੋਏ ਹੋਣੇ ਚਾਹੀਦੇ ਸੀ। ਇਹੀ ਵਿਚਾਰਧਾਰਾ, ਗੁਰਮਤਿ ਵਿਚ ਪਰਵਾਨ ਹੈ, ਕਿ ਨਿਰਾਕਾਰ ਰੂਪ ਵਜੋਂ ਉਸਦਾ ਕੋਈ ਵੀ ਨਾਉਂ ਨਹੀਂ। ਉਹ ਤਾਂ ਰੰਗ ਰੂਪ ਤੋਂ ਹੀ ਰਹਿਤ ਹੈ, ਨਾਉਂ ਦਾ ਕਾਰਨ ਤਾਂ ਕੇਵਲ ਜੀਆਂ ਦੀ ਜਾਤਿ (ਸਰੀਰ-ਦੇਹ) ਜਾਂ ਰੰਗ ਹੀ ਹੁੰਦੇ ਹਨ। ਸਾਕਾਰ ਰੂਪ ਵਿਚ ਸਾਰੀ ਰਚਨਾ ਉਸੇ ਦਾ ਹੀ ਰੂਪ ਹੈ, ਇਸ ਲਈ ਅਨੰਤ ਰਚਨਾ ਨੂੰ ਰਚਣਹਾਰੇ ਦੇ, ਅਨੰਤ ਨਾਉਂ ਹੋ ਜਾਂਦੇ ਹਨ। ਇਸ ਸਿਧਾਂਤ ਨਾਲ ਜਾਂ ਤਾਂ ਪ੍ਰਮੇਸ਼ਰ ਦੇ ਅਨੰਤ ਨਾਉਂ ਬਣ ਜਾਂਦੇ ਹਨ, ਜਾਂ ਫਿਰ ਉਸਨੂੰ ਨਿਰਨਾਮੇ ਹੀ ਕਿਹਾ ਜਾ ਸਕਦਾ ਹੈ।

ਪਰ ਇਹ ਸਾਰੇ ਦੇ ਸਾਰੇ ਜੀਵ ਉਸਦੇ ਅਨਹਦ ਨਾਦ ਰੂਪੀ ਹੁਕਮ ਦੇ ਬੱਧੇ ਹੋਏ ਹਨ ਜਿਸਨੂੰ ਕਿ ਕਿਸੇ ਨ ਕਿਸੇ ਰੂਪ ਵਿਚ ਸਾਰੀ ਦੁਨੀਆ ਦੇ ਲੋਕ ਮੰਨਦੇ ਹਨ। **ਇਸ ਲਗਾਤਾਰ ਵਰਤ ਰਹੇ ਉਸਦੇ ਹੁਕਮ ਦਾ ਲੇਖਾ ਲਿਖਣਾ, ਨ ਕੋਈ ਜਾਣਦਾ ਹੈ ਨਾ ਹੀ ਇਹ ਲਿਖਿਆ ਜਾ ਸਕਦਾ ਹੈ। ਪਰ ਜੇ ਇਸਨੂੰ ਲਿਖਣ ਲੱਗੀਏ ਤਾਂ ਇਸਦਾ ਪਸਾਰਾ ਕਿਤਨਾ ਹੋ ਜਾਵੇਗਾ, ਇਸਦਾ ਕਿਤਨਾ ਵਿਸਥਾਰ ਵਧ ਜਾਵੇਗਾ,** ਜਦੋਂ ਸਾਡੀ ਦ੍ਰਿਸ਼ਟੀ ਉਸਦੀਆਂ ਦਾਤਾਂ ਵੱਲ ਤੱਕੇਗੀ, ਜਿਨ੍ਹਾਂ ਦੀ ਕਿ ਲਿਸਟ ਇਤਨੀ ਲੰਬੀ ਹੁੰਦੀ ਚਲੀ ਜਾਵੇਗੀ ਜਾਂ ਇਉਂ ਕਹਿ ਲਈਏ ਕਿ ਦਾਤਾਂ ਦੀ ਲਿਸਟ ਇਤਨੀ ਲੰਬੀ ਹੈ ਕਿ ਆਦਮੀ ਦੀ ਬੁੱਧੀ ਦੀ ਸ਼ਕਤੀ ਤੋਂ ਬਹੁਤ ਪਰ੍ਹੇ ਦੀ ਗੱਲ ਹੈ। **ਕਿਉਂਕਿ ਉਸਦਾ ਰਚਨਾ ਰੂਪੀ ਸਰੂਪ ਅਤੇ ਉਸ ਵਿਚ ਉਸਦੀ ਜੋਤਿ ਸਰੂਪੀ ਸ਼ਕਤੀ (ਤਾਣ) ਇਤਨੀ ਵਿਸ਼ਾਲ ਹੈ ਕਿ ਜਿਸਨੂੰ ਮਾਨਵ ਬੁੱਧੀ ਸਮਝਣ ਵਿਚ ਹੀ ਅਸਮਰੱਥ ਹੈ। ਕੋਈ ਵੀ ਆਦਮੀ ਐਸੀ (ਕੂਤ) ਕੁਵਤ ਭਾਵ ਤਾਕਤ, ਸਮਰੱਥਾ ਨਹੀਂ ਰੱਖਦਾ ਜੋ ਇਸ ਸਾਰੀ ਰਚਨਾ ਨੂੰ ਜਾਣ ਲਵੇ। ਇਸ ਲਈ ਜੋ ਚੀਜ਼ ਜਾਣੀ ਹੀ ਨਹੀਂ ਜਾ ਸਕਦੀ ਉਸਨੂੰ ਕਲਮਬੰਦ ਕਰਨਾ, ਲਿਖ ਦੇਣਾ ਸੰਭਵ ਹੀ ਨਹੀਂ।**

**"ਕੀਤਾ ਪਸਾਉ ਏਕੋ ਕਵਾਉ ॥ ਤਿਸਤੇ ਹੋਏ, ਲੱਖ ਦਰੀਆਉ ॥ ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾਂ, ਏਕ ਵਾਰ ॥ ਜੋ ਤੁਧੁ ਭਾਵੈ, ਸਾਈ ਭਲੀਕਾਰ ॥ ਤੂੰ ਸਦਾ ਸਲਾਮਤਿ ਨਿਰੰਕਾਰ ॥" ੧੬ ॥**

**ਏਕੋਕੁ=ਏਕੋ+ਏਕੁ=ਕੇਵਲ ਇਕੁ ਹੀ।**

**ਪ੍ਰਮੇਸ਼ਰ ਨੇ ਇਹ ਸਾਰੀ ਰਚਨਾ ਕੇਵਲ ਇਕ ਹਵਾ ਰਚ ਕੇ ਤੇ ਫਿਰ ਉਸ ਵਿਚ ਪਸਾਓ (ਪਸੀਨਾ) ਨਮੀ ਪੈਦਾ ਕਰਕੇ ਭਾਵ ਸਲ੍ਹਾਭ ਪੈਦਾ ਕਰਕੇ ਉਸਨੂੰ ਬੱਦਲ ਰੂਪ ਬਣਾ ਕੇ ਵਰਖਾ ਕਰਵਾ ਕੇ ਸ੍ਰਿਸ਼ਟੀ ਤੇ ਲੱਖਾਂ ਹੀ ਨਦੀਆਂ ਨਾਲੇ ਅਤੇ ਦਰਿਆ ਪੈਦਾ ਕਰ ਦਿੱਤੇ।** ਜਿਸ ਤੋਂ ਅੱਗੇ ਸਮੁੰਦਰ ਨੇ ਜਨਮ ਲਿਆ ਅਤੇ **"ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭੁ**

ਕੋਇ॥" (ਪੰਨਾ ੪੭੨) ਅਨੁਸਾਰ ਸ੍ਰਿਸ਼ਟੀ ਰਚ ਲਈ, ਭਾਵ ਸ੍ਰਿਸ਼ਟੀ ਰਚਨਾ ਤੋਂ ਪਹਿਲਾ ਪ੍ਰਭੂ ਪ੍ਰਮਾਤਮਾ ਦਾ ਪ੍ਰਗਟ ਕੀਤਾ ਹੋਇਆ ਪਹਿਲਾ ਗਿਆਨ ਦਾ ਸਰੂਪ ਪਵਣ ਹੈ। ਇਹ ਗੱਲ ਗੁਰਬਾਣੀ ਵਿਚ ਇਨ੍ਹਾਂ ਮਹਾਂਵਾਕਾਂ ਤੋਂ ਹੋਰ ਜ਼ਿਆਦਾ ਸਪੱਸ਼ਟ ਹੋ ਜਾਂਦੀ ਹੈ, **"ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥ ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥"** (ਪੰਨਾ ੧੯)

ਅੰਤ ਵਿਚ ਸਤਿਗੁਰੂ ਜੀ ਉਸ ਸਦਾ ਸਲਾਮਤਿ ਨਿਰੰਕਾਰ ਦੀ ਕੁਦਰਤਿ ਨੂੰ ਵੇਖ ਕੇ, ਤੱਕ ਕੇ ਵਿਸਮਾਦ ਅਵਸਥਾ ਵਿਚ ਅਪੜੇ ਹੋਏ ਆਖਦੇ ਹਨ ਕਿ ਹੇ ਪ੍ਰਮੇਸ਼ਰ ਤੇਰੀ ਸ਼ਕਤੀ ਦੇ ਉਪਰੋਂ ਮੈਂ ਵਾਰ-ਵਾਰ ਕੁਰਬਾਨ ਹੋ ਜਾਵਾਂ, ਆਪਣਾ ਸਭ ਕੁਝ ਤੇਰੇ ਲਈ ਵਾਰ ਦੇਵਾਂ। ਤੈਨੂੰ ਜੋ ਕੁਛ ਚੰਗਾ ਲਗਦਾ ਹੈ ਉਹੀ ਕੰਮ ਸਾਡੇ ਲਈ ਸ਼ੁੱਭ ਹੈ, ਤੇਰੀ ਰਜ਼ਾ ਵਿਚ ਰਹਿਣ ਤੋਂ ਚੰਗਾ ਕੰਮ ਮੇਰੇ ਲਈ ਹੋਰ ਕੋਈ ਵੀ ਨਹੀਂ।

**"ਅਸੰਖ ਜਪ ਅਸੰਖ ਭਾਉ॥ ਅਸੰਖ ਪੂਜਾ, ਅਸੰਖ ਤਪ ਤਾਉ॥ ਅਸੰਖ ਗਰੰਥ, ਮੁਖਿ ਵੇਦ ਪਾਠ॥ ਅਸੰਖ ਜੋਗ, ਮਨਿ ਰਹਹਿ ਉਦਾਸ॥ ਅਸੰਖ ਭਗਤ, ਗੁਣ ਗਿਆਨ ਵੀਚਾਰ॥ ਅਸੰਖ ਸਤੀ ਅਸੰਖ ਦਾਤਾਰ॥"**

ਇਸ ਤੋਂ ਪਿਛਲੀ ਪਉੜੀ ਵਿਚ ਸਤਿਗੁਰੂ ਜੀ ਨੇ ਉਸ ਗੁਰਸਿੱਖ ਦੀ ਅਵਸਥਾ ਦੀ ਗੱਲ ਦੱਸੀ ਸੀ ਜਿਹੜਾ ਕਿ ਗੁਰਮਤਿ ਵਿਚਲਾ ਗਿਆਨ ਪ੍ਰਾਪਤ ਕਰਕੇ ਦਰਗਾਹ ਵਿਚ ਪਰਵਾਣ ਹੋ ਗਿਆ ਸੀ। ਇਹ ਅਵਸਥਾ ਉਸਨੂੰ ਕੇਵਲ ਇਸ ਲਈ ਹੀ ਪ੍ਰਾਪਤ ਹੋਈ ਸੀ ਕਿਉਂਕਿ ਗੁਰਮਤਿ ਰੂਹਾਨੀ ਮਾਰਗ ਦਰਗਾਹ ਵਿਚ ਪ੍ਰਵਾਣਤ ਹੈ। ਨਹੀਂ ਤਾਂ ਸੰਸਾਰ ਵਿਚ ਅਸੰਖ ਪ੍ਰਕਾਰ ਦੇ ਜਪ ਅਤੇ ਉਨ੍ਹਾਂ ਅਸੰਖ ਪ੍ਰਕਾਰ ਦੇ ਜਪਾਂ ਨੂੰ ਜਪਣ ਵਾਲਿਆਂ ਦੇ ਅੰਦਰ, ਅਸੰਖ ਪ੍ਰਕਾਰ ਦੇ ਪ੍ਰੇਮ (ਸ਼ਰਧਾ) ਪੈਦਾ ਹੋ ਜਾਂਦੇ ਹਨ। ਹੁਣ ਇਹ ਅਸੰਖ ਪ੍ਰਕਾਰ ਦੇ ਹੀ ਰਸਤੇ ਬਣ ਕੇ ਰਹਿ ਜਾਂਦੇ ਹਨ। ਜੋ ਅਸੰਖ ਪ੍ਰਕਾਰ ਦੀਆਂ ਦਿਸ਼ਾਵਾਂ ਵੱਲ ਦਿਸ਼ਾ ਨਿਰਦੇਸ਼ ਕਰਦੇ ਹਨ। ਇਹ ਠੀਕ ਹੈ ਕਿ ਕੁਛ ਗੱਲਾਂ ਜਾਂ ਕਿਧਰੇ-ਕਿਧਰੇ ਬਹੁਤ ਸਾਰੀਆਂ ਗੱਲਾਂ ਇਕ ਦੂਸਰੇ ਨਾਲ ਮਿਲਦੀਆਂ ਜੁਲਦੀਆਂ ਭੀ ਹੁੰਦੀਆਂ ਹਨ। ਪਰ ਫੇਰ ਵੀ ਇਹ ਇਕ ਦੂਸਰੇ ਦੇ ਅੰਤਰ-ਵਿਰੋਧੀ ਖਿਆਲ ਰੱਖਦੇ ਹਨ। ਇਨ੍ਹਾਂ ਅਸੰਖ ਮਾਰਗਾਂ ਦੀ ਪੂਜਾ ਵੀ ਆਪਣੇ-ਆਪਣੇ ਢੰਗ ਦੀ ਅਲੱਗ-ਅਲੱਗ ਹੀ ਹੁੰਦੀ ਹੈ। ਇਥੋਂ ਤਕ ਕਿ ਇਨ੍ਹਾਂ ਦੇ ਆਪਣੇ ਆਪਣੇ ਤਰੀਕੇ ਤਪ ਕਰਨ ਦੇ, ਜਿਹੜੇ ਕਿ ਅਕਸਰ ਸਰੀਰ ਨੂੰ ਤਪਾਉਣ ਤਕ ਹੀ ਸੀਮਤ ਹੁੰਦੇ ਹਨ, ਵੀ ਨਿਆਰੇ-ਨਿਆਰੇ ਕਿਸਮ ਦੇ ਹਨ। ਸੰਸਾਰ ਵਿਚ ਧਰਮ ਗ੍ਰੰਥ ਵੀ ਇਤਨੇ ਹਨ ਕਿ ਉਨ੍ਹਾਂ ਦੀ ਗਿਣਤੀ ਕਰਨਾ ਸੰਭਵ ਨਹੀਂ। ਪਰ ਜੇ ਕਿਧਰੇ ਵੀ ਕਿਸੇ ਗ੍ਰੰਥ ਵਿਚ ਕੋਈ ਬ੍ਰਹਮ ਗਿਆਨ ਦੀ ਗੱਲ ਹੋਵੇ ਤਾਂ ਉਸਨੂੰ ਸਵੀਕਾਰ ਲੈਣਾ ਅਤੇ ਯੋਗ ਮਹੱਤਵ ਦੇਣਾ ਕਿਸੇ ਵੀ ਪ੍ਰਭੂ ਪ੍ਰੇਮੀ ਲਈ ਅਤਿ ਜ਼ਰੂਰੀ ਹੈ।

ਇਸ ਸੰਸਾਰ ਵਿਚ ਪ੍ਰਮੇਸ਼ਰ ਨਾਲ ਜੁੜਨ ਵਾਲਿਆਂ ਦੀ ਜਾਂ ਜੁੜਨਾ ਚਾਹੁੰਣ ਵਾਲਿਆਂ ਦੀ ਭੀ ਲਿਸਟ ਇਤਨੀ ਲੰਬੀ ਹੈ ਕਿ ਗਿਣਤੀ ਮਿਣਤੀ ਤੋਂ ਬਾਹਰ ਦੀ ਗੱਲ ਹੈ, ਜਿਹੜੇ

ਪਰਮੇਸ਼ਰ ਨਾਲ ਜੁੜਨ ਲਈ ਮਾਇਆ ਦੇ ਮੋਹ ਵਲੋਂ ਉਦਾਸ ਰਹਿਣ ਵਿਚ ਲੱਗੇ ਰਹਿੰਦੇ ਹਨ। ਇਥੋਂ ਤਕ ਕਿ ਸੰਸਾਰ ਵਿਚ ਤਾਂ ਭਗਤੀ ਵੀ ਅਸੰਖ ਪ੍ਰਕਾਰ ਦੀ ਹੀ ਲੋਕੀਂ ਕਰ ਰਹੇ ਹਨ ਜਿਹੜੀ ਕਿ ਅਸਲ ਵਿਚ ਹੈ ਹੀ ਇਕ ਪ੍ਰਕਾਰ ਦੀ। ਉਹ ਹੈ ਪ੍ਰਮੇਸ਼ਰ ਦੇ ਗੁਣਾਂ ਦੀ ਵਿਚਾਰ ਕਰਨੀ। ਗੁਣਾਂ ਦੀ ਗਹਿਰਾਈ ਨੂੰ ਸਮਝਣਾ, ਤੇ ਉਸਦੇ ਗੁਣਾਂ ਦੀ ਗਹਿਰਾਈ ਤੱਕ ਆਈ ਹੋਈ ਸਮਝ ਹੀ ਪ੍ਰਭੂ ਦੀ ਭਗਤੀ ਹੈ। ਕਿਉਂਕਿ ਕਿਸੇ ਵੀ ਵਸਤੂ ਨੂੰ, ਜਾਂ ਵਿਅਕਤੀ ਨੂੰ ਸਮਝਣ ਲਈ ਉਸਦੇ ਗੁਣਾਂ ਜਾਂ ਅਉਗਣਾਂ ਦਾ ਗਹਿਰਾ ਅਧਿਐਨ ਹੀ ਉਸ ਵਿਅਕਤੀ ਦਾ ਅਸਲੀ ਸਰੂਪ ਹੁੰਦਾ ਹੈ। ਇਹੀ ਗੁਰਮਤਿ 'ਭਗਤੀ' ਮਾਰਗ ਹੈ ਅਤੇ ਇਹੀ ਕੇਵਲ ਇਕ ਵਿਧੀ, ਭਵਸਾਗਰ ਵਿਚੋਂ ਨਿਕਲਣ ਦੀ ਹੈ। ਨਹੀਂ ਤਾਂ ਬਾਕੀ ਸਭ ਕਿਸਮ ਦੀਆਂ ਭਗਤੀਆਂ, ਜਪ, ਤਪ, ਪੂਜਾ, ਪਾਠ, ਨੇਮ ਤੇ ਵਰਤ ਸਭ ਸੰਸਾਰ ਵਿਚ ਜੀਵ ਨੂੰ ਉਲਝਾਉਣ ਵਾਲੇ ਹੀ ਹਨ। ਬੇਅੰਤ ਭਗਤ ਇਸ ਵਿਧੀ (ਗੁਣ ਗਿਆਨ ਵੀਚਾਰ) ਨਾਲ ਇਸ ਭਵ ਸਾਗਰ ਤੋਂ ਪਾਰ ਹੋ ਚੁੱਕੇ ਹਨ।

ਉਂਝ ਤਾਂ ਸੰਸਾਰ ਦੇ ਵਿਚ, ਸਤਵਾਦੀ ਵੀ ਅਣਗਿਣਤ ਹੀ ਹੋਏ ਹਨ ਤੇ ਹੁਣ ਵੀ ਹਨ ਜਿਹੜੇ ਕਿ ਪ੍ਰਮੇਸ਼ਰ ਦੀਆਂ ਦਾਤਾਂ ਨੂੰ ਆਪਣੀਆਂ ਸਮਝ ਕੇ ਅੱਗੇ ਹੋਰ ਜੀਵਾਂ ਨੂੰ ਵੰਡ ਕੇ ਆਪਣੇ ਅੰਦਰ, ਦਾਤਾ ਬਣ ਜਾਣ ਦਾ ਭਰਮ ਪੈਦਾ ਕਰ ਲੈਂਦੇ ਹਨ।

"ਅਸੰਖ ਸੂਰ, ਮੁਹ ਭਖ ਸਾਰ ॥ਅਸੰਖ ਮੋਨਿ ਲਿਵ ਲਾਇ ਤਾਰ ॥ਕੁਦਰਤਿ ਕਵਣ, ਕਹਾਂ ਵੀਚਾਰੁ॥ ਵਾਰਿਆ ਨ ਜਾਵਾਂ, ਏਕ ਵਾਰ॥ ਜੋ ਤੁਧੁ ਭਾਵੈ, ਸਾਈ ਭਲੀ ਕਾਰ॥ ਤੂੰ ਸਦਾ ਸਲਾਮਤਿ ਨਿਰੰਕਾਰ॥" ੧੭॥

ਸੰਸਾਰ ਵਿਚ ਐਸੇ ਸੂਰਮੇ ਵੀ ਅਣਗਿਣਤ ਹੋ ਚੁਕੇ ਹਨ, ਜਿਹੜੇ ਰਣਭੂਮੀ ਵਿਚ ਸਾਹਮਣੇ ਮੱਥੇ ਤੇ ਹਥਿਆਰਾਂ ਦੇ ਫੱਟ ਝਲਦੇ ਹੋਏ, ਰਣਭੂਮੀ ਵਿਚ ਵੀਰਗਤੀ ਨੂੰ ਪ੍ਰਾਪਤ ਹੋਣ ਵਿਚ ਹੀ ਆਪਣਾ ਜੀਵਨ ਸਫਲਾ ਹੋ ਜਾਣ ਵਿਚ ਵਿਸ਼ਵਾਸ ਰੱਖਦੇ ਸਨ। ਬੇਅੰਤ ਐਸੇ ਵੀ ਮੋਨੀ, ਸੰਸਾਰ ਵਿਚ ਹੁੰਦੇ ਚਲੇ ਆਏ ਹਨ, ਜੋ ਕਿ ਚੁੱਪ ਧਾਰਨ ਕਰਕੇ ਉਸ ਕਰਤੇ ਪੁਰਖ ਨਾਲ, ਆਪਣੇ ਮਨ ਦੀ ਤਾਰ ਜੋੜਨ ਦੇ ਯਤਨ ਕਰਦੇ ਰਹੇ। ਹੇ ਪ੍ਰਮੇਸ਼ਰ ਏਨਾ ਬੁਧ ਬਲ ਮੇਰਾ ਨਹੀਂ ਕਿ ਮੈਂ ਇਨ੍ਹਾਂ ਸਾਰੀ ਕਿਸਮ ਦੇ ਤੇਰੇ ਪੈਦਾ ਕੀਤੇ ਹੋਏ, ਤੇਰੇ ਚਾਹੁਣ ਵਾਲਿਆਂ ਦੀ ਸਾਰੀ ਵਿਚਾਰ ਦੱਸ ਸਕਾਂ। ਮੈਂ ਤਾਂ ਕੇਵਲ ਤੇਰੇ ਉੱਤੋਂ ਕੁਰਬਾਨ ਹੀ ਜਾ ਸਕਦਾ ਹਾਂ। ਜੋ ਤੈਨੂੰ ਚੰਗਾ ਲਗਦਾ ਹੈ, ਸੋਈ ਕੰਮ ਭਲਾ ਹੈ। ਤੇਰਾ ਨਿਰਾਕਾਰ ਸਰੂਪ ਸਦਾ ਥਿਰ ਰਹਿਣ ਵਾਲਾ ਹੈ॥ ੧੭॥

"ਅਸੰਖ ਮੂਰਖ ਅੰਧ ਘੋਰ॥ਅਸੰਖ ਚੋਰ ਹਰਾਮ ਖੋਰ॥ਅਸੰਖ, ਅਮਰ ਕਰਿ ਜਾਹਿ ਜੋਰ॥ ਅਸੰਖ ਗਲ ਵਢ ਹਤਿਆ ਕਮਾਹਿ॥ ਅਸੰਖ ਪਾਪੀ ਪਾਪੁ ਕਰਿ ਜਾਹਿ॥ ਅਸੰਖ ਕੂੜਿਆਰ ਕੂੜੇ ਫਿਰਾਹਿ॥ਅਸੰਖ ਮਲੇਛ, ਮਲੁ ਭਖਿ ਖਾਹਿ॥ਅਸੰਖ ਨਿੰਦਕ ਸਿਰਿ ਕਰਹਿ ਭਾਰੁ॥ਨਾਨਕ ਨੀਚੁ ਕਹੈ ਵੀਚਾਰੁ॥ ਵਾਰਿਆ ਨ ਜਾਵਾ, ਏਕ ਵਾਰ॥ ਜੋ ਤੁਧੁ ਭਾਵੈ, ਸਾਈ ਭਲੀਕਾਰ॥ ਤੂੰ ਸਦਾ ਸਲਾਮਤਿ ਨਿਰੰਕਾਰੁ॥" ੧੮॥

**ਇਕ ਪਾਸੇ** ਤਾਂ ਸੰਸਾਰ ਵਿਚ **ਅਨੰਤ ਪ੍ਰਕਾਰ ਦੇ ਪ੍ਰਮੇਸ਼ਰ ਦੇ ਮਿਲਣ ਦੇ ਰਸਤੇ (ਮਾਰਗ) ਭਰਮ ਗਿਆਨੀਆਂ** (ਮੂਰਖਾਂ) ਨੇ **ਬਣਾਏ ਹੋਏ ਹਨ।** ਦੂਸਰੇ ਪਾਸੇ ਦੁਨੀਆ ਦੇ ਲੋਗ **ਅਗਿਆਨਤਾ** (ਅੰਧਕਾਰ) ਦੇ ਸਮੁੰਦਰ ਵਿਚ ਗੋਤੇ ਖਾਂਦੇ ਨਜ਼ਰ ਆਉਂਦੇ ਹਨ। ਇਸ ਸਮੁੰਦਰ ਵਿਚ ਅਨੰਤ ਪ੍ਰਕਾਰ ਦੀਆਂ ਧਰਮ ਰੂਪੀ ਕਿਸ਼ਤੀਆਂ ਹੋਕਾ ਦਿੰਦੀਆਂ ਨਜ਼ਰ ਆਉਂਦੀਆਂ ਹਨ ਕਿ ਕੇਵਲ ਸਾਡੀ ਕਿਸ਼ਤੀ ਵਿਚ ਬੈਠਣ ਵਾਲਾ ਹੀ ਇਥੋਂ ਬਚ ਕੇ ਨਿਕਲ ਸਕਦਾ ਹੈ। ਪਰ ਕਦੇ-ਕਦੇ ਜਦੋਂ ਇਨ੍ਹਾਂ ਸਾਰੀਆਂ ਕਿਸ਼ਤੀਆਂ ਵਾਲਿਆਂ ਨੂੰ ਇਨ੍ਹਾਂ ਦੇ ਘਰ ਜਾ ਕੇ, ਇਨ੍ਹਾਂ ਨੂੰ ਮਿਲ ਕੇ ਕੋਈ "ਨਾਨਕ" ਇਹ ਦੱਸਦਾ ਹੈ ਕਿ ਤੁਹਾਡੀ ਕਿਸ਼ਤੀ ਵਿਚ ਫੁੱਟੇ ਹੋਏ ਛੇਕ ਇਹ ਸਾਬਤ ਕਰਦੇ ਨੇ, ਕਿ ਇਹ ਕਿਸ਼ਤੀ ਡੁੱਬਣ ਵਾਲੀ ਹੈ। ਨਾਨਕ ਦੀ ਗੱਲ ਉਨ੍ਹਾਂ ਦੀ ਸਮਝ ਵਿਚ ਵੀ ਆ ਜਾਂਦੀ ਹੈ, ਉਹ ਮੰਨ ਵੀ ਲੈਂਦੇ ਹਨ ਕਿ ਸਾਡੀ ਇਹ ਕਿਸ਼ਤੀ, ਸਾਡਾ ਇਹ ਬੇੜਾ ਕਦੇ ਵੀ ਕਿਸੇ ਆਦਮੀ ਨੂੰ ਭਵ ਸਾਗਰ ਤੋਂ ਪਾਰ ਨਹੀਂ ਕਰ ਸਕਿਆ। ਇਹ ਸਭ ਕੁਛ ਜਾਣ ਲੈਣ ਅਤੇ ਮੰਨ ਲੈਣ ਦੇ ਬਾਵਜੂਦ ਵੀ ਜਦ ਉਹ ਲੋਕ ਉਹੀ ਰੱਟ ਲਾਈ ਰੱਖਣ, ਕਿ ਆ ਜਾਉ ਇਹ ਸਾਡੀ ਕਿਸ਼ਤੀ ਤੁਹਾਨੂੰ ਭਵ ਸਾਗਰ ਤੋਂ ਪਾਰ ਉਤਾਰ ਦੇਵੇਗੀ ਇਹ ਸਭ ਕੁਝ ਦੇਖ ਕੇ ਸਤਿਗੁਰੂ ਜੀ ਇਨ੍ਹਾਂ ਲੋਕਾਂ ਨੂੰ ਮਜਬੂਰ ਹੋ ਕੇ, ਚੋਰ ਹਰਾਮ ਖੋਰ ਆਖ ਰਹੇ ਹਨ।

**ਸੰਸਾਰ ਵਿਚ ਐਸੇ ਵੀ ਅਨੇਕਾਂ ਆਦਮੀ ਪੈਦਾ ਹੋ ਚੁੱਕੇ ਹਨ, ਜਿਹੜੇ ਕਿ ਆਪਣੀ ਗੱਲ ਨੂੰ, ਜਿਸਨੂੰ ਕਿ ਉਹ ਰੱਬ ਦੀ ਗੱਲ ਆਖਦੇ ਸਨ, ਲੋਕਾਂ ਨੂੰ ਮਨਾਉਣ ਲਈ ਸ਼ਕਤੀ ਭਾਵ ਬਾਹੂਬਲ (ਰਾਜ ਸੱਤਾ) ਦਾ ਪ੍ਰਯੋਗ ਕਰਦੇ ਰਹੇ ਹਨ।** ਉਨ੍ਹਾਂ ਦੀ ਇਹ ਧਾਰਨਾ, ਜਿਸਨੂੰ ਕਿ ਗੁਰਮਤਿ ਸਹੀ ਨਹੀਂ ਮੰਨਦੀ, ਕਿ ਰਾਜ ਸੱਤਾ ਤੋਂ ਬਿਨਾਂ ਧਰਮ ਦਾ ਪ੍ਰਚਾਰ ਨਹੀਂ ਹੋ ਸਕਦਾ, ਧਰਮ ਦੇ ਨਾਂ ਤੇ ਧੱਕਾ ਹੀ ਕਹੀ ਜਾ ਸਕਦੀ ਹੈ। ਇਸੇ ਲਈ **ਗੁਰਮਤਿ ਵਿਚ "ਧਰਮ ਬਿਨਾਂ ਨਹੀ ਰਾਜ ਚਲੈ ਹੈ, ਧਰਮ ਬਿਨਾਂ ਸਭ ਦਲੈ ਮਲੈ ਹੈ।" ਦੀ ਧਾਰਨਾ ਕੰਮ ਕਰਦੀ ਹੈ, ਕਿਉਂਕਿ ਰਾਜ ਪ੍ਰਬੰਧ ਗੁਰਮਤਿ ਅਨੁਸਾਰ ਚਲਾਉਣਾ, ਕਹਿਣਾ ਤਾਂ ਸੌਖੀ ਗੱਲ ਲਗਦੀ ਹੈ, ਪਰ ਜਦ ਗੁਰਮਤਿ ਤੇ ਪਹਿਰਾ ਦੇਣਾ ਪੈਂਦਾ ਹੈ ਤਾਂ ਖੰਡੇ ਦੀ ਧਾਰ ਉੱਤੇ ਚੱਲਣ ਤੋਂ ਘੱਟ ਗੱਲ ਨਹੀਂ। ਇਸੇ ਲਈ ਗੁਰਮਤਿ ਦਾ ਮੌਕੇ ਦੇ ਰਾਜ ਪ੍ਰਬੰਧਕਾਂ ਨਾਲ ਵਿਰੋਧ ਹੀ ਰਿਹਾ ਹੈ ਅਤੇ ਇਹ ਵਿਰੋਧ ਉਦੋਂ ਤਕ ਚਲਦਾ ਰਹੇਗਾ, ਜਦੋਂ ਤਕ ਕਿ ਰਾਜ ਪ੍ਰਬੰਧ ਪੂਰੀ ਤਰ੍ਹਾਂ ਗੁਰਮਤਿ ਦਾ ਅਨੁਸਰਣੀ ਨ ਹੋ ਜਾਵੇ, ਜਿਹੜਾ ਕਿ ਅਤਿਅੰਤ ਹੀ ਮੁਸ਼ਕਿਲ ਕੰਮ ਹੈ।** ਰਾਜ ਗੱਦੀ ਤੇ ਬੈਠਣ ਵਾਲਿਆਂ ਨੂੰ ਗੁਰਮਤਿ ਵਾਰਨਿੰਗ ਦੇਂਦੀ ਹੈ, ਕਿ ਤੁਹਾਡਾ ਰਾਜ ਉਦੋਂ ਤਕ ਹੀ ਠੀਕ ਠਾਕ ਚਲ ਸਕਦਾ ਹੈ ਜਿੰਨਾ ਚਿਰ ਤੁਹਾਡੇ ਅੰਦਰਲੇ ਵਿਕਾਰਾਂ ਤੇ ਧਰਮ ਹਾਵੀ ਰਹੇਗਾ। ਪਰ ਜਦੋਂ ਕਦੇ ਵੀ ਵਿਕਾਰ ਹਾਵੀ ਹੋ ਗਏ ਤਾਂ ਰਾਜ ਪ੍ਰਬੰਧ ਦੀ ਬੇੜੀ ਵੀ ਗੋਤੇ ਖਾਣ ਲੱਗ ਜਾਵੇਗੀ।

ਇਸਦਾ ਦੂਸਰਾ ਪੱਖ ਇਹ ਹੈ ਕਿ ਧਰਮ ਦਾ ਸੰਚਾਰ ਮਨੁੱਖੀ ਮਨ ਵਿਚ ਕਰਨਾ ਹੁੰਦਾ ਹੈ। ਜਿੰਨਾ ਚਿਰ ਮਨ ਕਿਸੇ ਵਿਚਾਰਧਾਰਾ ਨੂੰ ਆਪਣੀ ਖੁਸ਼ੀ ਨਾਲ ਕਬੂਲ ਨ ਕਰੇ, ਸਗੋਂ ਉਹ ਵੀਚਾਰਧਾਰਾ ਮਨ ਉੱਤੇ ਜ਼ਬਰਦਸਤੀ ਜਾਂ ਲਾਲਚ ਦੁਆਰਾ ਲੱਦੀ ਜਾਵੇ, ਉਹ

ਵਿਚਾਰਧਾਰਾ ਧਰਮ ਦੀ ਵਿਚਾਰਧਾਰਾ ਨ ਹੋ ਕੇ ਧੱਕੇ ਦੀ, ਜ਼ੁਲਮ ਦੀ ਵਿਚਾਰਧਾਰਾ ਹੋ ਨਿਬੜਦੀ ਹੈ। ਇਸ ਲਈ ਧਰਮ ਦੀ ਪੜ੍ਹਾਈ ਪ੍ਰੇਮਾ ਭਗਤੀ ਪ੍ਰੇਮ ਤੋਂ ਬਿਨਾਂ ਮਨ ਨਾਲ ਜੋੜੀ ਹੀ ਨਹੀਂ ਜਾ ਸਕਦੀ। **"ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ"**। ਸਤਿਗੁਰੂ ਜੀ ਉਨ੍ਹਾਂ ਲੋਕਾਂ ਦਾ ਜ਼ਿਕਰ ਕਰਦੇ ਹਨ ਜਿਨ੍ਹਾਂ ਨੇ ਧਰਮ ਦੀ ਪ੍ਰਫੁੱਲਤਾ ਲਈ ਧੱਕੇ ਦੀ ਵਰਤੋਂ ਕੀਤੀ, ਜਦੋਂ ਕਿ ਧਰਮ ਅਤੇ ਧੱਕਾ, ਦੋਵੇਂ ਆਪਾ-ਵਿਰੋਧੀ ਗੱਲਾਂ ਹਨ। ਸੰਸਾਰ ਵਿਚ ਐਸੇ ਲੋਕ ਭੀ ਬੇਅੰਤ ਹੋ ਚੁੱਕੇ ਹਨ ਜਿਨ੍ਹਾਂ ਨੂੰ ਕਬੀਰ ਜੀ ਆਪਣੀ ਬਾਣੀ ਵਿਚ ਇਹ ਪ੍ਰਸ਼ਨ ਕਰਦੇ ਹੋਏ ਦਿਖਾਈ ਦੇ ਰਹੇ ਹਨ, **"ਜੀਅ ਬਧਹੁ ਸੁ ਧਰਮੁ ਕਰਿ ਥਾਪਹੁ, ਅਧਰਮੁ ਕਹਹੁ ਕਤ ਭਾਈ॥ ਆਪਸ ਕਉ ਮੁਨਿਵਰ ਕਰਿ ਥਾਪਹੁ, ਕਾ ਕਉ ਕਹਹੁ ਕਸਾਈ॥"** (ਪੰਨਾ ੧੧੦੩) ਇਹ ਲੋਕ ਧਰਮ ਦੇ ਨਾਂ ਉੱਤੇ ਜੱਗ ਕਰਦੇ ਤੇ ਲੱਖਾਂ ਹਜ਼ਾਰਾਂ ਪਸ਼ੂਆਂ ਦੀਆਂ ਬਲੀਆਂ ਚੜ੍ਹਾਉਣ ਵਾਲੇ ਹੁੰਦੇ ਸਨ। ਇਹ ਤਾਂਤਰਿਕ ਵਿੱਦਿਆ ਦੇ ਧਾਰਣੀ ਪੁੰਨੀ, ਪਾਪੀ, ਆਪਣੇ ਆਪ ਨੂੰ ਧਰਮ ਗੁਰੂ ਅਖਵਾਉਣ ਵਾਲੇ ਰਿਸ਼ੀ ਮੁਨੀ ਆਪਣੇ ਸਮੇਂ ਵਿਚ ਵੱਡੇ-ਵੱਡੇ ਜੱਗਾਂ ਅੰਦਰ ਲੱਖਾਂ ਹੀ ਪਸ਼ੂ ਵੱਢ ਕੇ ਹਵਨ ਕਰਵਾਉਂਦੇ ਰਹੇ ਹਨ ਅਤੇ ਹਜ਼ਾਰਾਂ ਮਣਾਂ ਘਿਓ ਗਰੀਬਾਂ ਦੇ ਮੂੰਹਾਂ ਵਿਚੋਂ ਧੱਕੇ ਨਾਲ ਖੋਹ ਕੇ ਅੱਗ ਵਿਚ ਸਾੜ ਦਿੰਦੇ ਰਹੇ ਹਨ। ਇਸੇ ਲਈ ਗੁਰਬਾਣੀ ਵਿਚ ਇਨ੍ਹਾਂ ਲੋਕਾਂ ਨੂੰ "ਪਾਪੀ ਪਾਪੁ ਕਰਿ ਜਾਹਿ" ਆਖਿਆ ਗਿਆ ਹੈ।

ਅਜਿਹੇ ਲੋਕਾਂ ਦਾ ਭੀ ਕੋਈ ਅੰਤ ਨਹੀਂ, ਜਿਹੜੇ ਗਿਆਨ ਤੋਂ ਸੱਖਣੇ, ਝੂਠੀਆਂ ਕਹਾਣੀਆਂ (ਸਾਖੀਆਂ) ਘੜ ਕੇ ਆਪਣੇ ਗੁਰੂਆਂ ਨੂੰ ਮਹਾਂਪੁਰਸ਼, ਸਿੱਧ ਪੁਰਸ਼ ਸਾਬਤ ਕਰਦੇ ਰਹੇ ਅਤੇ ਲੋਕਾਂ ਵਿਚ ਇਸੇ ਕੂੜ ਦਾ ਪ੍ਰਚਾਰ ਅਰੰਭੀ ਰੱਖਦੇ ਰਹੇ। ਹੋਰ ਬੇਅੰਤ ਲੋਕ ਮਲੇਛ ਧਾਨ ਭਾਵ ਫਰੇਬ ਦੀ ਖੱਟੀ ਲੋਕਾਂ ਨੂੰ ਗੁਮਰਾਹ ਕਰਕੇ ਖਾਂਦੇ ਰਹੇ।

ਬਹੁਤ ਸਾਰੇ ਐਸੇ ਲੋਕ ਵੀ ਇਸ ਸੰਸਾਰ ਵਿਚ ਹੋ ਗੁਜ਼ਰੇ ਹਨ ਅਤੇ ਹੁਣ ਵੀ ਹਨ, ਜਿਹੜੇ ਆਪਣੇ ਕੁਗਿਆਨ ਨੂੰ ਬਚਾਉਣ ਲਈ ਜਾਂ ਇਉਂ ਕਹਿ ਲਵੋ ਕਿ ਕੁਗਿਆਨ ਨੂੰ ਸਹੀ ਗਿਆਨ ਸਾਬਤ ਕਰਨ ਲਈ, ਸਹੀ ਗਿਆਨ ਨੂੰ ਤਾਂ ਤੋੜ ਮਰੋੜ ਕੇ ਪੇਸ਼ ਕਰਦੇ ਰਹੇ ਅਤੇ ਆਪਣੀ ਚਤੁਰਾਈ ਨਾਲ ਜਾਣ ਬੁੱਝ ਕੇ ਸਹੀ ਗਿਆਨ ਨੂੰ, ਕੁਗਿਆਨ ਹੀ ਬਣਾ ਕੇ ਪੇਸ਼ ਕਰਦੇ ਰਹੇ, ਭਾਵ ਸੱਚ ਨੂੰ ਝੂਠ ਬਣਾ ਕੇ ਕਿਸੇ ਨਕਲੀ ਸੱਚ ਦਾ ਸਹੀ ਸੱਚ ਵਜੋਂ ਪ੍ਰਚਾਰ ਕਰਦੇ ਰਹੇ। ਨਕਲ ਨੂੰ ਆਪਣੀ ਚਤੁਰਾਈ ਨਾਲ ਕਪਟ ਧਾਰ ਕੇ ਅਸਲ ਸਾਬਤ ਕਰਨ ਵਿਚ ਹੀ ਲੱਗੇ ਰਹੇ। ਝੂਠ ਨੂੰ ਸੱਚ ਸਿਧ ਕਰਨਾ ਹੀ ਨਿੰਦਿਆ ਹੁੰਦੀ ਹੈ। ਝੂਠ ਤਾਂ ਹੁੰਦਾ ਹੀ ਨਿੰਦਣ ਜੋਗ ਹੈ, ਝੂਠ ਨੂੰ ਝੂਠ ਕਹਿਣਾ ਕੋਈ ਨਿੰਦਿਆ ਨਹੀਂ ਸਗੋਂ ਝੂਠ ਨੂੰ ਝੂਠ ਦੱਸਣਾ ਹੀ, ਸਭ ਤੋਂ ਵੱਡਾ ਸੱਚ ਹੈ। ਇਹ ਨਿੰਦਕ ਲੋਕ ਗੁਰਮੁਖਾਂ ਦੀ ਇਸ ਲਈ ਵਿਰੋਧਤਾ ਕਰਦੇ ਹਨ ਕਿਉਂਕਿ ਗੁਰਮੁਖਾਂ ਦਾ ਗਿਆਨ, ਇਨ੍ਹਾਂ ਦੇ ਕੁਗਿਆਨ ਦਾ ਪੜਦਾ ਚੁਕਦਾ ਹੈ। ਗੁਰਮੁਖ ਦਾ ਵਿਰੋਧ ਤਾਂ ਸੱਚ ਦਾ ਵਿਰੋਧ ਹੀ ਹੈ, ਸੱਚ ਆਪ ਪ੍ਰਮੇਸ਼ਰ ਹੈ ਇਸ ਲਈ ਨਿੰਦਕ ਤੋਂ ਬੁਰਾ ਗੁਰਬਾਣੀ ਵਿਚ ਹੋਰ ਕਿਸੇ ਵੀ ਵਿਅਕਤੀ ਨੂੰ ਨਹੀਂ ਮੰਨਿਆ ਗਿਆ। ਨਿੰਦਕ ਸਿਰ ਉਨ੍ਹਾਂ ਸਾਰੇ ਭੋਲੇ ਭਾਲੇ ਲੋਕਾਂ ਦੇ ਨੁਕਸਾਨ ਦੀ ਜ਼ਿੰਮੇਵਾਰੀ ਹੁੰਦੀ ਹੈ, ਜਿਨ੍ਹਾਂ ਨੂੰ ਕਿ ਉਹ ਆਪਣੇ ਕੁਗਿਆਨ ਦੇ ਪ੍ਰਚਾਰ ਰਾਹੀਂ ਪ੍ਰਮੇਸ਼ਰ ਦੇ ਮਾਰਗ

ਤੋਂ ਦਿਸ਼ਾ-ਹੀਨ ਕਰਕੇ ਰੱਖ ਦਿੰਦੇ ਹਨ।

ਅੰਤ ਵਿਚ ਸਤਿਗੁਰੂ ਜੀ ਇਹ ਕਹਿੰਦੇ ਹੋਏ ਇਸ ਵਿਚਾਰ ਨੂੰ ਸਮਾਪਤ ਕਰਦੇ ਹਨ ਕਿ ਇਸ ਪਉੜੀ ਵਿਚ ਅਸੀਂ ਕੇਵਲ ਉਨ੍ਹਾਂ ਲੋਕਾਂ ਦੀ ਵਿਚਾਰ ਕੀਤੀ ਹੈ ਜਿਹੜੇ ਅਸੰਖ ਜਪਾਂ ਤਪਾਂ ਅਤੇ ਪੂਜਾ ਆਦਿ ਵਿਚ ਆਪ ਤਾਂ ਉਲਝੇ ਹੋਏ ਹਨ, ਪਰ ਭੋਲੇ ਭਾਲੇ ਲੋਕਾਂ ਦੇ ਗੁਰੂ ਬਣ ਕੇ ਉਨ੍ਹਾਂ ਦਾ ਜੀਵਨ ਵਿਅਰਥ ਗਵਾ ਰਹੇ ਹਨ। ਪਰ ਜੇ ਇਨ੍ਹਾਂ ਨੂੰ ਕੋਈ ਕਿਸੇ ਵੇਲੇ ਸਮਝਾਉਣ ਦਾ ਉੱਦਮ ਕਰੇ, ਸਹੀ ਗਿਆਨ ਦੱਸਣ ਦਾ ਉਪਰਾਲਾ ਕਰੇ ਤਾਂ ਇਹ ਲੋਕ ਜਾਣ ਬੁੱਝ ਕੇ ਉਸ ਗਿਆਨ ਦਾ ਵਿਰੋਧ ਕਰਦੇ ਹਨ, ਇਸ ਡਰ ਤੋਂ ਕਿ ਜੇ ਇਨ੍ਹਾਂ ਨੇ ਆਪਣੇ ਗਿਆਨ ਦੀ ਕਮੀ ਨੂੰ ਮੰਨ ਲਿਆ ਤਾਂ ਇਹਨਾਂ ਦੇ ਚੇਲਿਆਂ ਨੇ ਇਹਨਾਂ ਨੂੰ ਮੱਥਾ ਟੇਕਣਾ ਬੰਦ ਕਰ ਦੇਣਾ ਹੈ ਜਿਸ ਨਾਲ ਇਹਨਾਂ ਦੀ ਦੁਕਾਨ ਠੱਪ ਹੋ ਕੇ ਰਹਿ ਜਾਵੇਗੀ। ਇਸ ਲਈ ਸਤਿਗੁਰੂ ਜੀ ਨੂੰ ਇਹਨਾਂ ਲੋਕਾਂ ਤੋਂ ਨੀਚੁ ਹੋਰ ਕੋਈ ਨਜ਼ਰ ਨਹੀਂ ਆ ਰਿਹਾ। ਪਰ ਪ੍ਰਮੇਸ਼ਰ ਦਾ ਭਾਣਾ ਮੰਨਦੇ ਹੋਏ ਸਤਿਗੁਰੂ ਜੀ ਪ੍ਰਮੇਸ਼ਰ ਤੋਂ ਕੁਰਬਾਨ ਜਾਂਦੇ ਹੋਏ ਆਖਦੇ ਹਨ ਕਿ ਆਖਿਰ ਇਹ ਸਭ ਕੁਝ ਜੋ ਹੋ ਰਿਹਾ ਹੈ, ਇਹੀ ਤੇਰੀ ਰਜ਼ਾ ਹੈ, ਤੇਰੀ ਇੱਛਾ ਹੈ। ਤੂੰ ਤਾਂ ਸਦਾ ਸਲਾਮਤਿ ਹੈਂ, ਹੇ ਨਿਰੰਕਾਰ॥ ੧੮॥

**"ਅਸੰਖ ਨਾਂਵ ਅਸੰਖ ਥਾਂਵ॥ ਅਗੰਮ ਅਗੰਮ ਅਸੰਖ ਲੋਅ॥ ਅਸੰਖ ਕਹਹਿ ਸਿਰਿ ਭਾਰੁ ਹੋਇ॥"**

ਉਸ ਪਾਰਬ੍ਰਹਮ ਪ੍ਰਮੇਸ਼ਰ ਨੂੰ ਸਤਿਗੁਰੂ ਜੀ ਇਸ ਪਉੜੀ ਦੀਆਂ ਇਨ੍ਹਾਂ ਤੁਕਾਂ ਵਿਚ ਅਸੰਖ ਨਾਵ, ਭਾਵ ਅਨੰਤ ਪ੍ਰਕਾਰ ਦੇ 'ਗਿਆਨ ਦਾ ਸੋਮਾ' ਕਰਕੇ ਵੇਖ ਰਹੇ ਹਨ ਜਿਹੜਾ ਕਿ ਅਨੰਤ ਜੂਨੀਆਂ ਦੇ ਅਨੰਤ ਸਰੀਰਾਂ ਵਿਚ ਬੈਠਾ ਹੋਇਆ ਉਨ੍ਹਾਂ ਨੂੰ ਪ੍ਰਤੱਖ ਦਿੱਸ ਰਿਹਾ ਹੈ। ਪਰ ਇੰਨਾ ਹੁੰਦੇ ਹੋਏ ਵੀ ਤੇਰਾ ਅਸਲ ਭੇਦ ਗੁੱਝਾ ਹੀ ਹੈ। ਮਨ ਬੁੱਧੀ ਦੀ ਪਹੁੰਚ ਤੋਂ ਪਰੇ ਲੱਗ ਰਿਹਾ ਹੈਂ। ਕਿਸੇ ਆਦਮੀ ਦੀ ਬੁੱਧੀ ਦਾ ਅੰਦਾਜ਼ਾ ਉਸ ਦੇ ਗਿਆਨ ਤੋਂ ਹੀ, ਉਸਦੇ ਕੰਮ ਕਰਨ ਦੀ ਸਮਰੱਥਾ ਤੋਂ ਹੀ ਲਗਾਇਆ ਜਾ ਸਕਦਾ ਹੈ। ਜਿਸ ਪ੍ਰਮੇਸ਼ਰ ਨੇ ਇੱਡੀ ਵੱਡੀ ਰਚਨਾ ਰਚ ਕੇ ਆਪਣੀ ਕਲਾਕਾਰੀ ਦਾ ਸਬੂਤ ਦੇ ਦਿੱਤਾ ਹੋਵੇ ਜਿਸਨੂੰ ਕਿ ਸਾਰੀ ਰਚਨਾ ਦੇ ਜੀਵ ਇਕੱਠੇ ਹੋ ਕੇ ਵੀ ਨ ਸਮਝ ਸਕਣ ਤਾਂ ਉਸਨੂੰ ਅਗੰਮ ਹੀ ਕਿਹਾ ਜਾ ਸਕਦਾ ਹੈ। ਜਿਸਦੀ ਬੁੱਧੀ ਦਾ ਇਕ ਅੰਸ਼ ਮਾਤਰ ਹੀ ਸਾਰੀ ਸ੍ਰਿਸ਼ਟੀ ਵਿਚ ਅਸੰਖਾਂ ਜੀਵਾਂ ਅੰਦਰ ਰੋਸ਼ਨੀ ਕਰ ਰਿਹਾ ਹੋਵੇ, ਉਸਨੂੰ ਅਗੰਮ ਨ ਕਿਹਾ ਜਾਵੇ ਤਾਂ ਕੀ ਕਿਹਾ ਜਾਵੇ। ਬਲਕਿ ਸੱਚ ਤਾਂ ਇਹ ਹੈ ਕਿ ਉਨ੍ਹਾਂ ਜੀਵਾਂ ਦੀ ਗਿਣਤੀ ਨੂੰ 'ਅਸੰਖ' ਸ਼ਬਦ ਵੀ ਢੁੱਕਵਾਂ ਨਹੀਂ ਲਗਦਾ ਇਸ ਲਈ ਸਤਿਗੁਰੂ ਜੀ ਆਖਦੇ ਹਨ ਕਿ ਇਸ ਸ਼ਬਦ ਦੇ ਢੁਕਵਾਂ ਨ ਹੋਣ ਕਰਕੇ ਅਤੇ ਭਾਸ਼ਾ ਵਿਚ ਹੋਰ ਕੋਈ ਇਸ ਤੋਂ ਚੰਗਾ ਢੁੱਕਵਾਂ ਸ਼ਬਦ ਨ ਹੋਣ ਕਰਕੇ ਮੈਂ ਆਪਣੇ ਆਪ ਨੂੰ ਸਹੀ ਬਿਆਨ ਕਰਨ ਵਿਚ ਅਸਮਰਥ ਸਮਝਦਾ ਹਾਂ।

**"ਅਖਰੀ ਨਾਮੁ ਅਖਰੀ ਸਾਲਾਹ॥ ਅਖਰੀ, ਗਿਆਨੁ ਗੀਤ ਗੁਣ ਗਾਹ॥ ਅਖਰੀ, ਲਿਖਣੁ ਬੋਲਣੁ ਬਾਣਿ॥ ਅਖਰਾ ਸਿਰਿ, ਸੰਜੋਗੁ ਵਖਾਣਿ॥"**

ਪਿਛਲੇ ਵਿਚਾਰ ਨੂੰ ਅੱਗੇ ਵਧਾਉਂਦੇ ਹੋਏ ਸਤਿਗੁਰੂ ਜੀ ਆਖ ਰਹੇ ਹਨ ਕਿ ਗਿਆਨ ਦੀ ਗੱਲ ਦੱਸਣੀ ਹੋਵੇ ਜਾਂ ਕਰਨੀ ਹੋਵੇ ਤਾਂ ਅੱਖਰਾਂ ਦਾ ਸਹਾਰਾ ਹੀ ਲੈਣਾ ਪਵੇਗਾ। ਅੱਖਰ ਉਹੀ ਲਏ ਜਾ ਸਕਦੇ ਹਨ ਜੋ ਉਸ ਭਾਸ਼ਾ ਵਿਚ ਮੌਜੂਦ ਹੋਣ। ਸਿਫ਼ਤ ਸਾਲਾਹ ਭਾਵ ਪ੍ਰਮੇਸ਼ਰ ਦਾ ਗੁਣ ਗਾਇਣ ਕਰਨ ਲਈ ਅੱਖਰਾਂ ਦਾ ਹੀ ਸਹਾਰਾ ਲਿਆ ਜਾ ਸਕਦਾ ਹੈ। ਗਿਆਨ ਦੇ ਗੀਤ ਅੱਖਰਾਂ ਵਿਚ ਹੀ ਲਿਖੇ ਜਾ ਸਕਦੇ ਹਨ। ਪਰ ਜਦੋਂ ਉਨ੍ਹਾਂ ਅੱਖਰਾਂ ਨੂੰ ਪੜ੍ਹਨ ਵੇਲੇ ਬੋਲਿਆ ਜਾਵੇਗਾ ਤਾਂ ਉਸਦਾ ਨਾਉਂ ਅੱਖਰ ਦੀ ਬਜਾਏ 'ਬਾਣੀ' ਹੋਵੇਗਾ, ਭਾਵ ਲਿਖਣ ਕਰਕੇ ਅੱਖਰ ਤੇ ਬੋਲਣ ਕਰਕੇ ਬਾਣੀ 'ਦੋ' ਰੂਪ ਹੀ ਮੰਨੇ ਜਾਂਦੇ ਹਨ। ਹੁਣ ਅਸੀਂ ਇਹ ਪ੍ਰਮੇਸ਼ਰ ਦੇ ਮਿਲਾਪ ਦਾ ਵਖਿਆਨ ਭਾਵ ਪ੍ਰਮੇਸ਼ਰ ਨੂੰ ਮਿਲਣ ਦਾ ਉਪਦੇਸ਼, ਅੱਖਰਾਂ ਦੇ ਜ਼ਿੰਮੇ ਲਾਉਂਦੇ ਹਾਂ।

ਜਿਨ੍ਹਾਂ ਨੇ ਗੁਰਬਾਣੀ ਦੇ ਇਹ ਅੱਖਰ ਲਿਖੇ ਹਨ, ਉਨ੍ਹਾਂ ਦੀ ਕੋਈ ਜ਼ਿੰਮੇਵਾਰੀ ਅੱਗੇ ਵਾਸਤੇ ਨਹੀਂ ਰਹੀ।

**"ਜਿਨਿ ਏਹਿ ਲਿਖੇ, ਤਿਸੁ ਸਿਰਿ ਨਾਹਿ॥ ਜਿਵ ਫੁਰਮਾਏ, ਤਿਵ ਤਿਵ ਪਾਹਿ॥"**

ਕਿਉਂਕਿ ਅਸੀਂ ਤਾਂ ਕੇਵਲ ਲਿਖਣ ਵਾਲੇ, ਲਿਖਣ ਤਕ ਹੀ ਮਹਿਦੂਦ ਹਾਂ। ਲਿਖਣ ਵਾਲਿਆਂ ਸਿਰ ਜ਼ਿੰਮੇਵਾਰੀ ਨਹੀਂ ਹੁੰਦੀ, ਜਦ ਕਿ ਅਸੀਂ ਤਾਂ ਕੇਵਲ ਉਵੇਂ-ਉਵੇਂ ਇਹ ਅੱਖਰ ਲਿਖੇ ਹਨ ਜਿਵੇਂ-ਜਿਵੇਂ ਆਪ ਕਰਤੇ ਪੁਰਖ ਨੇ ਫ਼ੁਰਮਾਏ ਹਨ। ਜਿਸ ਦੇ ਦੱਸਣ ਦਾ ਅਰਥ ਇਹ ਹੈ ਕਿ ਸਤਿਗੁਰੂ ਜੀ ਸਪੱਸ਼ਟ ਸ਼ਬਦਾਂ ਵਿਚ ਇਹ ਦੱਸ ਰਹੇ ਹਨ ਕਿ ਇਹ ਬਾਣੀ ਮਹਾਂਪੁਰਖ ਦੀ ਹੈ, ਪ੍ਰਮੇਸ਼ਰ ਦੀ ਹੈ। ਇਹ ਅਲੱਗ ਗੱਲ ਹੈ ਕਿ ਉਸਨੇ ਇਸਨੂੰ ਉਚਾਰਣ ਵੇਲੇ ਕਿਹੜੀ-ਕਿਹੜੀ ਦੇਹੀ ਦੀ ਵਰਤੋਂ ਕੀਤੀ। ਇਸੇ ਲਈ ਉਹ ਕਹਿ ਰਹੇ ਹਨ ਕਿ ਅਸੀਂ ਤਾਂ ਕੇਵਲ ਲਿਖਣ ਵਾਲੇ ਹਾਂ, ਲਿਖਾਉਣ ਵਾਲਾ ਤਾਂ ਉਹ ਆਪ ਪ੍ਰਮੇਸ਼ਰ ਹੀ ਹੈ। "ਨਾਨਕ ਤਾਂ ਕੇਵਲ ਬੁਲਾਇਆ ਹੀ ਬੋਲਦਾ ਹੈ। ਆਪ ਨਹੀਂ ਬੋਲਦਾ"॥

**"ਜੇਤਾ ਕੀਤਾ ਤੇਤਾ ਨਾਉ"॥**

ਇਸ ਲਈ ਜਿਤਨੀ ਵੀ ਇਹ ਬਾਣੀ ਦੀ ਰਚਨਾ ਹੈ, ਇਹ ਸਭ ਪ੍ਰਮੇਸ਼ਰ ਨੇ ਆਪ ਕੀਤੀ ਹੈ, ਭਾਵ ਇਹ ਬਾਣੀ ਰੂਪੀ ਕਿਰਤ ਦਾ ਕਰਤਾ ਉਹ ਆਪ ਹੀ ਹੈ।

**"ਵਿਣੁ ਨਾਵੈਂ ਨਾਹੀਂ ਕੋ ਥਾਉਂ॥"**

ਭਾਵ ਕਿ ਇਸ ਬਾਣੀ ਦੀ ਰਚਨਾ ਵੇਲੇ ਸਾਡੇ ਆਪਣੇ ਮਨ ਦਾ ਕਿਧਰੇ ਵੀ ਕੋਈ ਦਖਲ ਨਹੀਂ। ਸਾਡੇ ਆਪਣੇ ਮਨ ਦੀ ਕਲਪਨਾ ਦੀ ਕੋਈ ਵੀ ਗੱਲ ਇਸ ਬਾਣੀ ਵਿਚ ਬਿਲਕੁਲ ਵੀ ਨਹੀਂ। ਤੇ ਇਹ ਸਾਰੀ ਦੀ ਸਾਰੀ ਗੱਲ ਬ੍ਰਹਮ ਗਿਆਨ ਸਰੂਪ ਪ੍ਰਮੇਸ਼ਰ ਦੀ ਹੈ। ਜਿਸ ਵਿਚ ਉਹ ਹਰ ਜਗ੍ਹਾ ਇਕ ਰਸ ਭਰਪੂਰ ਹੈ।

**"ਕੁਦਰਤਿ ਕਵਣ, ਕਹਾਂ ਵੀਚਾਰੁ॥ ਵਾਰਿਆ ਨ ਜਾਵਾ, ਏਕ ਵਾਰ॥ ਜੋ ਤੁਧੁ ਭਾਵੈ, ਸਾਈ ਭਲੀ ਕਾਰ॥ ਤੂੰ ਸਦਾ ਸਲਾਮਤਿ, ਨਿਰੰਕਾਰ॥" ੧੯॥**

ਇਸ ਲਈ ਸਤਿਗੁਰੂ ਜੀ ਆਖਦੇ ਹਨ ਕਿ ਤੇਰੀ ਕੁਦਰਤਿ ਦੀ ਗੱਲ ਕੋਈ ਕਿਸ ਤਰ੍ਹਾਂ ਬਿਆਨ ਕਰ ਸਕਦਾ ਹੈ, ਆਪਣੀ ਗੱਲ ਤਾਂ ਤੂੰ ਆਪ ਹੀ ਦੱਸ ਸਕਦਾ ਹੈਂ। ਇਸ ਲਈ ਨਾਨਕ ਤਾਂ ਤੇਰੇ ਉਤੋਂ ਕੁਰਬਾਨ ਹੀ ਜਾ ਸਕਦਾ ਹੈ। ਤੂੰ ਸਦਾ ਥਿਰ ਨਿਰੰਕਾਰ ਹੈਂ॥ ੧੯॥

**"ਭਰੀਐ, ਹਥੁ ਪੈਰੁ ਤਨੁ ਦੇਹ॥ਪਾਣੀ ਧੋਤੈ, ਉਤਰਸੁ ਖੇਹ॥ਮੂਤ ਪਲੀਤੀ, ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥ ਭਰੀਐ ਮਤਿ, ਪਾਪਾਂ ਕੈ ਸੰਗਿ॥ ਓਹੁ ਧੋਪੈ, ਨਾਵੈ ਕੈ ਰੰਗਿ॥"**

ਹੱਥ ਪੈਰ ਜਾਂ ਸਾਰਾ ਹੀ ਸਰੀਰ, ਮਿੱਟੀ ਘੱਟੇ ਜਾਂ ਹੋਰ ਕਿਸੇ ਵੀ ਤਰ੍ਹਾਂ ਨਾਲ ਗੰਦਾ ਹੋ ਜਾਂਦਾ ਹੈ, ਤਾਂ ਉਸਨੂੰ ਪਾਣੀ ਨਾਲ ਧੋ ਕੇ ਉਹ ਮੈਲ ਉਤਾਰੀ ਜਾ ਸਕਦੀ ਹੈ ਅਤੇ ਮਲਮੂਤਰ ਦੁਆਰਾ ਗੰਦਾ ਹੋਇਆ ਬਸਤਰ (ਕੱਪੜਾ) ਸਾਬਣ ਲਗਾ ਕੇ ਧੋਣ ਨਾਲ ਸਾਫ਼ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਨਾਲ ਮਨੁੱਖਾ ਮਨ ਦੀ, ਪ੍ਰਮੇਸ਼ਰ ਦੇ ਹੁਕਮ ਤੋਂ ਉਲਟ ਚਲਣ ਕਰਕੇ ਲੱਗੀ ਹੋਈ ਮੈਲ, ਪ੍ਰਮੇਸ਼ਰ ਦੇ ਗਿਆਨ ਨਾਲ ਹੀ, ਉਸਦੇ ਹੁਕਮ ਨੂੰ ਬੁੱਝਣ ਨਾਲ ਹੀ ਉਤਰਦੀ ਹੈ। ਹੋਰ ਕਿਸੇ ਵੀ ਜਪ ਤਪ ਜਾਂ ਪੁੰਨ ਦਾਨ, ਤੀਰਥ, ਵਰਤ, ਨੇਮ ਆਦਿ ਨਾਲ ਨਹੀਂ ਉਤਰਦੀ।

**"ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ, ਲਿਖਿ ਲੈ ਜਾਹੁ॥ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥" ੨੦॥**

ਪਰ ਪੁੰਨ ਪਾਪ ਦੀ ਵਿਚਾਰਧਾਰਾ ਦੇ ਧਾਰਣੀ ਇਹ ਮੰਨਦੇ ਹਨ ਕਿ ਮਨੁੱਖ ਦੇ ਕੀਤੇ ਹੋਏ ਪਾਪਾਂ ਨੂੰ ਉਤਾਰਣ ਲਈ ਦਾਨ ਪੁੰਨ ਕਰਨੇ ਪੈਂਦੇ ਹਨ। ਦਾਨ ਤਾਂ ਬ੍ਰਾਹਮਣ ਹੀ ਲੈਣ ਦੇ ਅਧਿਕਾਰੀ ਸਨ। ਜਿਸ ਤੋਂ ਸਾਫ਼ ਸਮਝ ਆਉਂਦੀ ਹੈ ਕਿ ਇਹ ਪੁੰਨ ਪਾਪ ਦੀ ਵੀਚਾਰਧਾਰਾ ਬ੍ਰਾਹਮਣਾਂ ਨੇ, ਜਿਹੜੇ ਕਿ ਆਪਣੇ ਆਪ ਨੂੰ ਲੋਕਾਂ ਦੇ ਗੁਰੂ ਮੰਨਦੇ ਸਨ, ਆਪਣੇ ਲਾਲਚ ਲਈ ਘੜੀ ਹੋਈ ਸੀ। ਇਸ ਲਈ ਇਹ ਕਰਮ ਫਿਲਾਸਫੀ ਨੂੰ ਘੜਨ ਵਾਲੇ ਬ੍ਰਾਹਮਣ ਲੋਕ ਗੁਰਮਤਿ ਨਾਲ ਸਹਿਮਤ ਕਿਵੇਂ ਹੋ ਸਕਦੇ ਸਨ। ਉਨ੍ਹਾਂ ਦਾ ਤਾਂ ਵਿਰੋਧ ਕਰਨਾ ਕੁਦਰਤੀ ਹੀ ਸੀ, ਇਹ ਵਿਰੋਧ ਤਾਂ ਭਗਤ ਕਬੀਰ ਜੀ ਦੀ ਇਸ ਪੰਗਤੀ ਤੋਂ ਵੀ ਸਾਫ਼ ਝਲਕਦਾ ਹੈ, ਜਿਸ ਵਿਚ ਉਹ ਆਖਦੇ ਹਨ। "**ਕਬੀਰ ਬਾਮਨੁ ਗੁਰੂ ਹੈ ਜਗਤ ਕਾ, ਭਗਤਨ ਕਾ ਗੁਰੁ ਨਾਹਿ॥**(ਪੰਨਾ ੧੩੭੭) ਭਾਵ ਕਿ ਬ੍ਰਾਹਮਣਾਂ ਨੂੰ ਭਾਵੇਂ ਸਾਰੇ ਲੋਗ ਗੁਰੂ ਮੰਨਦੇ ਹਨ ਪਰ ਭਗਤ ਇਸਨੂੰ ਭਾਵ ਇਸਦੀ ਵਿਚਾਰਧਾਰਾ ਨੂੰ ਪ੍ਰਵਾਨ ਨਹੀਂ ਕਰਦੇ। ਭਗਤ ਬ੍ਰਾਹਮਣੀ ਵਿਚਾਰਧਾਰਾ ਦੇ ਧਾਰਨੀ ਨਹੀਂ। ਭਗਤਾਂ ਦਾ ਮੰਨਣਾ ਹੈ ਕਿ ਸੰਸਾਰ ਵਿਚ ਜੋ ਕੁਝ ਹੋ ਰਿਹਾ ਹੈ ਉਹ ਸਭ ਪ੍ਰਮੇਸ਼ਰ ਦਾ ਕੀਤਾ ਹੋ ਰਿਹਾ ਹੈ। ਪਰ ਬ੍ਰਾਹਮਣੀ ਵਿਚਾਰਧਾਰਾ (ਕਰਮ ਫਿਲਾਸਫੀ) ਇਸ ਤੋਂ ਉਲਟ ਇਹ ਮੰਨਦੀ ਹੈ ਕਿ ਆਦਮੀ ਆਪਣੀ ਮਰਜ਼ੀ ਨਾਲ ਜੋ ਚਾਹੇ ਕਰ ਸਕਦਾ ਹੈ, ਇਸੇ ਲਈ ਉਹ ਮੰਨਦੇ ਹਨ ਕਿ ਆਦਮੀ ਪੁੰਨ ਕਰ ਸਕਦਾ ਹੈ ਜਾਂ ਪਾਪ ਕਰ ਸਕਦਾ ਹੈ, ਪਰ ਗੁਰਮਤਿ ਵਿਚ ਆਦਮੀ ਦੇ ਇਸੇ ਭਰਮ ਨੂੰ ਕਿ ਮੈਂ ਕੁਛ ਕਰ ਸਕਦਾ ਹਾਂ ਇਸਦੇ ਜੰਮਣ ਮਰਨ ਵਿਚ ਪਏ ਰਹਿਣ ਲਈ ਜ਼ਿੰਮੇਵਾਰ

ਮੰਨਿਆ ਹੈ। ਫ਼ੁਰਮਾਨ ਹੈ, "**ਜਬ ਇਹ ਜਾਨੈ, ਮੈਂ ਕਿਛੁ ਕਰਤਾ॥ ਤਬ ਲਗੁ, ਗਰਭ ਜੋਨਿ ਮਹਿ ਫਿਰਤਾ॥**" (ਪੰਨਾ ੨੭੮)

ਉਪਰੋਕਤ ਵਿਚਾਰ ਤੋਂ ਭਾਵੇਂ ਇਹ ਸਪੱਸ਼ਟ ਹੈ ਕਿ ਪੁੰਨ ਪਾਪ ਦੀ ਵਿਚਾਰਧਾਰਾ ਮਨ ਘੜੰਤ ਹੈ ਜਿਸ ਪਿੱਛੇ ਘੜਨਹਾਰਿਆਂ ਦੀ ਲੋਭੀ ਪ੍ਰਵਿਰਤੀ ਕੰਮ ਕਰਦੀ ਸਾਫ਼ ਨਜ਼ਰ ਆਉਂਦੀ ਹੈ। ਦੂਸਰੇ ਪਾਸੇ ਗੁਰਮਤਿ ਵੀਚਾਰਧਾਰਾ ਨੂੰ ਕਿ ਜੋ ਕੁਛ ਹੋ ਰਿਹਾ ਹੈ, ਇਹ ਸਭ ਪ੍ਰਮੇਸ਼ਰ ਦੇ ਹੁਕਮ ਨਾਲ ਹੀ ਹੋ ਰਿਹਾ ਹੈ, ਨੂੰ ਇਹ ਬ੍ਰਾਹਮਣ ਲੋਕ ਮੰਨ ਤਾਂ ਲੈਂਦੇ ਹਨ ਪਰ ਫਿਰ ਵੀ ਪੂਰੀ ਤਰ੍ਹਾਂ ਨਾਲ ਇਹ ਗੱਲ ਨਹੀਂ ਮੰਨਦੇ ਕਿ "ਆਦਮੀ ਪਾਪ ਜਾਂ ਪੁੰਨ ਨਹੀਂ ਕਰ ਸਕਦਾ" ਜਿਸ ਤੋਂ ਸਾਫ਼ ਨਜ਼ਰ ਆਉਂਦਾ ਹੈ ਕਿ ਇਨ੍ਹਾਂ ਲੋਕਾਂ ਦੀ ਬੁੱਧੀ ਜਾਂ ਤਾਂ ਉਲਝੀ ਹੋਈ ਹੋਣ ਕਰਕੇ ਇਨ੍ਹਾਂ ਨੂੰ ਸਮਝ ਨਹੀਂ ਆ ਰਹੀ ਜਾਂ ਫਿਰ ਇਹ ਜਾਣ ਬੁੱਝ ਕੇ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕਰ ਰਹੇ।

ਕਾਰਣ ਭਾਵੇਂ ਉਨ੍ਹਾਂ ਦੀ ਮੱਤ ਉਲਝੀ ਹੋਈ ਹੋਵੇ ਜਾਂ ਉਨ੍ਹਾਂ ਦਾ ਸੁਆਰਥ, ਪਰ ਇਥੇ ਸਤਿਗੁਰੂ ਜੀ ਕਹਿ ਰਹੇ ਹਨ ਕਿ ਪੁੰਨੀ ਪਾਪੀ ਇਸ ਵਿਚਾਰਧਾਰਾ ਨਾਲ ਸਹਿਮਤ ਹੋਣ ਤੋਂ ਇਨਕਾਰੀ ਹਨ ਕਿ ਮਨ ਦੀ ਮਲੀਨਤਾ ਪ੍ਰਮੇਸ਼ਰ ਦੇ ਨਾਮੁ ਨਾਲ (ਗਿਆਨ ਨਾਲ) ਕੱਟੀ ਜਾ ਸਕਦੀ ਹੈ। "**ਪੁੰਨੀ ਪਾਪੀ ਆਖਣ ਨਾਹਿ**" ਭਾਵ ਪੁੰਨੀ ਪਾਪੀ ਇਨਕਾਰੀ ਹਨ ਕਿਉਂਕਿ ਉਨ੍ਹਾਂ ਦਾ ਮੰਨਣਾ ਇਹੀ ਹੈ ਕਿ ਆਦਮੀ ਦੇ ਕੀਤੇ ਹੋਏ ਪੁੰਨ ਜਾਂ ਪਾਪ (ਕਰਮ) ਲਿਖੇ ਹੋਏ ਉਸਦੇ ਨਾਲ ਜਾਂਦੇ ਹਨ ਅਤੇ ਉਨ੍ਹਾਂ ਦੇ ਬੀਜੇ ਹੋਏ ਪੁੰਨ ਪਾਪ ਹੀ ਉਨ੍ਹਾਂ ਨੂੰ ਅਗਲੇ ਜਨਮ ਵਿਚ ਭੋਗਣੇ ਹੁੰਦੇ ਹਨ। ਪਰ ਗੁਰਮਤਿ ਦਾ ਕਹਿਣਾ ਇਹ ਹੈ ਕਿ, "**ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ**"॥ ਜਿਸਦਾ ਅਰਥ ਇਹ ਹੈ ਕਿ ਪੁੰਨ ਬੀਜਣ ਵਾਲੇ, ਤਾਂ ਧਰਮ ਰਾਜ ਦੇ ਪਾਸ ਹੀ ਜਾਂਦੇ ਰਹਿਣਗੇ, ਜਿੰਨਾ ਚਿਰ ਉਹ ਇਹ ਗੱਲ ਮੰਨਦੇ ਰਹਿਣਗੇ। ਪਰ ਜਦ ਇਹ ਮੰਨ ਲੈਣਗੇ ਕਿ ਜੰਮਣ ਮਰਨਾ ਸਭ ਹੁਕਮ ਵਿਚ ਹੈ, ਪੁੰਨ ਪਾਪ ਇਸਦਾ ਕਾਰਣ ਨਹੀਂ ਹੋ ਸਕਦੇ ਤਾਂ ਜੰਮਣ ਮਰਨ ਦਾ ਗੇੜ ਹੀ ਮੁੱਕ ਜਾਵੇਗਾ। ਇਸੇ ਲਈ ਸਤਿਗੁਰੂ ਜੀ ਕਹਿ ਰਹੇ ਹਨ ਕਿ ਆਉਣਾ ਜਾਣਾ ਭਾਵ ਜੰਮਣਾ ਮਰਨਾ ਸਭ ਹੁਕਮ ਵਿਚ ਹੀ ਹੈ॥ ੨੦॥

**"ਤੀਰਥੁ ਤਪੁ ਦਇਆ ਦਤੁ ਦਾਨੁ॥ ਜੇ ਕੋ ਪਾਵੈ ਤਿਲ ਕਾ ਮਾਨੁ॥ ਸੁਣਿਆ ਮੰਨਿਆ, ਮਨਿ ਕੀਤਾ ਭਾਉ॥ ਅੰਤਰ ਗਤਿ ਤੀਰਥਿ ਮਲਿ ਨਾਉ॥ ਸਭਿ ਗੁਣ ਤੇਰੇ ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ॥ ਸੁਅਸਤਿ ਆਥਿ ਬਾਣੀ ਬਰਮਾਉ॥ ਸਤਿ ਸੁਹਾਣੁ ਸਦਾ ਮਨਿ ਚਾਉ॥"**

ਇਸ ਤੋਂ ਪਹਿਲਾਂ ਇਸੇ ਬਾਣੀ ਦੀ ਛੇਵੀਂ ਪਉੜੀ ਦੀ ਪਹਿਲੀ ਪੰਗਤੀ, "ਤੀਰਥਿ ਨਾਵਾ, ਜੇ ਤਿਸੁ ਭਾਵਾ, ਵਿਣੁ ਭਾਣੇ, ਕਿ ਨਾਇ ਕਰੀ॥" ਵਿਚ ਸਤਿਗੁਰੂ ਜੀ ਕੇਵਲ ਐਸੇ ਤੀਰਥ ਦਾ ਇਸ਼ਨਾਨ ਜਾਂ ਇਉਂ ਕਹਿ ਲਵੋ ਕਿ ਕਿਸੇ ਤੀਰਥ ਦਾ ਉਹ ਇਸ਼ਨਾਨ ਜਿਹੜਾ ਕਿ ਪ੍ਰਮੇਸ਼ਰ ਦੀ ਨਿਗ੍ਹਾ ਵਿਚ, ਸਹੀ ਹੋਵੇ, ਮੈਂ ਤਾਂ, ਉਸੇ ਤਰ੍ਹਾਂ ਦਾ ਤੀਰਥ

ਇਸ਼ਨਾਨ ਕਰਨ ਦੇ ਹੱਕ ਵਿਚ ਹਾਂ। ਪਰ ਜਿਸ ਇਸ਼ਨਾਨ ਕਰਨ ਨਾਲ ਦਰਗਾਹ ਵਿਚ ਕੋਈ ਲਾਭ ਹੀ ਨ ਹੋਵੇ ਉਸ ਤੀਰਥ ਇਸ਼ਨਾਨ ਨੂੰ ਮੈਂ ਐਵੇਂ ਫ਼ਜ਼ੂਲ ਜਹੀ ਗੱਲ ਹੀ ਮੰਨਦਾ ਹਾਂ।

ਪਰ ਇਥੇ ਸਤਿਗੁਰੂ ਜੀ ਉਨ੍ਹਾਂ ਲੋਕਾਂ ਨੂੰ, ਜਿਹੜੇ ਤੀਰਥ ਇਸ਼ਨਾਨ ਵਿਚ ਵਿਸ਼ਵਾਸ ਰੱਖਦੇ ਸੀ ਅਤੇ ਪਾਣੀਆਂ ਦੇ ਕਿਨਾਰਿਆਂ ਤੇ ਮੰਦਰ ਬਣਾ ਕੇ ਉਨ੍ਹਾਂ ਅਸਥਾਨਾਂ ਨੂੰ ਤੀਰਥ ਮੰਨ ਬੈਠੇ ਸਨ ਤੇ ਉਨ੍ਹਾਂ ਤੇ ਇਸ਼ਨਾਨ ਅਤੇ ਪੁੰਨ ਦਾਨ ਕਰਨ ਦੇ ਫਲ, ਜੋ ਸ਼ਾਸਤਰਾਂ ਵਿਚ ਲਿਖੇ ਹੋਏ ਸਨ ਉਨ੍ਹਾਂ ਤੇ ਵਿਸ਼ਵਾਸ ਰੱਖਦੇ ਸਨ, ਬਾਰੇ ਆਖਦੇ ਹਨ ਕਿ ਇਨ੍ਹਾਂ **ਤੀਰਥਾਂ ਦੇ ਇਸ਼ਨਾਨ ਕਰਨ ਦਾ ਇਨ੍ਹਾਂ ਤੀਰਥਾਂ ਤੇ ਬੈਠ ਕੇ ਜਪ ਤਪ ਆਦਿ ਕਰਨ ਦਾ ਅਤੇ ਕਿਸੇ ਉੱਪਰ ਦਇਆ ਧਾਰ ਕੇ ਦਾਨ ਦੇਣ ਦਾ ਜੋ ਕੋਈ ਫਲ ਪ੍ਰਾਪਤ ਹੁੰਦਾ ਹੈ ਤਾਂ ਉਹ ਇਹਨਾਂ ਕਰਮਾਂ ਦੇ ਕਰਨ ਵਾਲਿਆਂ ਵਾਸਤੇ ਇਕ ਮਾਨੁ ਪ੍ਰਤਿਸਠਾ (ਸੰਸਾਰੀ ਸ਼ੋਹਰਤ) ਤੋਂ ਸਿਵਾਏ ਹੋਰ ਕੁਝ ਵੀ ਨਹੀਂ ਹੈ।** ਥੋੜ੍ਹੀ ਬਹੁਤ ਸੰਸਾਰੀ ਵਾਹ-ਵਾਹ ਮਿਲ ਜਾਂਦੀ ਹੈ ਜਿਹੜੀ ਕਿ ਨਾਲ ਦੀ ਨਾਲ ਹੰਕਾਰ ਦਾ ਰੂਪ ਧਾਰਨ ਕਰ ਲੈਂਦੀ ਹੈ, ਫਲਸਰੂਪ ਹੰਕਾਰ ਹੋਰ ਵਧ ਕੇ ਸ਼ਕਤੀਸ਼ਾਲੀ ਹੋ ਜਾਂਦਾ ਹੈ।

ਹੁਣ ਸਤਿਗੁਰੂ ਜੀ ਗੁਰਮਤਿ ਦੇ ਤੀਰਥ ਇਸ਼ਨਾਨ ਦੀ ਗੱਲ ਕਰਦੇ ਹੋਏ ਆਖਦੇ ਹਨ ਕਿ ਇਸ ਰੱਬੀ ਬਾਣੀ ਨੂੰ ਜਿਸਨੇ ਪਹਿਲਾਂ ਸੁਣਿਆ ਤੇ ਫਿਰ ਇਸਨੂੰ ਸਮਝ ਕੇ ਇਸ ਉੱਤੇ ਪੂਰਨ ਤੌਰ 'ਤੇ ਅਡੋਲ ਭਰੋਸਾ ਕੀਤਾ ਅਤੇ ਇਸ ਤੋਂ ਪ੍ਰਾਪਤ ਹੋਏ ਗਿਆਨ ਨਾਲ ਹੀ ਮਨ ਦਾ ਪ੍ਰੇਮ ਜੋੜ ਲਿਆ ਅਤੇ ਮਨ ਵਿਚੋਂ ਮਾਇਆ ਦੇ ਪ੍ਰੇਮ ਦੀ ਜੜ੍ਹ ਪੁੱਟ ਦਿੱਤੀ ਕਿਉਂਕਿ ਸੱਚਾ ਪ੍ਰੇਮ ਕੇਵਲ ਇਕ ਨਾਲ ਹੀ ਹੋ ਸਕਦਾ ਹੈ, ਜਿਹੜਾ ਪ੍ਰੇਮ ਦੋ ਜਗ੍ਹਾ ਹੋ ਜਾਵੇ ਉਹ ਪ੍ਰੇਮ ਨਹੀਂ ਸੁਆਰਥ ਬਣ ਜਾਂਦਾ ਹੈ। ਗੁਰਬਾਣੀ ਨਾਲ ਇਸ ਤਰੀਕੇ ਨਾਲ ਕੀਤਾ ਹੋਇਆ ਪ੍ਰੇਮ, ਅੰਦਰ ਹੀ ਅੰਦਰ ਮਨ ਦੀ ਸਾਰੀ ਮੈਲ ਕੱਟ ਦਿੰਦਾ ਹੈ। ਇਸ ਤਰੀਕੇ ਨਾਲ ਕਿਸੇ ਬਾਹਰੀ ਤੀਰਥ ਕਰਨ ਦੀ ਧਰਮ ਦੇ ਰਸਤੇ ਵਿਚ ਲੋੜ ਹੋਵੇ, ਗੱਲ ਸਮਝ ਵਿਚ ਆਉਣ ਵਾਲੀ ਹੈ ਹੀ ਨਹੀਂ। ਇਸ਼ਨਾਨ ਤਾਂ ਮਨ ਦਾ ਕਰਵਾਉਣਾ ਹੈ, ਪਿੰਡਾ ਜਾਂ ਸਰੀਰ ਧੋਣ ਦਾ ਤਾਂ ਇਸ ਨਾਲ ਕੋਈ ਦੂਰ ਦਾ ਵੀ ਰਿਸ਼ਤਾ ਨਹੀਂ ਜਾਪਦਾ। ਇਸੇ ਕਰਕੇ **ਸਤਿਗੁਰੂ ਜੀ ਆਪਣੇ ਅੰਦਰ ਹੀ, ਗੁਰ ਸ਼ਬਦ ਵਿਚਾਰ ਵਿਚੋਂ ਪ੍ਰਗਟ ਹੋਏ ਤੱਤ ਗਿਆਨ ਸਰੂਪ, ਅੰਮ੍ਰਿਤ ਜਲ ਨਾਲ ਮਨ ਦੇ ਇਸ਼ਨਾਨ ਕਰਨ ਦੀ ਸਿੱਖਿਆ ਦਿੰਦੇ ਹਨ।** ਜਿਸ ਨਾਲ ਮਨ ਵਿਚਲਾ ਸਾਰਾ "ਭਰਮ", ਜਿਸਨੂੰ ਕਿ ਮਨ ਦੀ ਮੈਲ (ਮਲੀਨਤਾ) ਮੰਨਿਆ ਗਿਆ ਹੈ ਦੂਰ ਹੋ ਜਾਂਦਾ ਹੈ। **ਗਿਆਨ ਦੇ ਪਰਗਾਸ ਨਾਲ ਮਨ ਸੂਝਵਾਨ ਤੇ ਉੱਜਲਾ ਹੋ ਜਾਂਦਾ ਹੈ।**

ਇਸ ਪ੍ਰਚੰਡ ਗਿਆਨ ਅਵਸਥਾ ਵਿਚ ਜਾ ਕੇ ਹੀ ਇਹ ਸਮਝ ਆਉਂਦੀ ਹੈ ਕਿ ਗੁਣ ਤਾਂ ਸਾਰੇ ਦੇ ਸਾਰੇ ਪ੍ਰਮੇਸ਼ਰ ਦੇ ਹੀ ਹਨ। ਉਹ ਤਾਂ ਗੁਣਹੀਨਾਂ ਨੂੰ ਗੁਣ ਦੇਣ ਵਾਲਾ ਅਤੇ ਗੁਣਵੰਤਿਆਂ ਨੂੰ ਹੋਰ ਗੁਣ ਦੇ ਕੇ ਪੂਰੇ ਕਰਨ ਵਾਲਾ ਹੈ। ਮੇਰਾ ਗੁਣ ਤਾਂ ਇਸ ਵਿਚ ਕੋਈ ਵੀ ਨਹੀਂ, "ਮੈਂ" ਤਾਂ ਆਪਣੇ ਆਪ ਵਿਚ ਕਿਸੇ ਅਉਗਣ ਦੀ ਉਪਜ ਹਾਂ ਜਿਸਨੂੰ

ਕਿ 'ਭਰਮ' ਕਿਹਾ ਜਾਂਦਾ ਹੈ। ਇਸੇ ਲਈ ਭਰਮ ਦੇ ਨਾਸ ਹੋ ਜਾਣ ਤੋਂ ਪਹਿਲਾਂ ਇਸ (ਮੈਂ) ਦੀ ਸਮਝ ਆਉਣੀ ਔਖੀ ਹੈ, ਇਸੇ ਲਈ ਸਤਿਗੁਰੂ ਜੀ ਦਾ ਫ਼ੁਰਮਾਨ ਹੈ, **"ਹਉਮੈ ਬੂਝੈ ਤਾਂ ਦਰੁ ਸੂਝੈ"॥** (ਪੰਨਾ ੪੬੬)

ਇਸੇ ਲਈ ਸਤਿਗੁਰੂ ਜੀ ਆਖਦੇ ਹਨ ਕਿ ਜਿੰਨਾ ਚਿਰ ਮਨੁੱਖ, ਆਪਣੇ ਅੰਦਰ ਗੁਣ ਪੈਦਾ ਨਹੀਂ ਕਰਦਾ, ਉੱਨਾ ਚਿਰ ਉਸਦਾ ਇਹ ਸਮਝਣਾ, ਕਿ ਮੈਂ ਭਗਤੀ ਕਰ ਰਿਹਾ ਹਾਂ, ਉਸਦੀ ਵੱਡੀ ਭੁੱਲ ਹੋਵੇਗੀ। ਗੁਰਮਤਿ ਵਿਚ ਗੁਰੂ ਕੀ ਮਤਿ ਲੈਣੀ ਤੇ **ਉਹ ਸਾਰੇ ਗੁਣ ਜੋ ਗੁਰਮਤਿ ਵਿਚ ਦੱਸੇ ਗਏ ਹਨ, ਆਪਣੇ ਅੰਦਰ ਪੈਦਾ ਕਰਨੇ ਹੀ ਭਗਤੀ ਹੈ।** ਪਰ ਇਹ ਗੁਣ ਪ੍ਰਮੇਸ਼ਰ ਦੀ ਕ੍ਰਿਪਾ ਹਾਸਲ ਕੀਤੇ ਬਿਨਾਂ ਪੈਦਾ ਨਹੀਂ ਹੋ ਸਕਦੇ, ਇਸ ਲਈ ਪ੍ਰਮੇਸ਼ਰ ਦੀ ਕ੍ਰਿਪਾ ਹਾਸਲ ਕਰਨਾ ਪਹਿਲੀ ਲੋੜ ਹੈ।

**ਇਹ ਗੁਰਬਾਣੀ (ਬਾਣੀ ਬਰਮਾਉ) ਭਾਵ ਬ੍ਰਹਮ ਬਾਣੀ, ਪ੍ਰਮੇਸ਼ਰ ਦੀ ਬਾਣੀ ਸੁਅਸਤ ਭਾਵ ਅਰੋਗਤਾ ਲਈ,** ਹਉਮੈ ਰੋਗ ਦੂਰ ਕਰਨ ਲਈ ਅਤਿ ਕੀਮਤੀ ਵਸਤੂ (ਦਵਾਈ) **ਹੈ ਜਿਸ ਵਿਚੋਂ ਪ੍ਰਾਪਤ ਹੋਣ ਵਾਲਾ ਸੱਚ ਭਾਵ ਸੱਚਾ ਗਿਆਨ,** ਜੋ ਕਿ ਨਾਸਵੰਤ ਨਹੀਂ ਹੈ। ਇਸ ਲਈ ਇਹ ਮਨ ਵਿਚੋਂ "ਮਰਨ ਦਾ ਭੈ" ਸਦਾ ਲਈ ਖਤਮ ਕਰ ਦਿੰਦਾ ਹੈ, ਇਸੇ ਲਈ ਇਹ ਮਨ ਨੂੰ ਬਹੁਤ ਹੀ ਸੁਹਾਵਣਾ ਲਗਦਾ ਹੈ। ਲੱਗੇ ਵੀ ਕਿਉਂ ਨਾ, ਜੋ ਚੀਜ਼ ਮਨ ਨੂੰ ਸਦ ਜੀਵਨ ਦੀ ਦਾਤ ਬਖ਼ਸ਼ਣ ਵਾਲੀ ਹੋਵੇ ਉਸ ਤੋਂ ਚੰਗੀ ਹੋਰ ਕੋਈ ਚੀਜ਼ ਉਸ ਮਨ ਲਈ ਕੀ ਹੋ ਸਕਦੀ ਹੈ। ਇਸੇ ਲਈ ਮਨ ਵਿਚ ਇਸ ਗਿਆਨ ਦੀ ਪ੍ਰਾਪਤੀ ਦਾ ਚਾਉ ਦਿਨ ਪ੍ਰਤੀ ਦਿਨ ਵਧਦਾ ਚਲਿਆ ਜਾਂਦਾ ਹੈ।

**"ਕਵਣੁ ਸੁ ਵੇਲਾ, ਵਖਤੁ ਕਵਣੁ, ਕਵਣ ਥਿਤਿ, ਕਵਣੁ ਵਾਰੁ॥ ਕਵਣਿ ਸਿ ਰੁਤੀ, ਮਾਹੁ ਕਵਣੁ, ਜਿਤੁ ਹੋਆ ਆਕਾਰੁ॥ਵੇਲ ਨ ਪਾਈਆ ਪੰਡਤੀਂ, ਜਿ ਹੋਵੈ ਲੇਖੁ ਪੁਰਾਣੁ॥ ਵਖਤੁ ਨ ਪਾਇਓ ਕਾਦੀਆਂ, ਜਿ ਲਿਖਨਿ ਲੇਖੁ ਕੁਰਾਣੁ॥ ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥ ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥**

ਇਨ੍ਹਾਂ ਉਪਰੋਕਤ ਪੰਗਤੀਆਂ ਤੋਂ ਪਹਿਲਾਂ ਜਿਹੜੇ ਵਿਚਾਰ ਸਤਿਗੁਰੂ ਜੀ ਨੇ ਪ੍ਰਗਟ ਕੀਤੇ, ਉਹ ਇਸੇ ਬਾਣੀ ਦੀਆਂ, ਛੇਵੀਂ ਤੇ ਸਤਵੀਂ ਪਉੜੀ ਅੰਦਰ ਸਿੱਧਾਂ ਨਾਲ ਹੋਈ ਚਰਚਾ ਦੇ ਸਬੰਧ ਵਿਚ ਸਨ ਤੇ ਅਗਲੀ ਅੱਠਵੀਂ ਪਉੜੀ ਵਿਚਲੇ ਗਿਆਨ ਜਿਸਨੂੰ ਕਿ ਸਤਿਗੁਰੂ ਜੀ ਨੇ ਖੰਡਨ ਕੀਤਾ ਸੀ ਉਸ ਬਾਰੇ ਗੁਰਮਤਿ ਦੇ ਵੀਚਾਰ ਦੱਸ ਕੇ ਰੋਸ਼ਨੀ ਪਾ ਰਹੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ **ਜਿਸ ਸਮੇਂ ਇਹ ਰਚਨਾ ਰਚੀ ਗਈ** ਜਾਂ ਉਸਨੇ ਆਪਣਾ, ਗਿਆਨ ਸਰੂਪ, ਸਾਕਾਰ ਰੂਪ ਵਿਚ ਪ੍ਰਗਟ ਕੀਤਾ ਜਾਂ ਇਉਂ ਕਹਿ ਲਵੋ ਕਿ ਉਸਦੇ ਗਿਆਨ ਨੇ ਆਪਣਾ ਪ੍ਰਗਟ ਰੂਪ ਧਾਰਣ ਕੀਤਾ ਤਾਂ **ਉਹ ਕਿਹੜਾ ਦਿਨ ਸੀ, ਮਹੀਨਾ ਕਿਹੜਾ ਸੀ, ਥਿਤ ਕਿਹੜੀ ਸੀ ਤੇ ਦਿਨ-ਵਾਰ ਕਿਹੜਾ ਸੀ, ਕਿਹੜੀ ਰੁਤ ਸੀ।**

ਉਨ੍ਹਾਂ ਦਾ ਕਹਿਣਾ ਹੈ ਕਿ **ਪੰਡਤਾਂ ਨੂੰ ਵੀ ਉਸ ਸਮੇਂ ਦਾ, ਉਸ ਦਿਨ ਦਾ, ਉਸ ਘੜੀ**

ਦਾ ਉਸ ਰੁੱਤ ਦਾ ਗਿਆਨ ਹੋਵੇ, ਇਦਾਂ ਜਾਪਦਾ ਨਹੀਂ, ਕਿਉਂਕਿ ਪੁਰਾਣਾਂ ਨੂੰ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਜੇ ਉਨ੍ਹਾਂ ਨੂੰ ਇਸਦਾ ਪਤਾ ਹੁੰਦਾ ਤਾਂ ਉਹ ਇਨ੍ਹਾਂ ਪੁਰਾਣਾਂ ਵਿਚ ਜ਼ਰੂਰ ਲਿਖਦੇ। ਨ ਮੁਸਲਮਾਨਾਂ ਨੇ ਹੀ ਆਪਣੀਆਂ ਕਤੇਬਾਂ ਵਿਚ ਕਿਧਰੇ ਇਸਦਾ ਕੋਈ ਜ਼ਿਕਰ ਕੀਤਾ ਹੈ ਜਿਸ ਤੋਂ ਉਨ੍ਹਾਂ ਦੇ ਵੀ ਇਸ ਗਿਆਨ ਤੋਂ ਅਣਜਾਣੇ ਹੋਣ ਦਾ ਪਤਾ ਲਗਦਾ ਹੈ। ਜੋਗੀਆਂ ਨੇ ਜਿਹੜੀਆਂ ਥਿਤਾਂ ਚੰਦਰਮਾ ਦੇ ਘਟਣ ਵਧਣ ਨਾਲ ਮੰਨੀਆਂ ਹੋਈਆਂ ਸਨ, ਇਹ ਇਸਨੂੰ ਬਹੁਤ ਵੱਡਾ ਗਿਆਨ ਸਮਝਦੇ ਸਨ। ਪਰ ਅਸਲੀ ਗਿਆਨ ਤਾਂ ਇਸ ਗੱਲ ਦੇ ਦੱਸਣ ਵਿਚ ਹੈ ਕਿ ਜਿਸ ਰੋਜ਼ ਇਹ ਰਚਨਾ ਰਚੀ ਗਈ ਉਸ ਸਮੇਂ, ਥਿਤ ਕਿਹੜੀ ਸੀ ਪਰ ਜੋਗੀਆਂ ਨੂੰ ਤਾਂ ਥਿਤ ਵਾਰ ਦਾ, ਨਾ ਕਿਸੇ ਰੁਤਿ, ਮਹੀਨੇ ਦਾ, ਪਤਾ ਹੀ ਨਹੀਂ ਸੀ। ਜੇ ਪਤਾ ਹੁੰਦਾ ਤਾਂ ਉਨ੍ਹਾਂ ਵੀ ਦੱਸਿਆ ਹੁੰਦਾ। ਇਸ ਲਈ ਕੋਈ ਨਹੀਂ ਜਾਣਦਾ ਕਿ ਜਿਸ ਵਕਤ ਇਹ ਰਚਨਾ ਵਜੂਦ ਵਿਚ ਆਈ ਉਦੋਂ ਕਿਹੋ ਜਿਹਾ ਸਮਾਂ ਸੀ। ਦੱਸਣ ਵਾਲਾ ਵੀ, ਉਸ ਸਮੇਂ ਦੀ ਗੱਲ ਨੂੰ ਕੌਣ ਹੋ ਸਕਦਾ ਸੀ। ਉਸੇ ਵੇਲੇ ਤਾਂ ਉਹ ਕੇਵਲ ਇਕੱਲਾ ਹੀ ਇਕੱਲਾ ਸੀ। ਦੇਖਣ ਵਾਲੇ ਜਾਂ ਦੇਖ ਕੇ ਦੱਸਣ ਵਾਲੇ, ਦੱਸਣ ਯੋਗ ਤਾਂ ਬਹੁਤ ਚਿਰ ਪਿੱਛੋਂ ਹੋਏ ਹਨ। ਇਹੀ ਕਾਰਣ ਹੈ, ਇਸ ਸਮੇਂ ਦੇ ਪ੍ਰਤੀ, ਸਾਡੀ ਅਣਜਾਣਤਾ ਦਾ।

ਇਸੇ ਲਈ ਸਤਿਗੁਰੂ ਜੀ ਸਹੀ ਗੱਲ ਦੱਸਦੇ ਹੋਏ ਸਮਝਾਉਂਦੇ ਹਨ ਕਿ ਇਸ ਗੱਲ ਨੂੰ ਤਾਂ ਕੇਵਲ ਸ੍ਰਿਸ਼ਟੀ ਰਚਣ ਵਾਲੇ ਤੋਂ ਸਿਵਾ ਕੋਈ ਜਾਣ ਹੀ ਨਹੀਂ ਸਕਦਾ।

**"ਕਿਵ ਕਰਿ ਆਖਾਂ, ਕਿਵ ਸਾਲਾਹੀ, ਕਿਉ ਵਰਨੀ, ਕਿਵ ਜਾਣਾ॥ ਨਾਨਕ, ਆਖਣਿ ਸਭੁ ਕੋ ਆਖੈ, ਇਕ ਦੂ ਇਕੁ ਸਿਆਣਾ॥ ਵਡਾ ਸਾਹਿਬੁ ਵਡੀ ਨਾਈ, ਕੀਤਾ ਜਾ ਕਾ ਹੋਵੈ॥ ਨਾਨਕ, ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ॥" ੨੧॥**

ਇਸੇ ਕਰਕੇ ਉਪਰੋਕਤ ਕਥਨ ਦੀ ਰੌਸ਼ਨੀ ਵਿਚ "ਮੈਂ" ਭੀ ਕਿਸ ਤਰ੍ਹਾਂ ਕੁਝ ਕਹਿ ਸਕਦਾ ਹਾਂ ਕਿ ਰਚਨਾ ਕਦੋਂ ਹੋਈ, ਕਿਹੜੀ ਰੁੱਤੇ ਹੋਈ। ਮੇਰੇ ਕੋਲ ਵੀ ਹੋਰ ਐਸਾ ਕਿਹੜਾ ਤਰੀਕਾ ਹੈ ਜਿਸ ਨਾਲ ਮੈਂ ਇਸਦੀ ਜਾਣਕਾਰੀ ਪ੍ਰਾਪਤ ਕਰਾਂ ਤੇ ਫਿਰ ਉਸਦਾ ਬਿਆਨ ਕਰਾਂ। ਉਂਝ ਤਾਂ ਦੱਸਣ ਨੂੰ ਸਾਰੇ ਧਰਮਾਂ ਨੂੰ ਬਣਾਉਣ ਵਾਲਿਆਂ ਨੇ ਕੁਝ ਸੁਣੀਆਂ ਸੁਣਾਈਆਂ ਗੱਲਾਂ ਹੀ ਅੱਗੇ ਲੋਕਾਂ ਨੂੰ ਦੱਸ ਕੇ ਇਕ ਦੂਜੇ ਤੋਂ ਸਿਆਣਾ ਬਣਨ ਦੀ ਕੋਈ ਕਸਰ ਬਾਕੀ ਛੱਡ ਦੇਣ ਦੀ ਗ਼ਲਤੀ ਨਹੀਂ ਕੀਤੀ। ਉਹ ਤਾਂ ਸਭ ਦਾ ਸਾਹਿਬ ਹੈ, ਸਭ ਦਾ ਮਾਲਿਕ ਹੈ ਅਤੇ ਉਸਦੀ ਸੋਭਾ ਅਪਰ ਅਪਾਰ ਹੈ, ਵੱਡੀ ਹੈ, ਜਿਸਨੇ ਇਹ ਸਾਰੀ ਰਚਨਾ ਰਚੀ ਹੈ ਅਤੇ ਉਸ ਤੋਂ ਲੈ ਕੇ ਹੁਣ ਤਕ ਇਥੇ ਸ੍ਰਿਸ਼ਟੀ ਵਿਚ ਸਭ ਕੁਛ ਉਹੋ ਕੁਝ ਹੀ ਹੋ ਰਿਹਾ ਹੈ ਜੋ ਉਸਨੂੰ ਅੱਛਾ ਲਗਦਾ ਹੈ, ਜਾਂ ਜੋ ਕੁਛ ਉਹ ਕਰਨਾ ਚਾਹੁੰਦਾ ਹੈ। ਪਰ ਜੇ ਕੋਈ ਇਹ ਕਹਿਣ ਲੱਗੇ ਜਾਂ ਕਹਿਣ ਦੀ ਭੁੱਲ ਕਰ ਲਵੇ ਕਿ ਮੈਂ ਕੁਛ ਕੀਤਾ ਹੈ ਜਾਂ ਕੁਛ ਕਰ ਸਕਦਾ ਹਾਂ, ਤਾਂ ਉਸਨੂੰ ਸਮਝ ਲੈਣਾ ਚਾਹੀਦਾ ਹੈ ਕਿ ਉਸਦੀ ਇਹ ਸੋਚ ਅੱਗੇ ਦਰਗਾਹ ਵਿਚ ਕਬੂਲ ਨਹੀਂ ਹੈ।

ਇਸ ਲਈ ਉਸਨੂੰ ਆਪਣੀ ਗ਼ਲਤੀ ਬਦਲੇ ਦਰਗਾਹ ਵਿਚ ਨਮੋਸ਼ੀ ਦਾ ਮੂੰਹ ਦੇਖਣਾ ਪਵੇਗਾ, ਤੇ ਦਰਗਾਹ ਵਿਚ ਬੇਇੱਜ਼ਤ ਹੋਣਾ ਪਵੇਗਾ॥ ੨੧॥

**"ਪਾਤਾਲਾਂ ਪਾਤਾਲ ਲਖ ਆਗਾਸਾਂ ਆਗਾਸ॥ ਓੜਕ ਓੜਕ ਭਾਲਿ ਥਕੇ, ਵੇਦ ਕਹਨਿ ਇਕ ਵਾਤ॥ ਸਹਸ ਅਠਾਰਹ, ਕਹਨਿ ਕਤੇਬਾ, ਅਸੁਲੂ ਇਕੁ ਧਾਤੁ॥ ਲੇਖਾ ਹੋਇ ਤ ਲਿਖੀਐ, ਲੇਖੈ ਹੋਇ ਵਿਣਾਸੁ॥ ਨਾਨਕ, ਵਡਾ ਆਖੀਐ, ਆਪੇ ਜਾਣੈ ਆਪੁ॥" ੨੨॥**

ਪਿਛਲੀ ਪਉੜੀ ਵਿਚ ਉਨ੍ਹਾਂ ਲੋਕਾਂ ਦਾ ਜ਼ਿਕਰ ਸੀ ਜਿਨ੍ਹਾਂ ਨੇ ਸੁਣੀਆਂ ਸੁਣਾਈਆਂ ਦੰਤ ਕਥਾਵਾਂ ਦੇ ਅਧਾਰ ਤੇ ਜਾਂ ਫਿਰ ਆਪਣੀ ਕਲਪਨਾ ਦੇ ਅਧਾਰ ਤੇ ਸ੍ਰਿਸ਼ਟੀ ਦੀ ਰਚਨਾ ਬਾਰੇ ਆਪਣੇ ਧਰਮ ਗ੍ਰੰਥਾਂ ਵਿਚ ਜਾਣਕਾਰੀ ਦਰਜ ਕੀਤੀ, ਲੇਕਿਨ ਉਨ੍ਹਾਂ ਤੋਂ ਪਿੱਛੋਂ ਜਿਵੇਂ-ਜਿਵੇਂ ਸੰਸਾਰ ਦੇ ਗਿਆਨ ਵਿਚ ਵਾਧਾ ਹੁੰਦਾ ਗਿਆ, ਤਿਵੇਂ-ਤਿਵੇਂ ਹੀ ਕੁਛ ਐਸੇ ਤੱਥ ਸਾਹਮਣੇ ਆਉਂਦੇ ਰਹੇ, ਜੋ ਉਨ੍ਹਾਂ ਧਰਮ ਗ੍ਰੰਥਾਂ ਵਿਚਲੇ ਕਥਨਾਂ ਨੂੰ ਝੁਠਲਾਉਂਦੇ ਸਨ। ਧਰਮ ਇਕ ਐਸਾ ਵਿਸ਼ਾ ਹੈ, ਜੋ ਉਸਦੇ ਧਾਰਣੀਆਂ ਦੀ ਸ਼ਰਧਾ ਕਾਰਨ, ਉਨ੍ਹਾਂ ਦੀਆਂ ਭਾਵਨਾਵਾਂ ਦਾ ਰੂਪ ਬਣ ਜਾਂਦਾ ਹੈ। ਪਰ ਜਦੋਂ ਕੋਈ ਉਸ ਧਰਮ ਦੀ ਦੱਸੀ ਹੋਈ ਗੱਲ ਗ਼ਲਤ ਸਿੱਧ ਹੋ ਜਾਵੇ ਤਾਂ ਉਸਦੇ ਮੰਨਣ ਵਾਲਿਆਂ ਦੀ ਭਾਵਨਾ ਨੂੰ ਸੱਟ ਵੱਜਦੀ ਹੈ। ਪਰ ਕੁਝ ਲੋਕ ਐਸੇ ਵੀ ਹੁੰਦੇ ਹਨ ਜਿਹੜੇ ਭਾਵੁਕ ਘੱਟ ਅਤੇ ਸੂਝਵਾਨ ਵੱਧ ਹੁੰਦੇ ਹਨ। ਇਨ੍ਹਾਂ ਲੋਕਾਂ ਦਾ ਉਸ ਵੇਲੇ ਉਸ ਧਰਮ ਤੋਂ ਵਿਸ਼ਵਾਸ ਥਿੜਕਣ ਲਗ ਜਾਂਦਾ ਹੈ, ਜਦੋਂ ਇਸ ਧਰਮ ਗ੍ਰੰਥ ਵਿਚਲੀਆਂ ਗੱਲਾਂ ਮੌਕੇ ਦੀ ਖੋਜ ਤੋਂ ਉਪਜੇ ਗਿਆਨ ਰੂਪੀ ਤਰਕਾਂ ਦੀ ਮਾਰ ਵਿਚ ਆ ਜਾਂਦੀਆਂ ਹਨ। ਉਸ ਧਰਮ ਕੋਲ ਉਨ੍ਹਾਂ ਤਰਕਾਂ ਦਾ ਉੱਤਰ ਨਾ ਹੋਣ ਕਰਕੇ, ਧਰਮ ਦੇ ਕਰਤਾ ਦੀ ਸੂਝ ਦਾ ਗਿਆਨ ਲੋਕਾਂ ਸਾਹਮਣੇ ਨੰਗਾ ਹੋ ਜਾਂਦਾ ਹੈ। ਇਸ ਲਈ ਗੁਰੂ ਨਾਨਕ ਦੇਵ ਜੀ ਜਾਂ ਇਸ ਤੋਂ ਪਹਿਲਾਂ ਕਿਸੇ ਵੀ ਗੁਰਮਤਿ ਦੇ ਧਾਰਨੀ ਨੇ ਕਦੇ ਕੋਈ ਐਸੀ ਕੱਚੀ ਗੱਲ ਨਹੀਂ ਕੀਤੀ, ਜਿਸਦਾ ਕਿਸੇ ਵੇਲੇ ਅਗਾਂਹ ਚਲ ਕੇ ਕਿਸੇ ਵੀ ਤਰਕ ਦੀ ਮਾਰ ਹੇਠ ਆ ਜਾਣ ਦਾ ਖਤਰਾ ਹੋਵੇ। ਇਸੇ ਲਈ ਗੁਰਬਾਣੀ ਨੂੰ ਪੱਕੀ ਬਾਣੀ ਕਿਹਾ ਗਿਆ ਹੈ। ਹੁਣ ਸਤਿਗੁਰੂ ਜੀ ਰਚਨਾ ਬਾਰੇ, ਕੁਝ ਕਹਿਣ ਵੇਲੇ, ਉਪਰੋਕਤ ਵਿਚਾਰ ਦੀ ਰੌਸ਼ਨੀ ਵਿਚ ਦੱਸ ਰਹੇ ਹਨ।

ਕਿ ਜੇ **ਆਕਾਸ਼ਾਂ ਤੇ ਪਾਤਾਲਾਂ ਵਿਚ ਉੱਡ ਕੇ ਦੇਖੀਏ ਤਾਂ ਇਨ੍ਹਾਂ ਦੀ ਗਿਣਤੀ ਲੱਖਾਂ ਕ੍ਰੋੜਾਂ ਭਾਵ ਅਣਗਿਣਤ ਹੈ।** ਪਤਾ ਨਹੀਂ ਕਿਤਨੇ ਖੋਜੀ, ਖੋਜ-ਖੋਜ ਕੇ ਥੱਕ ਗਏ, ਪਰ ਕਿਸੇ ਨੂੰ ਵੀ ਕੋਈ ਥਹੁ ਸਿਰਾ ਨਹੀਂ ਮਿਲਿਆ। ਇਸਦੇ ਨਾਲ ਹੀ ਗਿਆਨਵਾਨਾਂ ਨੇ (ਬ੍ਰਹਮ ਗਿਆਨੀਆਂ ਨੇ) ਜੋ ਦੱਸਿਆ ਹੈ ਕਿ **ਪਾਤਾਲ ਅਤੇ ਆਕਾਸ਼ ਗਿਣੇ ਨਹੀਂ ਜਾ ਸਕਦੇ, ਖੋਜੇ ਨਹੀਂ ਜਾ ਸਕਦੇ। ਇਸ ਗੱਲ ਉੱਤੇ ਸਾਰੇ ਖੋਜੀ ਅਤੇ ਗਿਆਨੀ ਇਕ ਮੱਤ ਹਨ। ਹੋਰ ਹਜ਼ਾਰਾਂ ਗ੍ਰੰਥ ਅਤੇ ਅਠਾਰਾਂ ਪੁਰਾਣ ਕੇਵਲ ਸ੍ਰਿਸ਼ਟੀ ਦੀ ਬਣਤਰ ਨੂੰ ਇਕ ਮਾਇਆ ਰੂਪੀ ਧਾਤ ਤੋਂ ਹੀ ਬਣਿਆ ਮੰਨਦੇ ਹਨ। ਇਸ ਤੋਂ ਅੱਗੇ ਰਚਨਾ ਬਾਰੇ ਇਸ ਲਈ ਲਿਖਣ**

**ਦੀ ਕੋਈ ਜ਼ਰੂਰਤ ਨਹੀਂ ਹੈ ਕਿਉਂਕਿ ਇਹ ਗੱਲ ਲਿਖਣ ਵਿਚ ਆ ਹੀ ਨਹੀਂ ਸਕਦੀ,** ਪਰ ਫਿਰ ਭੀ ਜੇ ਅੱਜ ਦੀ ਸਾਰੀ ਸ੍ਰਿਸ਼ਟੀ ਦੀ ਸਥਿਤੀ ਨੂੰ ਲਿਖਣ ਲੱਗੀਏ, ਜਿਵੇਂ-ਜਿਵੇਂ ਜੋ ਚੀਜ਼ ਪੇੜ ਪੌਦੇ, ਜੀਵ ਜੰਤ, ਪਸ਼ੂ ਪੰਛੀ, ਜਲ ਥਲ ਜਿਸ ਹਾਲਤ ਵਿਚ ਲਿਖਣ ਵੇਲੇ ਹੋਣਗੇ, ਉਹ ਹਾਲਤ ਕੁਛ ਦੇਰ ਬਾਅਦ ਬਦਲ ਜਾਵੇਗੀ। ਕਿਉਂਕਿ ਮਾਇਆ ਵਿਚ ਲਗਾਤਾਰ ਪਰੀਵਰਤਨ ਹੁੰਦਾ ਰਹਿੰਦਾ ਹੈ। ਇਸ ਲਈ ਇਸਦੇ ਰਿਕਾਰਡ ਰੱਖਣ ਦਾ ਕੋਈ ਲਾਭ ਨਹੀਂ, ਕਿਉਂਕਿ ਕੁਛ ਦੇਰ ਬਾਅਦ ਹੀ ਇਹ ਰਿਕਾਰਡ ਮੌਕੇ ਮੁਤਾਬਿਕ ਗ਼ਲਤ ਸਿੱਧ ਹੋ ਜਾਵੇਗਾ। ਇਸੇ ਲਈ ਸਤਿਗੁਰੂ ਜੀ ਆਖਦੇ ਹਨ ਕਿ ਰਚਨਾ ਦੀ ਚਰਚਾ ਨੂੰ ਹੋਰ ਲੰਬਾ ਕਰਨਾ ਫ਼ਜ਼ੂਲ ਜਿਹਾ ਲਗਦਾ ਹੈ। ਚਰਚਾ ਤਾਂ ਉਸ, ਸਭ ਤੋਂ ਵੱਡੇ ਕਰਤੇ ਪੁਰਖ ਦੀ ਹੀ ਕਰਨ ਦਾ ਲਾਭ ਹੈ, ਜੋ ਇਹ ਸਭ ਕੁਛ ਜਾਣਦਾ ਹੈ ਕਿ ਰਚਨਾ ਕਦ ਰਚੀ ਤੇ ਕਿਵੇਂ ਰਚੀ। ੨੨॥

**"ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥ ਨਦੀਆਂ ਅਤੈ ਵਾਹ ਪਵਹਿ ਸਮੁੰਦਿ, ਨ ਜਾਣੀਅਹਿ॥ਸਮੁੰਦ ਸਾਹ ਸੁਲਤਾਨ, ਗਿਰਹਾਂ ਸੇਤੀ ਮਾਲੁ ਧਨੁ॥ਕੀੜੀ ਤੁਲਿ ਨ ਹੋਵਨੀ, ਜੇ ਤਿਸੁ ਮਨਹੁ ਨ ਵੀਸਰਹਿ॥" ੨੩॥**

ਪਿਛਲੀ ਪਉੜੀ ਦੇ ਅੰਤ ਵਿਚ ਸਤਿਗੁਰੂ ਜੀ ਨੇ ਮਾਇਆ ਦੀ ਗੱਲ ਮੁਕਾ ਕੇ ਨਿਰਾਕਾਰ ਦੀ ਹੀ ਗੱਲ ਅੱਗੇ ਤੋਰਨ ਦਾ ਜੋ ਸੰਕਲਪ ਪੇਸ਼ ਕੀਤਾ ਸੀ, ਉਸਨੂੰ ਇਸ ਅਗਲੀ ਪਉੜੀ ਵਿਚ ਅਮਲੀ ਜਾਮਾ ਦਿੰਦੇ ਹੋਏ, ਜੀਵ ਨੂੰ ਉਪਦੇਸ਼ ਕਰਦੇ ਹਨ, ਕਿ **ਉਸ ਸਲਾਹੁਣ ਜੋਗ ਪਾਰਬ੍ਰਹਮ ਦੀ ਹੀ ਸਿਫ਼ਤ ਸਲਾਹ ਕਰਨੀ ਚਾਹੀਦੀ ਹੈ।** ਉਸ ਤੋਂ ਬਿਨਾਂ ਹੋਰ ਕਿਸੇ ਦੀ ਸਿਫ਼ਤ ਸਾਲਾਹ ਨੂੰ, ਚਾਪਲੂਸੀ ਤਾਂ ਕਿਹਾ ਜਾ ਸਕਦਾ ਹੈ, ਸਿਫ਼ਤ ਸਾਲਾਹ ਨਹੀਂ ਕਿਹਾ ਜਾ ਸਕਦਾ। ਚਾਪਲੂਸੀ ਦਾ ਫਲ ਵੀ ਕਿਸੇ ਦੁਨਿਆਵੀ ਲੋੜ ਦੀ ਪੂਰਤੀ ਤੋਂ ਅੱਗੇ ਕੁਝ ਨਹੀਂ ਹੁੰਦਾ। ਇਹ ਤਾਂ ਅਤਿ ਸੀਮਤ ਸੋਚ ਵਾਲੇ ਲੋਕਾਂ ਦਾ ਧਰਮ ਹੀ ਹੋ ਸਕਦਾ ਹੈ। ਸੀਮਤ ਵਿਚਾਰਧਾਰਾ ਵਿਚਲਾ ਸੀਮਤ ਗਿਆਨ, ਉਸ ਅਸੀਮ ਪਾਰਬ੍ਰਹਮ ਨਾਲ ਮਿਲਾ ਦੇਵੇ ਇਹ ਸੋਚਣਾ ਇਕ ਮੂਰਖਤਾ ਤੋਂ ਜ਼ਿਆਦਾ ਕੁਝ ਵੀ ਨਹੀਂ।

ਇਸੇ ਲਈ ਸਤਿਗੁਰੂ ਜੀ ਉਸ ਪਾਰਬ੍ਰਹਮ ਦੀ ਸਿਫ਼ਤ ਸਾਲਾਹ ਕਰਨ ਵਾਸਤੇ ਹੀ ਸਿੱਖ ਨੂੰ ਸਿੱਖਿਆ ਦਿੰਦੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਸਿੱਖ ਗੁਰਬਾਣੀ ਨਾਲ ਇਸ ਤਰ੍ਹਾਂ ਜੁੜ ਜਾਵੇ ਕਿ ਉਸਨੂੰ ਆਪਣੀ ਮੱਤ ਬਿਲਕੁਲ ਹੀ ਭੁੱਲ ਜਾਵੇ। ਉਹ ਗੁਰਮਤਿ ਵਿਚ ਦੱਸੇ ਮਾਰਗ ਉੱਤੇ ਇਸ ਤਰ੍ਹਾਂ ਤੁਰੇ ਕਿ ਉਸਨੂੰ ਇਧਰ ਉਧਰ ਸੱਜੇ ਖੱਬੇ ਕੁਝ ਨਜ਼ਰ ਹੀ ਨ ਆਵੇ ਅਤੇ ਨਾ ਹੀ ਉਸਨੂੰ ਇਹ ਸ਼ੰਕਾ ਜਾਂ ਚਿੰਤਾ ਹੋਵੇ ਕਿ ਮੈਨੂੰ ਗੁਰਮਤਿ ਕਿਧਰ ਨੂੰ ਲਈ ਜਾ ਰਹੀ ਹੈ। **ਜਿਸ ਤਰ੍ਹਾਂ ਨਦੀਆਂ, ਦਰਿਆਵਾਂ ਦੇ ਰਸਤੇ, ਸਮੁੰਦਰ ਵੱਲ ਨੂੰ ਜਾਣ ਵਾਲੇ ਪਾਣੀ, ਕਦੇ ਇਹ ਨਹੀਂ ਸੋਚਦੇ ਕਿ ਸਮੁੰਦਰ ਕਿੰਨੀ ਦੂਰ ਹੈ, ਕਿਹੋ ਜਿਹਾ ਹੈ ਜਾਂ ਕਿੱਡਾ ਕੁ ਵੱਡਾ ਹੈ। ਉਹ ਤਾਂ ਕੇਵਲ ਇਹੀ ਜਾਣਦੇ ਹਨ, ਉਨ੍ਹਾਂ ਨੂੰ ਤਾਂ ਕੇਵਲ ਇਸ ਗੱਲ ਉੱਤੇ ਪੂਰਾ ਵਿਸ਼ਵਾਸ ਹੈ ਕਿ ਇਕ ਦਿਨ ਅਸੀਂ ਸਮੁੰਦਰ ਵਿਚ ਮਿਲ ਕੇ ਸਮੁੰਦਰ ਦਾ ਰੂਪ ਹੀ ਹੋ ਜਾਣਾ ਹੈ। ਇਹੀ ਸੋਚ ਗੁਰਸਿੱਖ ਦੀ ਹੋਣੀ ਚਾਹੀਦੀ ਹੈ,** ਜਦ ਕਿ ਉਸਨੂੰ ਇਹ ਪਤਾ

ਹੈ ਕਿ ਗੁਰਮਤਿ ਵਿਚ ਦੱਸਿਆ ਗਿਆ ਸਿੱਖੀ ਦਾ ਇਹ ਮਾਰਗ, ਪ੍ਰਮੇਸ਼ਰ ਤਕ ਪਹੁੰਚਾ ਦੇਣ ਵਾਲਾ ਹੈ ਜਾਂ ਇਉਂ ਕਹੀਏ ਕਿ ਉਸਦਾ ਹੀ ਰੂਪ ਬਣਾ ਦੇਣ ਵਾਲਾ ਹੈ। ਫਿਰ ਭੀ ਉਹ ਉਸ ਦਰਿਆ ਦੇ ਪਾਣੀ ਵਾਂਗ ਅਡੋਲ ਅਵਸਥਾ ਵਿਚ ਇਸ ਗੁਰ ਦਰਿਆ ਰਾਹੀਂ ਸਮੁੰਦਰ ਰੂਪੀ ਪਰਮੇਸ਼ਰ ਵਿਚ ਇਕਰੂਪਤਾ ਲਈ, ਲੀਨ ਹੋ ਜਾਣ ਖ਼ਾਤਰ ਨ ਚੱਲੇ, ਇਹ ਤਾਂ ਉਸਦੀ ਆਪਣੀ ਅਕਲ ਦਾ ਹੀ ਦੋਸ਼ ਹੈ। **ਪਰ ਪਰਮੇਸ਼ਰ ਦੀ ਸਿਫ਼ਤ ਸਾਲਾਹ ਤੋਂ ਵਾਂਝਾ ਆਦਮੀ ਭਾਵੇਂ ਸਾਰੇ ਸਮੁੰਦਰਾਂ ਦਾ ਰਾਜਾ ਅਤੇ ਸਾਰੀ ਸ੍ਰਿਸ਼ਟੀ ਦੀ ਦੌਲਤ ਦਾ ਮਾਲਕ ਭੀ ਕਿਉਂ ਨ ਹੋ ਜਾਵੇ, ਉਹ ਇਕ ਬਹੁਤ ਮਾਮੂਲੀ ਜਿਹੇ ਜੀਵ ਦੇ ਬਰਾਬਰ, ਦਰਗਾਹ ਵਿਚ ਨਹੀਂ ਮੰਨਿਆ ਜਾਵੇਗਾ, ਜਿਸ 'ਜੀਵ' ਦੇ ਹਿਰਦੇ ਵਿਚੋਂ ਉਸ ਪ੍ਰਮੇਸ਼ਰ ਦੀ ਯਾਦ ਕਦੇ ਨ ਵਿਸਰੀ (ਭੁੱਲੀ) ਹੋਵੇ॥ ੨੩॥**

**"ਅੰਤੁ ਨ ਸਿਫਤੀ, ਕਹਣਿ ਨ ਅੰਤੁ॥ ਅੰਤੁ ਨ ਕਰਣੈ, ਦੇਣਿ ਨ ਅੰਤੁ॥ ਅੰਤੁ ਨ ਵੇਖਣਿ, ਸੁਣਣਿ ਨ ਅੰਤੁ॥ ਅੰਤੁ ਨ ਜਾਪੈ ਕਿਆ ਮਨਿ ਮੰਤੁ॥"**

ਇਸ ਅਗਲੀ ਪਉੜੀ ਵਿਚ ਸਤਿਗੁਰੂ ਜੀ ਉਨ੍ਹਾਂ ਗੁਰਸਿੱਖਾਂ ਦੀਆਂ ਪ੍ਰਾਪਤੀਆਂ ਬਾਰੇ ਦੱਸਦੇ ਹਨ, ਜਿਹੜੀਆਂ ਉਸਨੂੰ ਮਗਨ ਹੋ ਕੇ ਗੁਰਮਤਿ ਮਾਰਗ ਉੱਪਰ ਚਲਣ ਨਾਲ ਪ੍ਰਾਪਤ ਹੁੰਦੀਆਂ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਜਦੋਂ ਉਹ ਪਾਰਬ੍ਰਹਮ, ਜਿਸਦੀ ਕਿ ਸਿੱਖ ਸਿਫ਼ਤ ਸਾਲਾਹ ਕਰਦਾ ਹੈ, ਹੀ ਅਕਾਲ ਮੂਰਤਿ ਹੈ, ਨਾਸ ਰਹਿਤ ਹੈ, ਤਾਂ ਫਿਰ ਸਿਫਤ ਕਰਨ ਵਾਲਾ, ਜਿੰਨਾ ਚਿਰ ਉਹ ਸਿਫ਼ਤ ਸਾਲਾਹ ਕਰਦਾ ਰਹੇਗਾ, ਨਾਸ ਨਹੀਂ ਹੋ ਸਕਦਾ। ਉਹ ਪ੍ਰਮੇਸ਼ਰ ਦੀ ਸਿਫ਼ਤ ਸਾਲਾਹ ਕਰਦਾ ਹੋਇਆ ਹੋਣ ਕਰਕੇ, ਪ੍ਰਮੇਸ਼ਰ ਨਾਲ ਜੁੜਿਆ ਰਹੇਗਾ। ਉਸ ਨਾਲ ਜੁੜੇ ਹੋਏ ਨੂੰ ਕੋਈ ਸ਼ਕਤੀ ਤੋੜਨ ਵਾਲੀ ਹੋਵੇ, ਐਸੀ ਕੋਈ ਸ਼ਕਤੀ ਹੈ ਹੀ ਨਹੀਂ। ਸਰਬ ਸ਼ਕਤੀਵਾਨ ਜਿਸਦੀ ਬਾਂਹ ਫੜ ਲਵੇ, ਉਸ ਕੋਲੋਂ ਦੂਸਰਾ ਕੋਈ ਹੈ ਹੀ ਨਹੀਂ, ਜੋ ਉਸਦੀ ਫੜੀ ਹੋਈ ਬਾਂਹ ਨੂੰ ਛੁਡਾ ਦੇਵੇ। **ਪਰਮੇਸ਼ਰ ਦੀਆਂ ਜੀਵਾਂ ਨੂੰ ਦਿੱਤੀਆਂ ਹੋਈਆਂ ਦਾਤਾਂ ਦੀ ਗਿਣਤੀ ਕਰਨਾ, ਮਿਣਤੀ ਕਰ ਲੈਣਾ, ਉੱਕਾ ਹੀ ਅਸੰਭਵ ਹੈ। ਇਹ ਸਾਰੀ ਦਾਤ ਦੀ ਗੱਲ ਕਹਿਣ ਸੁਣਨ ਤੋਂ ਤਾਂ ਬਹੁਤ ਪਰ੍ਹੇ ਦੀ ਗੱਲ ਹੈ। ਇਹ ਦਾਤਾਂ ਦਾ ਭੰਡਾਰ ਇਤਨਾ ਵਸੀਹ ਹੈ ਕਿ ਜੇ ਕੋਈ ਆਦਮੀ ਦੇਖ ਕੇ ਵੀ ਇਸਨੂੰ ਸਾਰਾ ਦੇਖ ਲੈਣ ਦਾ ਯਤਨ ਕਰੇ ਤਾਂ ਵੀ ਭਾਵੇਂ ਉਹ ਕਿੰਨੀ ਦੇਰ ਦੇਖਦਾ ਰਹੇ, ਉਹ ਦੇਖ ਕੇ ਵੀ ਇਸਦਾ ਅੰਤ ਨਹੀਂ ਪਾ ਸਕਦਾ। ਕਿਉਂਕਿ ਉਸ ਪ੍ਰਭੂ ਦੇ ਮਨ ਵਿਚ ਕੀ ਹੈ, ਕਿਸ ਵੇਲੇ ਉਹ ਇਸ ਰਚਨਾ ਨੂੰ ਕਿੰਨੀ ਵਧਾ ਸਕਦਾ ਹੈ, ਇਸਦਾ ਵੀ ਕਿਸੇ ਨੂੰ ਕੋਈ ਅੰਦਾਜ਼ਾ ਨਹੀਂ ਲਗ ਸਕਦਾ।**

**"ਅੰਤੁ ਨ ਜਾਪੈ, ਕੀਤਾ ਆਕਾਰੁ॥ ਅੰਤੁ ਨ ਜਾਪੈ, ਪਾਰਾਵਾਰੁ॥ ਅੰਤ ਕਾਰਣਿ, ਕੇਤੇ ਬਿਲਲਾਹਿ॥ ਤਾ ਕੇ ਅੰਤ ਨ ਪਾਏ ਜਾਹਿ॥ ਏਹੁ ਅੰਤੁ, ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥**

**ਇਸ ਕਰਕੇ ਉਸ ਦੇ ਕੀਤੇ ਹੋਏ ਪਸਾਰੇ ਦਾ ਕਿਸੇ ਪ੍ਰਕਾਰ ਵੀ ਅਸੀਂ ਅੰਦਾਜ਼ਾ ਲਾ ਲਈਏ ਕਿ ਉਹ ਕਿੰਨਾ ਵੱਡਾ ਹੈ, ਕਿਥੋਂ ਤਕ ਹੈ, ਮੁਸ਼ਕਲ ਗੱਲ ਹੈ। ਕਿਉਂਕਿ ਇਸ ਪਸਾਰੇ ਦਾ**

**ਕਿਸੇ ਪਾਸੇ ਦਾ ਵੀ ਕੋਈ ਕਿਨਾਰਾ ਨਹੀਂ ਲੱਭਦਾ। ਬਹੁਤ ਸਾਰੇ ਲੋਕ ਇਸ ਗੱਲ ਦਾ ਪਤਾ ਲਗਾਉਣ ਲਈ ਕੋਸ਼ਿਸ਼ਾਂ ਕਰਦੇ ਰਹੇ ਹਨ, ਉਹ ਇਸਦਾ ਅੰਤ ਲਭਣ ਲਈ ਬਹੁਤ ਵਿਆਕੁਲ ਰਹੇ ਹਨ, ਪਰ ਕਿਸੇ ਨੂੰ ਵੀ ਕੋਈ ਕਿਸੇ ਕਿਸਮ ਦੀ ਕਾਮਯਾਬੀ ਨਹੀਂ ਮਿਲ ਸਕੀ।** ਕਹਿਣ ਦਾ ਭਾਵ ਇਹ ਹੈ ਕਿ ਇਸ ਰਚਨਾ ਦੇ ਪਸਾਰੇ ਦਾ ਪੂਰਨ ਗਿਆਨ, ਰਚਣਹਾਰੇ ਤੋਂ ਬਿਨਾਂ ਹੋਰ ਕਿਸੇ ਵਿਅਕਤੀ ਨੂੰ ਨਹੀਂ ਹੈ, ਅਤੇ ਨਾ ਹੀ ਹੋ ਸਕਦਾ ਹੈ। **ਜਿੰਨਾ ਕਿਸੇ ਨੂੰ ਜ਼ਿਆਦਾ ਪਤਾ ਲੱਗਿਆ ਜਾਂ ਲਗਦਾ ਰਿਹਾ, ਸਗੋਂ ਉਸਨੂੰ ਇਹ ਪਾਸਾਰਾ ਹੋਰ ਜ਼ਿਆਦਾ ਵੱਡਾ ਅਨੁਭਵ ਹੋਣ ਲਗ ਪਿਆ।** ਜਿਵੇਂ-ਜਿਵੇਂ ਉਸਦੇ ਗਿਆਨ ਵਿਚ ਵਾਧਾ ਹੁੰਦਾ ਚਲਾ ਗਿਆ, ਉਹ ਇਸ ਰਚਨਾ ਵਿਚਲੇ ਛੁਪੇ ਹੋਏ ਰਹੱਸਾਂ ਨੂੰ ਸਮਝ ਕੇ, ਹੋਰ ਜ਼ਿਆਦਾ ਹੈਰਾਨ ਹੀ ਹੋਇਆ। ਕਿਉਂਕਿ ਇਸ ਰਹੱਸ ਦੀ ਗਹਿਰਾਈ, ਉਸ ਨੂੰ ਹੋਰ ਜ਼ਿਆਦਾ ਗਹਿਰੀ ਹੀ ਲੱਗਣ ਲੱਗ ਪਈ। ਉਸ ਖੋਜੀ ਦੀ ਹਾਲਤ ਉਸ ਆਦਮੀ ਵਰਗੀ ਹੋ ਗਈ, ਜਿਸ ਨੂੰ ਕਿ ਇਕ ਪਰਬਤ ਦੂਰੋਂ ਤਾਂ ਛੋਟਾ ਜਿਹਾ ਹੀ ਦਿਖਾਈ ਦਿੰਦਾ ਸੀ, ਪਰ ਜਿਉਂ-ਜਿਉਂ ਉਹ ਉਸ ਪਰਬਤ ਦੇ ਨੇੜੇ ਆਉਂਦਾ ਚਲਾ ਗਿਆ, ਉਸ ਪਰਬਤ ਦਾ ਅਕਾਰ ਉਤਨਾ ਹੀ ਵੱਡਾ ਦਿਖਾਈ ਦੇਣ ਲਗ ਪਿਆ।

**"ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ, ਊਚਾ ਨਾਉ॥ ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ, ਜਾਣੈ ਸੋਇ॥ ਜੇਵਡੁ ਆਪਿ, ਜਾਣੈ ਆਪਿ ਆਪਿ॥ ਨਾਨਕ, ਨਦਰੀ ਕਰਮੀ ਦਾਤਿ॥" ੨੪॥**

**ਉਹ ਪ੍ਰਮੇਸ਼ਰ ਸਭ ਦਾ ਮਾਲਕ ਸਭ ਤੋਂ ਵੱਡਾ ਹੈ। ਇਸ ਲਈ ਉਸਦੀ ਅਵਸਥਾ ਵੀ ਅਤਿ ਊੱਚੀ ਹੈ।** ਉਹ ਬ੍ਰਹਮ ਗਿਆਨੀ ਹੈ। ਦੁਨੀਆ ਦਾ ਕੋਈ ਵੀ ਗਿਆਨ ਉਸਦੀ ਬਰਾਬਰੀ ਨਹੀਂ ਕਰ ਸਕਦਾ। ਹਰ ਗਿਆਨ ਦੀ ਅਵਸਥਾ ਵੱਖਰੀ-ਵੱਖਰੀ ਹੁੰਦੀ ਹੈ। ਇਸ ਲਈ ਸਤਿਗੁਰੂ ਜੀ ਉਸਦਾ ਊਚਾ ਥਾਉਂ ਕਹਿ ਕੇ ਇਹ ਦੱਸ ਰਹੇ ਹਨ ਕਿ ਉਸ ਬ੍ਰਹਮ ਗਿਆਨ ਦੀ ਅਵਸਥਾ ਅਤਿ ਉੱਚੀ ਹੈ, ਭਾਵ ਅਡੋਲ ਹੈ, ਥਿਰ ਹੈ। ਕਿਉਂਕਿ ਉਸ ਨੂੰ ਕਿਸੇ ਤੋਂ ਵੀ ਕਿਸੇ ਕਿਸਮ ਦਾ ਵੀ ਕੋਈ ਭੈਅ ਨਹੀਂ। ਉਹ ਨਿਰਭੈ ਹੈ। ਇਸ ਅਵਸਥਾ ਦੇ ਮਾਲਕ ਬ੍ਰਹਮ ਗਿਆਨ ਨੂੰ ਸਤਿਗੁਰੂ ਜੀ ਸੰਸਾਰ ਦੇ ਹੋਰ ਕਿਸੇ ਵੀ ਗਿਆਨ ਨਾਲੋਂ ਸ੍ਰੇਸ਼ਟ ਮੰਨਦੇ ਹੋਏ ਆਖਦੇ ਹਨ ਕਿ ਸੰਸਾਰ ਦਾ ਗਿਆਨ ਚਾਹੇ ਆਪਣੇ ਆਪ ਨੂੰ ਕਿੰਨਾ ਵੀ ਉੱਚਾ ਮੰਨਦਾ ਹੋਵੇ ਪਰ ਤਾਂ ਵੀ ਉਹ ਗਿਆਨ ਪੂਰਾ ਨਾ ਹੋਣ ਕਰਕੇ ਇਸ ਬ੍ਰਹਮ ਗਿਆਨ ਦੀ ਬਰਾਬਰੀ ਨਹੀਂ ਕਰ ਸਕਦਾ। **ਇਸ ਲਈ ਇਸ ਬ੍ਰਹਮ ਗਿਆਨ ਦੀ ਪਛਾਣ ਉਹੀ ਕਰ ਸਕਦਾ ਹੈ ਜਿਸ ਅੰਦਰ ਪ੍ਰਮੇਸ਼ਰ ਦੀ ਕਿਰਪਾ ਨਾਲ ਅਜਿਹਾ ਹੀ ਗਿਆਨ ਪਰਗਟ ਹੋ ਆਵੇ।** ਕਿਉਂਕਿ ਇੱਡਾ ਵੱਡਾ ਗਿਆਨ ਕੇਵਲ ਇਕ ਇਹੋ ਹੀ ਗਿਆਨ ਹੈ। ਇਸ ਲਈ ਇਹ **ਗਿਆਨ ਆਪਣੇ ਸਰੂਪ ਦੀ ਪਛਾਣ ਕੇਵਲ ਆਪ ਹੀ ਕਰ ਸਕਦਾ ਹੈ। "ਸਚੁ ਤਾ ਪਰੁ ਜਾਣੀਐ, ਜਾ ਸਚਿ ਧਰੇ ਪਿਆਰੁ॥" "ਸਚੁ ਤਾਂ ਪਰੁ ਜਾਣੀਐ, ਜਾ ਰਿਦੈ ਸਚਾ ਹੋਇ॥**(ਪੰਨਾ ੪੬੮) ਭਾਵ ਸੱਚ ਤੋਂ ਬਗੈਰ ਸੱਚ ਨੂੰ ਪਛਾਣ ਲੈਣਾ ਅਸੰਭਵ ਹੈ। ਮਲੀਨ ਸੱਚ ਪੂਰਨ ਸੱਚ ਦੀ ਸਹੀ ਪਛਾਣ ਨਹੀਂ ਕਰ ਸਕਦਾ। ਪਰ ਇਸ ਸੱਚ ਦੀ

ਪ੍ਰਾਪਤੀ ਤਾਂ ਕੇਵਲ 'ਪਰਮ ਸੱਚ ਪ੍ਰਮੇਸ਼ਰ' ਤੋਂ ਬਿਨਾਂ ਹੋਰ ਕਿਤੋਂ ਹੋ ਹੀ ਨਹੀਂ ਸਕਦੀ। ਉਹ ਖੁਦ ਹੀ ਕਿਰਪਾ ਕਰੇ, ਆਪਣਾ ਆਪਾ ਜੀਵ ਨੂੰ ਬਖ਼ਸ਼ ਦੇਵੇ। ਜੀਵ ਦਾ ਆਪਾ ਭਾਵ ਹੀ ਮਿਟਾ ਦੇਵੇ॥ **ਤਾਂ ਹੀ ਜੀਵ ਆਪਣੇ ਅੰਦਰਲੇ ਸੱਚ ਨੂੰ ਪਛਾਣ ਸਕਦਾ ਹੈ॥ ੨੪॥**

**"ਬਹੁਤਾ ਕਰਮੁ ਲਿਖਿਆ ਨਾ ਜਾਇ॥ ਵਡਾ ਦਾਤਾ, ਤਿਲੁ ਨ ਤਮਾਇ॥"**

**ਪ੍ਰਮੇਸ਼ਰ ਦੀ ਰਚਨਾ ਦਾ ਕੰਮ ਇਤਨਾ ਲੰਮਾ ਚੌੜਾ ਹੈ ਕਿ ਇਸ ਨੂੰ ਕਲਮ ਦੀ ਮਾਰ ਹੇਠ ਲੈ ਆਉਣਾ ਅਸੰਭਵ ਹੈ। ਉਹ ਇੰਨਾ ਵੱਡਾ ਦਾਤਾ, ਇਤਨੀ ਵੱਡੀ ਰਚਨਾ ਦੀਆਂ ਲੋੜਾਂ ਪੂਰੀਆਂ ਕਰਨ ਵਾਲਾ ਹੁੰਦਾ ਹੋਇਆ ਵੀ ਸੰਸਾਰੀ ਜੀਵਾਂ ਤੋਂ ਇਨ੍ਹਾਂ ਦਾਤਾਂ ਦੇ ਬਦਲੇ ਕੁਛ ਵੀ ਲੈਣ ਦੀ ਇੱਛਾ ਨਹੀਂ ਰੱਖਦਾ। ਉਹ ਬੇਗਰਜ਼ ਦਾਤਾ ਹੈ।** ਇਹ ਸਾਰੀ ਰਚਨਾ ਦੇ ਰਚਣ ਵਿਚ ਜਾਂ ਇਸ ਦੀ ਸੰਭਾਲ ਕਰਨ ਵਿਚ ਆਪਣੀ ਜ਼ਿੰਮੇਵਾਰੀ ਨਿਭਾਉਣ ਪਿੱਛੇ ਉਸਦਾ ਕੋਈ ਵੀ ਕਿਸੇ ਕਿਸਮ ਦਾ ਸੁਆਰਥ ਕੰਮ ਨਹੀਂ ਕਰਦਾ।

**"ਕੇਤੇ ਮੰਗਹਿ ਜੋਧ ਅਪਾਰ॥ ਕੇਤਿਆ, ਗਣਤ ਨਹੀ ਵੀਚਾਰੁ॥ ਕੇਤੇ, ਖਪਿ ਤੁਟਹਿ ਵੇਕਾਰ॥ਕੇਤੇ ਲੈ ਲੈ ਮੁਕਰੁ ਪਾਹਿ॥ਕੇਤੇ ਮੂਰਖ, ਖਾਹੀ ਖਾਹਿ॥ਕੇਤਿਆ, ਦੂਖ ਭੂਖ ਸਦ ਮਾਰ॥ ਏਹਿ ਭਿ, ਦਾਤਿ ਤੇਰੀ ਦਾਤਾਰ॥"**

**ਉਸ ਦਾਤੇ ਕੋਲੋਂ ਨ ਜਾਣੇ ਕਿਤਨੇ ਆਦਮੀ ਆਪਣੇ ਲਈ ਬੇਅੰਤ ਸ਼ਕਤੀ ਮੰਗਦੇ ਰਹਿੰਦੇ ਹਨ। ਇਨ੍ਹਾਂ ਦੀ ਗਿਣਤੀ ਬਾਰੇ ਵੀ ਕੋਈ ਅੰਦਾਜ਼ਾ ਇਸ ਕਰਕੇ ਨਹੀਂ ਲਗਾਇਆ ਜਾ ਸਕਦਾ, ਕਿਉਂਕਿ ਜਦੋਂ ਦੀ ਸ੍ਰਿਸ਼ਟੀ ਰਚੀ ਗਈ ਹੈ, ਉਦੋਂ ਤੋਂ ਲੈ ਕੇ ਹੁਣ ਤਕ ਸ਼ਕਤੀਆਂ ਮੰਗਣ ਵਾਲਿਆਂ ਦੀ ਲਾਈਨ, ਕਦੇ ਨਹੀਂ ਟੁੱਟੀ ਅਤੇ ਕਿੰਨੇ ਜੀਵ ਇਨ੍ਹਾਂ ਸ਼ਕਤੀਆਂ ਨੂੰ ਪ੍ਰਾਪਤ ਕਰਕੇ, ਸੰਸਾਰਕ ਕਾਰ ਵਿਹਾਰਾਂ ਵਿਚ ਖਪ ਟੁੱਟ ਕੇ ਨਸ਼ਟ ਹੋ ਚੁੱਕੇ ਹਨ ਇਨ੍ਹਾਂ ਦੀ ਗਿਣਤੀ ਕਿਵੇਂ ਕਰੀਏ। ਸੰਸਾਰ ਵਿਚ ਐਸੇ ਜੀਵਾਂ ਦੀ ਗਿਣਤੀ ਵੀ ਨਹੀਂ ਦੱਸੀ ਜਾ ਸਕਦੀ। ਜਿਹੜੇ ਸ਼ਕਤੀਆਂ (ਵਸਤਾਂ) ਤਾਂ ਪ੍ਰਮੇਸ਼ਰ ਤੋਂ ਹੀ ਪ੍ਰਾਪਤ ਕਰਦੇ ਹਨ, ਪਰ ਬਾਅਦ ਵਿਚ ਉਨ੍ਹਾਂ ਵਸਤਾਂ ਦੇ ਆਪ ਮਾਲਕ ਹੋਣ ਦਾ ਦਾਅਵਾ ਕਰਦੇ ਰਹਿੰਦੇ ਹਨ। ਇਸ ਤਰੀਕੇ ਨਾਲ ਉਹ ਭੁੱਲ ਜਾਂਦੇ ਹਨ, ਜਾਂ ਇਉਂ ਕਹੀਏ ਕਿ ਉਹ ਮੁਨਕਰ ਹੋ ਜਾਂਦੇ ਹਨ, ਕਿ ਇਹ ਦਾਤਾਂ ਤਾਂ ਸਾਨੂੰ ਉਸ ਦਾਤੇ ਕੋਲੋਂ ਮਿਲਦੀਆਂ ਹਨ, ਜਿਸਨੂੰ "ਸਭਨਾਂ ਜੀਆਂ ਕਾ ਇਕੁ ਦਾਤਾ" ਆਖਿਆ ਜਾਂਦਾ ਹੈ। ਅਤੇ ਐਸੇ ਵੀ ਮੂਰਖ ਸੰਸਾਰ ਵਿਚ ਕਿਤਨੇ ਹੀ ਹਨ, ਜਿਨ੍ਹਾਂ ਨੂੰ ਇਹ ਪਤਾ ਹੀ ਨਹੀਂ, ਕਿ ਜੋ ਸਾਨੂੰ ਪ੍ਰਾਪਤ ਹੋ ਰਿਹਾ ਹੈ, ਅਤੇ ਜੋ ਕੁਛ ਅਸੀਂ ਪਹਿਨ ਖਾ ਰਹੇ ਹਾਂ, ਉਹ ਸਾਨੂੰ ਕਿਵੇਂ ਮਿਲਿਆ।** ਇਸ ਦੇ ਪਿੱਛੇ ਕਿਹੜੀ ਸ਼ਕਤੀ ਕੰਮ ਕਰਦੀ ਹੈ। ਅਤੇ ਐਸੇ ਵੀ ਜੀਵ ਸੰਸਾਰ ਵਿਚ ਅਣਗਿਣਤ ਹਨ, ਜੋ ਭੁੱਖਮਰੀ ਦੀ ਮਾਰ ਹੇਠ ਸਦਾ ਹੀ ਦੁੱਖ ਭੋਗਦੇ ਰਹਿੰਦੇ ਹਨ। ਪਰ ਗੁਰਮਤਿ ਦੀ ਦ੍ਰਿਸ਼ਟੀ ਵਿਚ ਤਾਂ ਇਸ ਦੁੱਖ ਭੁੱਖ ਦੀ ਮਾਰ ਨੂੰ ਵੀ ਪ੍ਰਮੇਸ਼ਰ ਦੀ ਦਾਤ ਸਮਝ ਕੇ ਹੀ ਸਵੀਕਾਰਿਆ ਗਿਆ ਹੈ। ਗੁਰਮਤਿ ਵਿਚ ਫੁਰਮਾਣ ਹੈ ਕਿ :–**"ਜੇ ਸੁਖੁ ਦੇਹਿ ਤ ਤੁਝਹਿ ਆਰਾਧੀ, ਦੁਖਿ ਭੀ ਤੁਝੈ ਧਿਆਈ॥"** (ਪੰਨਾ ੭੫੭)

**"ਬੰਦਿ ਖਲਾਸੀ, ਭਾਣੈ ਹੋਇ॥ਹੋਰੁ, ਆਖਿ ਨ ਸਕੈ ਕੋਇ॥ਜੇ ਕੋ ਖਾਇਕੁ, ਆਖਣਿ ਪਾਇ॥ ਓਹੁ ਜਾਣੈ ਜੇਤੀਆ ਮੁਹਿ ਖਾਇ॥"**

ਗੁਰਮਤਿ ਅਨੁਸਾਰ ਜੀਵ ਦਾ ਬੰਧਨਾਂ ਵਿਚ ਪੈ ਜਾਣਾ ਭਾਵ ਚੁਰਾਸੀ ਦੇ ਗੇੜ 'ਚ ਫਸ ਜਾਣਾ ਜਾਂ ਇਸ ਚੁਰਾਸੀ ਦੇ ਗੇੜ ਤੋਂ ਛੁਟਕਾਰਾ ਮਿਲਣਾ ਇਹ ਦੋਵੇਂ ਪੱਖ ਪ੍ਰਮੇਸ਼ਰ ਦੇ ਵਸ ਵਿਚ ਹਨ। ਇਸ ਵਿਚ ਹੋਰ ਕਿਸੇ ਵੀ ਵਿਅਕਤੀ ਸਾਧ, ਸੰਤ, ਭਗਤ ਜਾਂ ਦੇਹਧਾਰੀ ਗੁਰੂ ਦਾ ਦਖਲ ਸਤਿਗੁਰੂ ਜੀ ਨਹੀਂ ਮੰਨਦੇ। ਪਰ ਫਿਰ ਵੀ ਜੇ ਕੋਈ ਦੰਭੀ ਸੰਤ, ਸਾਧ ਜਾਂ ਕੋਈ ਦੇਹਧਾਰੀ ਗੁਰੂ, ਇਹ ਆਖਣ ਦੀ ਅਵੱਗਿਆ ਕਰੇ, ਭਾਵ ਉਹ ਆਪਣੇ ਚੇਲਿਆਂ ਨੂੰ ਇਹ ਕਹੇ ਕਿ ਮੈਂ ਤੁਹਾਡਾ ਗੁਰੂ ਹੋਣ ਕਰਕੇ ਇਹ ਸਮਰੱਥਾ ਰੱਖਦਾ ਹਾਂ ਕਿ ਆਪਣੇ ਨਾਲ ਮੈਂ ਆਪਣੇ ਚੇਲਿਆਂ ਨੂੰ ਭੀ ਮੁਕਤ ਕਰਵਾ ਸਕਦਾ ਹਾਂ, ਸਹੀ ਗੱਲ ਨਹੀਂ ਹੈ। ਇਹ ਤਾਂ ਗੱਲ ਠੀਕ ਹੈ ਕਿ ਜੇ ਗੁਰੂ ਪੂਰਾ ਹੋਵੇ ਫਿਰ ਉਹ ਪੂਰੇ ਉਪਦੇਸ਼ ਰਾਹੀਂ ਸਿੱਖ ਨੂੰ ਗਿਆਨ ਵਿਚ ਪੂਰਨ ਕਰ ਦੇਣ ਦੇ ਸਮਰੱਥ ਹੁੰਦਾ ਹੈ। ਇਸ ਸਮਰੱਥਾ ਦਾ ਸਦਕਾ ਹੀ ਉਹ ਸਿੱਖ ਨੂੰ ਅਭੈ ਪਦ (ਜੀਵਨ ਮੁਕਤ ਅਵਸਥਾ) ਪ੍ਰਾਪਤ ਕਰਾ ਦੇਂਦਾ ਹੈ। ਇਸੇ ਲਈ ਗੁਰਮਤਿ ਵਿਚ ਕਿਧਰੇ ਵੀ ਕਿਸੇ ਭਗਤ ਜਾਂ ਗੁਰੂ ਸਾਹਿਬਾਨ ਨੇ ਇਹ ਗੱਲ ਨਹੀਂ ਮੰਨੀ ਕਿ ਕੋਈ ਵਿਅਕਤੀ ਕਿਸੇ ਦੂਸਰੇ ਵਿਅਕਤੀ ਨੂੰ ਆਪਣੀ ਭਗਤੀ ਦੀ ਸ਼ਕਤੀ ਦੁਆਰਾ ਜੀਵਨ ਮੁਕਤ ਕਰਨ ਵਿਚ ਸਮਰੱਥ ਹੈ। ਸਗੋਂ ਗੁਰਬਾਣੀ ਵਿਚ ਤਾਂ ਇਹ ਗੱਲ ਹੋਰ ਵੀ ਸਪੱਸ਼ਟ ਕਰਕੇ ਦੱਸੀ ਗਈ ਹੈ ਕਿ ਸਤਿਗੁਰੂ ਦੇ ਸਰੀਰ ਨੂੰ ਦੇਖਣ ਨਾਲ ਜਾਂ ਉਸਦਾ ਸਪਰਸ਼ ਕਰਨ ਨਾਲ ਮੁਕਤੀ ਨਹੀਂ ਮਿਲ ਸਕਦੀ। ਮੁਕਤੀ ਤਾਂ ਸਿਰਫ਼ ਸਤਿਗੁਰੂ ਦਾ ਉਪਦੇਸ਼ ਮਨ ਵਿਚ ਵਸਾਉਣ ਨਾਲ ਤੇ ਉਸ ਉਪਦੇਸ਼ ਦੀ ਵੀਚਾਰ ਨਾਲ (ਪੜ੍ਹਨ ਤੋਂ) ਹੀ ਸੰਭਵ ਹੈ। ਹੁਕਮ ਹੈ "**ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ॥ ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥**" (ਪੰਨਾ ੫੯੪) ਸੋ ਗੁਰ ਸ਼ਬਦ ਨਾਲ ਹੀ ਮੁਕਤੀ ਸੰਭਵ ਹੈ। ਇਹ ਗੱਲ ਤਾਂ ਸਪੱਸ਼ਟ ਹੋ ਗਈ ਪਰ ਦੇਖਣਾ ਇਹ ਰਹਿ ਗਿਆ ਕਿ ਜੇ ਕੇਵਲ ਦਰਸ਼ਨ ਨਾਲ ਹੀ ਮੁਕਤੀ ਸੰਭਵ ਹੁੰਦੀ ਤਾਂ ਉਹ ਸਾਰੇ ਲੋਕ ਜਿਹੜੇ ਭਗਤਾਂ, ਹਰਿ ਕੇ ਸੰਤਾਂ ਅਤੇ ਪੂਰੇ ਗੁਰੂਆਂ ਦੇ ਸੰਪਰਕ ਵਿਚ ਆਉਂਦੇ ਰਹੇ, ਉਹ ਸਾਰੇ ਦੇ ਸਾਰੇ ਗੁਰਮੁਖ ਕਿਉਂ ਨਹੀਂ ਬਣ ਸਕੇ। ਸਗੋਂ ਸੱਚਾਈ ਤਾਂ ਇਹ ਹੈ ਕਿ ਕਈ ਵਾਰ ਇਨ੍ਹਾਂ ਮਹਾਂਪੁਰਖਾਂ ਦੇ ਆਪਣੇ ਪ੍ਰੀਵਾਰਾਂ ਦੇ ਜੀਆਂ ਉੱਤੇ ਵੀ ਪ੍ਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਹੋਣੋਂ ਰਹਿ ਗਈ। ਉਹ ਗੁਰਮਤਿ ਵਿਚਾਰਧਾਰਾ ਨਾਲ 'ਬੀਸ ਵਿਸਵੇ' ਸਹਿਮਤ ਨਹੀਂ ਹੋ ਸਕੇ। ਪਰ ਅੱਜ ਜਦੋਂ ਅਸੀਂ ਇਹ ਵੇਖਦੇ ਹਾਂ ਕਿ ਕੁਛ ਦੰਭੀ, ਅਖੌਤੀ ਸੰਤ ਜਾਂ ਗੁਰੂ, ਆਪਣੇ ਚੇਲਿਆਂ ਨਾਲ ਇਹ ਵਾਅਦੇ ਕਰਦੇ ਹਨ ਕਿ ਤੁਹਾਡੀ ਮੁਕਤੀ ਦੀ ਜ਼ਿੰਮੇਵਾਰੀ ਅਸਾਡੀ ਹੈ, ਤਾਂ ਉਨ੍ਹਾਂ ਲੋਕਾਂ ਦੀ ਮੂਰਖਤਾ ਤੇ ਹਾਸਾ ਆਉਂਦਾ ਹੈ ; ਜਦੋਂ ਕਿ ਉਹ ਗੁਰਬਾਣੀ ਨੂੰ ਵੀ ਸਤਿਕਾਰ ਨਾਲ ਮੰਨਦੇ, ਪੜ੍ਹਦੇ ਤੇ ਇਸੇ ਦਾ ਉਪਦੇਸ਼ ਆਪਣੇ ਚੇਲਿਆਂ ਨੂੰ ਕਰਦੇ ਹਨ। ਫਿਰ ਸਮਝ ਨਹੀਂ ਆਉਂਦੀ ਕਿ ਉਹ ਆਪਣੇ ਚੇਲਿਆਂ ਨੂੰ ਇਹ ਝੂਠਾ ਭਰੋਸਾ ਕਿਹੜੇ ਗਰੰਥ ਦੀ ਕਿਸ ਲਿਖਤ ਦੇ ਆਧਾਰ ਤੇ ਦਿੰਦੇ ਹਨ। ਅੱਜ ਸੰਸਾਰ ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਰੱਬੀ

ਬਾਣੀ ਨੂੰ ਸਾਰੀ ਦੁਨੀਆ ਨੇ ਸੱਚੀ ਅਤੇ ਪੱਕੀ ਬਾਣੀ ਵਜੋਂ ਸਵੀਕਾਰ ਲਿਆ ਹੈ। ਦੁਨੀਆ ਦਾ ਹੋਰ ਕੋਈ ਵੀ ਖ਼ਿਆਲ ਜਿਹੜਾ ਗੁਰਮਤਿ ਨਾਲ ਮੇਲ ਨਹੀਂ ਖਾਂਦਾ, ਸਹੀ ਨਹੀਂ ਹੋ ਸਕਦਾ। ਇਸ ਲਈ ਜੇ ਕਿਸੇ ਗ੍ਰੰਥ ਦਾ ਜਾਂ ਕਿਸੇ ਹੋਰ ਧਾਰਮਿਕ ਵਿਚਾਰਧਾਰਾ ਦਾ ਭੀ ਇਹ ਖ਼ਿਆਲ ਹੋਵੇ ਜਿਸਨੂੰ ਅਧਾਰ ਬਣਾ ਕੇ ਇਹ ਸੰਤ ਜਾਂ ਅਖੌਤੀ ਗੁਰੂ ਪ੍ਰਚਾਰ ਕਰਦੇ ਹਨ, ਸਹੀ ਕਿਵੇਂ ਹੋ ਸਕਦਾ ਹੈ। ਸਗੋਂ ਇਸ ਤੋਂ ਵੀ ਇਕ ਕਦਮ ਅੱਗੇ ਗੁਰਮਤਿ ਦਾ ਇਹ ਮੰਨਣਾ ਹੈ, ਕਿ ਕੋਈ ਵੀ ਹਰਿ ਕਾ ਸੰਤ ਜਾਂ ਸੱਚਾ ਗੁਰੂ ਇਹ ਨਹੀਂ ਕਹਿ ਸਕਦਾ, ਕਿ ਮੈਂ ਬਿਨਾਂ ਪ੍ਰਮੇਸ਼ਰ ਦੀ ਕ੍ਰਿਪਾ ਤੋਂ ਆਪਣੀ ਬੁਧ ਬਲ ਨਾਲ, ਕਿਸੇ ਵਿਅਕਤੀ ਨੂੰ ਪਰਮ-ਪਦ ਪ੍ਰਾਪਤ ਕਰਾਉਣ ਵਿਚ ਸਮਰੱਥ ਹਾਂ। ਇਸੇ ਲਈ ਗੁਰਮਤਿ ਵਿਚ ਪੈਰ-ਪੈਰ ਤੇ ਗੁਰ ਕਿਰਪਾ ਜਾਂ ਪ੍ਰਮੇਸ਼ਰ ਦੀ ਮਿਹਰ ਜਾਂ ਪਰਮੇਸ਼ਰ ਦੇ ਰਹਿਮੋ-ਕਰਮ ਦਾ ਜ਼ਿਕਰ ਆਉਂਦਾ ਹੈ। ਸਤਿਗੁਰੂ ਤਾਂ ਕੇਵਲ ਇਕ ਮੇਘ ਰੂਪ ਹੈ, ਜੋ ਗਿਆਨ ਦੀ ਵਰਖਾ ਕਰਦਾ ਹੈ। ਜਦ ਵਰਖਾ ਹੁੰਦੀ ਹੈ ਤਾਂ ਉਹ ਸਭ ਜਗ੍ਹਾ ਇਕੋ ਜਿਹੀ ਹੁੰਦੀ ਹੈ ਜਿੰਨੇ ਕੁ ਦਾਇਰੇ 'ਚ ਉਹ ਹੋ ਰਹੀ ਹੋਵੇ। ਪਰ ਕੰਕਰ ਪੱਥਰਾਂ ਤੇ, ਪਥਰੀਲੀ ਧਰਤੀ 'ਤੇ, ਕਲਰ ਧਰਤੀ ਤੇ ਜਾਂ ਉਪਜਾਊ ਧਰਤੀ ਤੇ ਉਸਦਾ ਅਸਰ ਵੱਖਰਾ-ਵੱਖਰਾ ਹੁੰਦਾ ਹੈ। ਉਸਦਾ ਕਾਰਨ, ਇਹੋ ਗੁਰ ਕਿਰਪਾ ਹੈ। ਸਤਿਗੁਰੂ ਕੀ ਬਾਣੀ ਤਾਂ ਹਰ ਕੋਈ ਸੁਣਦਾ ਹੈ, ਜਾਂ ਇਉਂ ਕਹਿ ਲਉ ਬਹੁਤ ਲੋਕ ਸੁਣਦੇ ਹਨ, ਪਰ ਅਸਰ ਕਿਸੇ ਤੇ ਉਤਨਾ ਹੀ ਹੈ ਜਾਂ ਇਉਂ ਕਹੋ ਉਹੋ ਜਿਹਾ ਹੀ ਹੈ ਜਿਹੋ ਜਿਹੀ ਕਿ ਉਨ੍ਹਾਂ ਉੱਪਰ ਪ੍ਰਮੇਸ਼ਰ ਦੀ ਕਿਰਪਾ ਹੋਵੇ। ਇਸੇ ਲਈ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਤ ਵਿਚ ਇਸੇ ਖ਼ਿਆਲ ਦਾ ਪ੍ਰਗਟਾਵਾ ਇਉਂ ਕੀਤਾ ਹੋਇਆ ਹੈ :—"**ਤੇਰਾ ਕੀਤਾ, ਜਾਤੋ ਨਾਹੀ, ਮੈਨੋ ਜੋਗੁ ਕੀਤੋਈ॥ ਮੈ ਨਿਰਗੁਣਿਆਰੇ ਕੋ ਗੁਣੁ ਨਾਹੀ, ਆਪੇ ਤਰਸੁ ਪਇਓਈ॥ ਤਰਸੁ ਪਇਆ, ਮਿਹਰਾਮਤਿ ਹੋਈ, ਸਤਿਗੁਰੁ ਸਜਣੁ ਮਿਲਿਆ॥**" (ਪੰਨਾ ੧੪੨੯) ਫਿਰ ਗੁਰਬਾਣੀ ਦਾ ਪ੍ਰਚਾਰ ਕਰਨ ਵਾਲੇ ਇਹ ਦੰਭੀ ਗੁਰੂ ਜੋ ਕੁਝ ਕਹਿ ਰਹੇ ਹਨ ਇਹ ਇਨ੍ਹਾਂ ਦੇ ਅੰਦਰ ਕਿਤੇ ਬਹੁਤ ਡੂੰਘੀ ਜਗ੍ਹਾ ਵਿਚ ਛੁਪੇ ਹੋਏ ਕਿਸੇ ਕਪਟ ਕਾਰਨ ਹੈ ਜਾਂ ਫਿਰ ਝੂਠੀ ਪ੍ਰਸ਼ੰਸਾ ਦੀ ਭੁੱਖ ਹੀ ਹੋ ਸਕਦੀ ਹੈ ਨਹੀਂ ਤਾਂ ਗੁਰਬਾਣੀ ਅਨੁਸਾਰ ਇਹ ਗੱਲ ਮੰਨਦੇ ਕਿ ਗੁਰੂ ਤਾਂ ਕੇਵਲ ਉਸ ਦੇਹ ਵਿਚਲੇ ਗਿਆਨ ਦਾ ਨਾਮ ਹੈ ਜਿਸਦਾ ਸਰੂਪ ਇਨ੍ਹਾਂ ਅੱਖਾਂ ਨੂੰ ਦਿਖਾਈ ਨਹੀਂ ਦਿੰਦਾ। ਦਿਖਾਈ ਦੇਣ ਵਾਲਾ ਸਰੂਪ (ਦੇਹ) ਮਾਇਆ ਰੂਪ ਮਿੱਟੀ ਹੀ ਹੈ ਜੋ ਕਿ ਮੂਲ ਰੂਪ ਵਿਚ ਜੜ੍ਹ ਹੈ।

ਇੰਨਾ ਕੁਛ ਹੁੰਦੇ ਹੋਏ ਭੀ ਜੇ ਕੋਈ ਮਹਾਂ ਮੂਰਖ ਇਹ ਕਹੇ ਕਿ ਮੁਕਤੀ ਪ੍ਰਮੇਸ਼ਰ ਤੋਂ ਬਿਨਾਂ ਹੋਰ ਕਿਸੇ ਦੇ ਵਸ ਦੀ ਗੱਲ ਹੈ, ਇਹ ਤਾਂ ਉਸਨੂੰ ਉਦੋਂ ਹੀ ਪਤਾ ਲੱਗੇਗਾ ਜਦੋਂ ਸਰੀਰ ਛੱਡਣ ਉਪਰੰਤ ਉਸ ਵਿਅਕਤੀ ਨੂੰ ਇਸ ਅਵੱਗਿਆ ਦੀ ਸਜ਼ਾ ਭੁਗਤਣ ਵਜੋਂ ਝਾੜਾਂ ਦਾ ਸਾਹਮਣਾ ਕਰਨਾ ਪਵੇਗਾ ਜੋ ਉਸਨੂੰ ਪਾਈਆਂ ਜਾਣਗੀਆਂ ਅਤੇ ਆਪਣੇ ਸਰੀਰ ਨਾਲ ਜੁੜੇ ਹੋਣ ਕਰਕੇ, ਇਸਦੇ ਮਨ ਵਿਚਲੇ ਮੋਹ ਦੇ ਟੁੱਟਣ ਦੀ ਚੋਟ ਦਾ ਸਾਹਮਣਾ ਕਰਨਾ ਪਵੇਗਾ। ਸਰੀਰਕ ਮੋਹ ਕਾਰਨ ਹੀ ਬੰਦੇ ਦਾ ਰਿਸ਼ਤਾ ਮਾਇਆ ਨਾਲ ਜੁੜਦਾ ਹੈ। ਜੋ ਆਦਮੀ ਸਰੀਰ ਨਾਲ ਜੁੜਿਆ ਹੋਇਆ ਹੈ ਉਹ ਅਸਲ ਵਿਚ ਮਾਇਆ ਦੀ ਠਗੌਰੀ

ਦਾ ਸ਼ਿਕਾਰ ਹੈ। ਇਹ ਗੱਲ ਉਨ੍ਹਾਂ ਪਾਖੰਡੀ ਗੁਰੂਆਂ ਵਾਸਤੇ ਕਹੀ ਗਈ ਹੈ, ਜਿਹੜੇ ਭੋਲੇ ਭਾਲੇ ਲੋਕਾਂ ਨੂੰ ਆਪਣੇ ਸਰੀਰ ਨਾਲ ਜੋੜ ਕੇ, ਵਿਅਕਤੀ ਪੂਜਾ ਕਰਾਉਂਦੇ ਹਨ।

**"ਆਪੇ ਜਾਣੈ, ਆਪੇ ਦੇਇ॥ ਆਖਹਿ, ਸਿ ਭਿ, ਕੇਈ ਕੇਇ॥ ਜਿਸ ਨੋ, ਬਖਸੇ ਸਿਫਤਿ ਸਾਲਾਹ॥ ਨਾਨਕ, ਪਾਤਿਸਾਹੀ ਪਾਤਿਸਾਹੁ॥" ੨੫॥**

ਸੰਸਾਰ ਤੋਂ ਮੁਕਤੀ ਦਾ ਗਿਆਨ ਪ੍ਰਮੇਸ਼ਰ ਆਪ ਹੀ ਜਾਣਦਾ ਹੈ **ਜਿਸ ਕਿਸੇ ਨੂੰ ਭੀ ਸੰਸਾਰ ਤੋਂ ਛੁਟਕਾਰੇ ਦਾ ਗਿਆਨ ਪ੍ਰਾਪਤ ਹੋਇਆ ਹੈ, ਉਹ ਉਸਨੇ (ਪਰਮੇਸ਼ਰ ਨੇ) ਹੀ ਉਸ ਪ੍ਰਾਣੀ ਨੂੰ ਦਿੱਤਾ ਹੁੰਦਾ ਹੈ।** ਉਸ ਤੋਂ ਇਲਾਵਾ ਇਹ ਗਿਆਨ ਕੋਈ ਦੇ ਹੀ ਨਹੀਂ ਸਕਦਾ। ਇਹੀ ਅੰਤਰ ਰਹਿ ਜਾਂਦਾ ਹੈ, ਪ੍ਰਮੇਸ਼ਰ ਵਿਚ ਤੇ ਦੇਹਧਾਰੀ ਗੁਰੂ ਵਿਚ। ਪੂਰਾ ਗੁਰੂ ਕੇਵਲ ਦੱਸ ਸਕਦਾ ਹੈ। ਦੱਸੀ ਹੋਈ ਗੱਲ ਦਾ ਅੰਦਰ ਵਸਣਾ, ਪ੍ਰਮੇਸ਼ਰ ਦੀ ਕਿਰਪਾ ਬਿਨਾਂ ਸੰਭਵ ਨਹੀਂ। ਇਸੇ ਲਈ ਗੁਰਮਤਿ ਵਿਚ ਪ੍ਰਮੇਸ਼ਰ ਦੀ ਕਿਰਪਾ ਦਾ ਸਭ ਤੋਂ ਵੱਡਾ ਤੇ ਉੱਚਾ ਅਸਥਾਨ ਹੈ।

ਜਿਸ ਤੇ ਕਿਰਪਾ ਦ੍ਰਿਸ਼ਟੀ ਹੋ ਜਾਵੇ, ਉਸਨੂੰ ਇਸ ਮੁਕਤੀ ਦੀ ਗੱਲ ਦਾ ਥਹੁ ਪਤਾ ਮਿਲ ਜਾਂਦਾ ਹੈ ਅਤੇ ਉਹ ਇਸ ਥਹੁ ਨੂੰ ਅੱਗੇ ਹੋਰਨਾਂ ਨੂੰ ਵੀ ਸਮਝਾਉਣ ਦੇ ਯੋਗ ਹੋ ਜਾਂਦਾ ਹੈ।

"ਆਖਹਿ, ਸਿ ਭਿ, ਕੇਈ ਕੇਇ"—**ਉਹ ਦੱਸ ਦਿੰਦਾ ਹੈ ਇਹ ਗੱਲ, ਹੋਰ ਭੀ ਕਿੰਨਿਆਂ ਹੀ ਲੋਕਾਂ ਨੂੰ** ॥

**ਇਸ ਉਪਰੰਤ ਉਹ ਵਿਅਕਤੀ ਸਿਫ਼ਤ ਸਾਲਾਹ ਦੀ ਬਖ਼ਸ਼ਿਸ਼ ਪ੍ਰਾਪਤ ਕਰਕੇ ਭਾਵ ਸਿਫ਼ਤ ਸਾਲਾਹ ਕਰ ਲੈਣ ਦੀ ਸਮਰੱਥਾ ਪ੍ਰਾਪਤ ਕਰਕੇ ਪਾਤਸ਼ਾਹਾਂ ਦਾ ਪਾਤਸ਼ਾਹ ਬਣ ਜਾਂਦਾ ਹੈ ਭਾਵ ਉਹ ਪ੍ਰਮੇਸ਼ਰ ਦਾ ਹੀ ਰੂਪ ਹੋ ਜਾਂਦਾ ਹੈ॥ ੨੫॥**

**"ਅਮੁਲ ਗੁਣ, ਅਮੁਲ ਵਾਪਾਰ॥ ਅਮੁਲ ਵਾਪਾਰੀਏ, ਅਮੁਲ ਭੰਡਾਰ॥ ਅਮੁਲ ਆਵਹਿ, ਅਮੁਲ ਲੈ ਜਾਹਿ॥ ਅਮੁਲ ਭਾਇ, ਅਮੁਲਾ ਸਮਾਹਿ॥"**

**ਕਰਤੇ ਪੁਰਖ ਦਾ ਇਕ-ਇਕ ਗੁਣ ਇਤਨਾ ਕੀਮਤੀ ਹੈ ਕਿ ਸ੍ਰਿਸ਼ਟੀ ਦੀ ਸਾਰੀ ਸਮੱਗਰੀ ਵੀ ਉਸਦੀ ਕੀਮਤ ਵਜੋਂ ਘੱਟ ਹੈ,** ਬਹੁਤ ਹੀ ਘੱਟ ਹੈ, ਬਿਲਕੁਲ ਮਮੂਲੀ ਹੈ। ਇਸੇ ਲਈ ਸਤਿਗੁਰੂ ਜੀ ਨੇ ਅਮੁਲ ਗੁਣ ਆਖਿਆ ਹੈ। **ਇਨ੍ਹਾਂ ਗੁਣਾਂ ਦਾ ਵਾਪਾਰ ਤਾਂ ਗੁਰਮੁਖਾਂ ਨੇ ਕੀਤਾ ਹੈ,** ਬਿਨਾਂ ਕਿਸੇ ਦੁਨਿਆਵੀ ਮਾਇਆ ਰੂਪੀ ਧਨ ਦੇ ਆਦਾਨ ਪ੍ਰਦਾਨ (ਲੈਣ ਦੇਣ) ਤੋਂ। ਕਹਿਣ ਤੋਂ ਭਾਵ ਇਹ ਹੈ ਕਿ ਇਨ੍ਹਾਂ ਸੱਚੇ ਦੇ ਗੁਣਾਂ ਵਿਚ ਸੱਚਾ ਆਪ ਵਸਦਾ ਹੈ, ਜੋ ਸਭ ਦਾ ਮਾਲਿਕ ਹੈ ਅਤੇ ਇਹ ਗੁਣ ਵੀ ਉਸੇ ਵਿਚ ਪ੍ਰਗਟ ਹੁੰਦੇ ਹਨ ਜੋ ਮਾਇਆ ਨੂੰ ਆਤਮਘਾਤੀ ਜ਼ਹਿਰ ਵਜੋਂ ਪਛਾਣ ਲਵੇ। ਉਹ ਸੱਚ ਨੂੰ ਪਛਾਨਣ ਵਾਲਾ, ਸੱਚ ਦੀ ਕੀਮਤ ਜਾਨਣ ਵਾਲਾ, ਸੱਚ ਦੇ ਕੇ ਬਦਲੇ ਵਿਚ ਆਤਮਘਾਤੀ ਜ਼ਹਿਰ ਲੈ ਕੇ ਖਾ ਲਵੇ ਐਸਾ ਤਾਂ ਸੋਚਿਆ ਵੀ ਨਹੀਂ ਜਾ ਸਕਦਾ। ਇਸੇ ਲਈ ਸੱਚ ਕਦੇ ਵੀ ਕਿਤੇ ਵਿਕਦਾ

**ਨਹੀਂ ਵੇਖਿਆ। ਇਹ ਤਾਂ ਕੇਵਲ ਸਤਿਗੁਰੂ ਪਾਸੋਂ ਮਨ ਵੇਚ ਕੇ ਹੀ, ਉਸਦੇ ਇਵਜ਼ ਵਜੋਂ ਮਿਲਦਾ ਹੈ। ਐਸਾ ਹੀ ਫ਼ੁਰਮਾਨ ਗੁਰਬਾਣੀ ਵਿਚ ਆਉਂਦਾ ਹੈ, "ਕੰਚਨ ਸਿਉ, ਪਾਈਐ ਨਹੀ ਤੋਲਿ॥ ਮਨ ਦੇ ਰਾਮ ਲੀਆ ਹੈ ਮੋਲਿ॥"** (ਪੰਨਾ ੩੨੭)

ਇਹੀ ਕਾਰਨ ਹੈ ਕਿ ਅੱਜ ਤਕ ਕਿਸੇ ਵੀ 'ਸੰਤ ਭਗਤ', ਜਾਂ ਕਿਸੇ 'ਸਤਿਗੁਰੂ' ਨੇ ਇਨ੍ਹਾਂ ਪ੍ਰਮੇਸ਼ਰ ਦੇ ਅਮੁੱਲ ਗੁਣਾਂ ਦਾ ਵਾਪਾਰ ਕਰਦਿਆਂ, ਕਦੇ ਕਿਧਰੇ ਇਨ੍ਹਾਂ ਗੁਣਾਂ ਦੀ ਖ਼੍ਰੀਦੋ ਫਰੋਖਤ ਵਿਚ ਕਿਸੇ ਕਿਸਮ ਦੀ ਧਨ ਦੌਲਤ ਦੇ ਲੈਣ-ਦੇਣ ਦੀ ਗੱਲ ਨਹੀਂ ਕੀਤੀ। ਉਨ੍ਹਾਂ ਦਾ ਭਾਵ ਇਹ ਹੈ ਕਿ ਸੰਸਾਰ ਵਿਚ ਉਹੀ ਚੀਜ਼ ਮਿਲ ਸਕਦੀ ਹੈ, ਜਿਸਦੀ ਕੋਈ ਕੀਮਤ ਪਾਈ ਜਾ ਸਕੇ। ਸੰਸਾਰ ਵਿਚ ਮਾਇਆ ਰੂਪੀ ਹਰ ਵਸਤੂ ਦੀ ਕੀਮਤ ਤਾਂ ਪਾਈ ਜਾ ਸਕਦੀ ਹੈ ਪਰ ਮਾਇਆ ਪਤੀ ਦੀ ਨਹੀਂ। ਇਸ ਲਈ ਧਰਮ ਦੇ ਭੇਸ ਵਿਚ ਅਖੌਤੀ ਧਰਮਾਂ ਦੀਆਂ ਦੁਕਾਨਾਂ ਤੇ ਵਿਕਣ ਵਾਲਾ ਸੱਚ, ਸਹੀ ਮਾਅਨਿਆਂ ਵਿਚ ਸੱਚ ਨ ਹੋ ਕੇ, ਝੂਠ ਹੀ ਹੈ।

ਸਤਿਗੁਰੂ ਜੀ ਇਨ੍ਹਾਂ ਅਮੁੱਲ ਗੁਣਾਂ ਨੂੰ ਕਿਸੇ ਲਾਲਚ ਦੇ ਜਾਂ ਮਾਇਆ ਦੇ ਬਦਲੇ ਵਾਪਾਰ ਕਰਨ ਤੋਂ ਗੁਰਮੁਖਾਂ ਨੂੰ ਵਰਜਦੇ ਹਨ। ਉਨ੍ਹਾਂ ਦਾ ਕਹਿਣਾ ਹੈ ਇਹ ਅਮੁੱਲ ਭੰਡਾਰ ਜਿਸ ਰੇਟ ਤੇ ਪ੍ਰਮੇਸ਼ਰ ਵਲੋਂ ਪ੍ਰਾਪਤ ਹੋਇਆ ਹੈ, ਉਸੇ ਰੇਟ ਤੇ ਅੱਗੇ ਨ ਦੇਣਾ, ਅਮਾਨਤ ਵਿਚ ਖਿਆਨਤ ਹੈ। ਗੱਲ ਵੀ ਸਹੀ ਹੈ, ਜਦੋਂ ਪ੍ਰਮੇਸ਼ਰ ਵਲੋਂ ਇਹ ਬਿਨਾਂ ਕਿਸੇ ਧਨ ਦੌਲਤ ਦੇ ਸਾਨੂੰ ਪ੍ਰਾਪਤ ਹੁੰਦਾ ਹੈ, ਤਾਂ ਫਿਰ ਸਾਨੂੰ ਇਸਦੀ ਕੀਮਤ ਵਸੂਲ ਕਰਨ ਦਾ ਕੀ ਅਧਿਕਾਰ ਹੈ।

**ਜਿਸ ਕਿਸੇ ਨੂੰ ਇਨ੍ਹਾਂ ਅਮੁੱਲ ਗੁਣਾਂ ਦਾ ਵਾਪਾਰ ਕਰਨਾ ਚੰਗਾ ਲੱਗ ਜਾਵੇ, ਜਾਂ ਇਉਂ ਕਹੋ ਜਿਹੜਾ ਵਿਅਕਤੀ ਇਨ੍ਹਾਂ ਗੁਣਾਂ ਦਾ ਧਾਰਨੀ ਹੋ ਕੇ, ਇਨ੍ਹਾਂ ਦੇ ਫ਼੍ਰੀ ਵੰਡਣ ਵਿਚੋਂ ਖੁਸ਼ੀ ਪ੍ਰਾਪਤ ਕਰਨ ਲਗ ਜਾਵੇ, ਉਹ ਆਪ ਅਮੁੱਲ ਹੋ ਕੇ, ਉਸ ਗੁਣਾਂ ਦੇ ਸਮੁੰਦਰ ਵਿਚ ਸਮਾ ਜਾਂਦਾ ਹੈ।**

**"ਅਮੁਲੁ ਧਰਮੁ, ਅਮੁਲੁ ਦੀਬਾਣੁ॥ ਅਮੁਲੁ ਤੁਲੁ ਅਮੁਲੁ ਪਰਵਾਣੁ॥ ਅਮੁਲੁ ਬਖਸੀਸ, ਅਮੁਲੁ ਨੀਸਾਣੁ॥ ਅਮੁਲੁ ਕਰਮੁ ਅਮੁਲੁ ਫੁਰਮਾਣੁ॥"**

ਉਸ ਪ੍ਰਮੇਸ਼ਰ ਦੀ ਦਰਗਾਹ ਵਿਚ ਕੋਈ ਵੀ ਐਸੀ ਚੀਜ਼ ਨਹੀਂ, ਜਿਸ ਦੀ ਸ੍ਰਿਸ਼ਟੀ ਵਿਚਲੀ ਸਾਰੀ ਧਨ ਦੌਲਤ ਨਾਲ ਕੀਮਤ ਆਂਕੀ ਜਾ ਸਕੇ। ਪ੍ਰਮੇਸ਼ਰ ਦਾ ਧਰਮ ਅਮੁੱਲ ਹੈ, ਉਸਨੇ ਸਾਰੀ ਸ੍ਰਿਸ਼ਟੀ ਪੈਦਾ ਕਰਕੇ ਉਸਦੀਆਂ ਸਾਰੀਆਂ ਲੋੜਾਂ ਦੀ ਜ਼ਿੰਮੇਵਾਰੀ ਆਪਣੇ ਉੱਪਰ ਲਈ ਹੋਈ ਹੈ। ਹੁਣ ਇਸ ਜ਼ਿੰਮੇਵਾਰੀ ਨੂੰ ਸਹੀ ਢੰਗ ਨਾਲ ਅਥਵਾ ਪੂਰੀ ਜ਼ਿੰਮੇਵਾਰੀ ਨਾਲ ਅਤੇ ਪੂਰੀ ਈਮਾਨਦਾਰੀ ਨਾਲ ਨਿਭਾ ਭੀ ਰਿਹਾ ਹੈ। ਇਹੀ ਉਸਦਾ ਧਰਮ ਬਣਦਾ ਵੀ ਸੀ। ਇਸ ਸੰਸਾਰ ਵਿਚ ਵੀ ਇਸ ਤਰੀਕੇ ਨਾਲ ਆਪਣੇ ਜ਼ਿੰਮੇ ਲਏ ਗਏ ਕਿਸੇ ਕੰਮ ਦਾ ਨਿਰਬਾਹ ਕੋਈ ਆਦਮੀ, ਪੂਰੀ ਇਮਾਨਦਾਰੀ ਤੇ ਸੱਚੀ ਲਗਨ ਨਾਲ ਜੋ ਕਰੇ ਤਾਂ ਉਸਨੂੰ ਵੀ ਇਕ ਮਹਾਨ ਵਿਅਕਤੀ ਗਿਣਿਆ ਜਾਂਦਾ ਹੈ। ਪ੍ਰਮੇਸ਼ਰ ਦਾ ਫ਼ਰਜ਼, ਉਹ ਆਪ

ਪ੍ਰਮੇਸ਼ਰ ਜ਼ਿੰਮੇਵਾਰੀ ਨਾਲ ਨਿਭਾ ਰਿਹਾ ਹੈ, ਸਾਰੇ ਜੀਵਾਂ ਦੀ ਉਸਨੂੰ ਚਿੰਤਾ ਰਹਿੰਦੀ ਹੈ। **ਇਸੇ ਲਈ ਸਤਿਗੁਰੂ ਜੀ ਉਸਦੇ ਇਸ ਗੁਣ ਨੂੰ ਅਮੁੱਲ ਧਰਮ ਅਤੇ ਅਮੁੱਲ ਦੀਬਾਣ ਤੇ ਉਸਦੀ ਹਕੂਮਤ ਨੂੰ ਭੀ ਅਮੁੱਲ ਹੀ ਆਖਦੇ ਹਨ। ਉਸਦਾ ਸੱਚ ਅਤੇ ਝੂਠ ਨੂੰ ਤੋਲ ਕੇ ਪਰਖ ਲੈਣ ਵਾਲਾ ਕੰਡਾ (ਤਰਾਜ਼ੂ) ਵੀ ਬੇ-ਕੀਮਤੀ ਹੈ।** ਅਤੇ ਝੂਠ ਸੱਚ ਨੂੰ ਪਰਖ ਕੇ ਨਿਰੋਲ ਸੱਚ ਨੂੰ ਅੱਡ ਕਰ ਲੈਣ ਉਪਰੰਤ, ਸੱਚ ਨੂੰ ਆਪਣੇ ਵਿਚ ਲੀਨ ਕਰ ਲੈਣ ਦੀ ਸਮਰੱਥਾ ਵੀ ਅਮੁੱਲ ਹੈ।

ਸੰਸਾਰ ਸਮੁੰਦਰ ਵਿਚੋਂ ਛੁਟਕਾਰਾ ਪਾਉਣ ਲਈ ਪ੍ਰਮੇਸ਼ਰ ਦੀ ਕਿਰਪਾ ਦ੍ਰਿਸ਼ਟੀ ਅਤਿ ਜ਼ਰੂਰੀ ਹੈ, ਉਸਦੀ ਇਸ ਕਿਰਪਾ ਦ੍ਰਿਸ਼ਟੀ ਨੂੰ ਹੀ ਉਸਦੀ ਬਖ਼ਸ਼ਿਸ਼ ਕਿਹਾ ਗਿਆ ਹੈ। **ਜਿਸ ਉੱਪਰ ਉਸਦੀ ਮੇਹਰ ਦੀ ਨਿਗ੍ਹਾ ਹੋ ਜਾਵੇ ਉਹ ਇਸ ਭਵਸਾਗਰ ਤੋਂ ਪਾਰ ਹੋ ਜਾਂਦਾ ਹੈ।** ਜਿਸ ਬਖ਼ਸ਼ਿਸ਼ ਨਾਲ ਭਵ ਸਾਗਰ ਪਾਰ ਕੀਤਾ ਜਾ ਸਕਦਾ ਹੋਵੇ ਤਾਂ ਉਸਦਾ ਮੁੱਲ ਕੁਝ ਪਾਇਆ ਵੀ ਨਹੀਂ ਜਾ ਸਕਦਾ। ਇਸ ਕਿਰਪਾ ਦ੍ਰਿਸ਼ਟੀ ਪਿਛੋਂ ਜੀਵ ਦਾ ਮਾਇਆ ਤੋਂ ਅਲੱਗ ਹੋ ਜਾਣਾ ਭਾਵ ਮਾਇਆ ਦੀ ਲਿਪਤਿਤਾ ਤੋਂ ਅਲਿਪਤ ਹੋ ਜਾਣਾ ਤੇ ਫੇਰ ਉਸ ਅਲਿਪਤ ਪ੍ਰਮੇਸ਼ਰ ਦਾ ਹੀ ਰੂਪ ਹੋ ਜਾਣਾ ਭੀ ਅਮੁੱਲ ਹੈ। ਸਾਰੇ ਜੀਵਾਂ ਲਈ ਉਸਦੀਆਂ ਬਖ਼ਸ਼ਿਸ਼ਾਂ, ਦਾਤਾਂ ਰੂਪੀ ਕਰਮ ਭੀ ਅਮੁੱਲ ਹੈ, ਇਸਦੇ ਬਦਲੇ ਵੀ ਕੋਈ ਇੱਛਾ ਪ੍ਰਮੇਸ਼ਰ ਦੇ ਮਨ ਵਿਚ ਕਦੇ ਵੀ ਪ੍ਰਗਟ ਨਹੀਂ ਹੁੰਦੀ। **ਉਸਦਾ ਸ੍ਰਿਸ਼ਟੀ ਨੂੰ ਚਲਾਉਣ ਸਬੰਧੀ ਹੁਕਮ ਭੀ ਅਮੁੱਲ ਹੈ। ਪਰ** ਹੁਕਮ (ਫ਼ੁਰਮਾਣ) ਦੇ ਦੋ ਪੱਖ ਹੁੰਦੇ ਹਨ।

ਇਕ ਪੱਖ ਤਾਂ ਉਹ ਸੀ, ਜਿਸ ਬਾਰੇ ਉੱਪਰ ਵਿਚਾਰ ਕੀਤਾ ਗਿਆ ਹੈ ਤੇ ਦੂਸਰਾ ਪੱਖ ਉਹ ਹੁਕਮ ਹੈ, ਜਿਸ ਦੁਆਰਾ ਜੀਵ ਨੂੰ ਇਸ ਸੰਸਾਰ ਸਮੁੰਦਰ ਵਿਚੋਂ ਬਾਹਰ ਕੱਢਿਆ ਜਾਂਦਾ ਹੈ। ਗੁਰਬਾਣੀ ਉਹ ਹੁਕਮ ਰੂਪ ਹੀ ਹੈ।

**"ਅਮੁਲੋ ਅਮੁਲੁ, ਆਖਿਆ ਨ ਜਾਇ॥ਆਖਿ ਆਖਿ, ਰਹੇ ਲਿਵ ਲਾਇ॥ਆਖਹਿ, ਵੇਦ ਪਾਠ ਪੁਰਾਣ॥ ਆਖਹਿ ਪੜੇ, ਕਰਹਿ ਵਖਿਆਣ॥"**

ਪ੍ਰਮੇਸ਼ਰ ਅਮੁੱਲ ਹੈ ਜਾਂ ਇਉਂ ਕਹੀਏ ਕਿ **ਗੁਰਮਤਿ ਵਿਚਲਾ ਗਿਆਨ ਬੇ-ਕੀਮਤੀ ਹੈ ਤੇ ਇਸ ਅਮੁੱਲ ਦਾ ਵਿਖਿਆਨ ਕਰਨਾ ਭਾਵ ਆਖਿਆ ਜਾਣਾ ਅਤਿ ਕਠਨ ਹੈ।** ਇਸ ਬਾਰੇ ਭਗਤ ਕਬੀਰ ਜੀ ਕਥਨ ਕਰਦੇ ਹਨ, **"ਬੋਲ ਅਬੋਲ ਮਧਿ ਹੈ ਸੋਈ॥"** (ਪੰਨਾ ੩੪੦) ਜਿਸਦਾ ਅਰਥ ਇਹ ਹੈ ਕਿ ਗੂੰਗੇ ਦੇ ਗੁੜ ਖਾਣ ਵਾਲੀ ਗੱਲ ਹੈ, ਉਹ ਦੱਸ ਨਹੀਂ ਸਕਦਾ, ਸਿੱਧੇ ਤੌਰ 'ਤੇ ਬੋਲ ਨਹੀਂ ਸਕਦਾ, ਪਰ ਸੰਕੇਤ ਕਰਕੇ ਸਮਝਾਉਣ ਦੀ ਕੋਸ਼ਿਸ਼ ਕਰਦਾ ਹੈ। ਇਸ ਲਈ ਬਾਣੀ ਦਾ ਇਤਨਾ ਲੰਬਾ ਚੌੜਾ ਵਿਸਥਾਰ ਹੋ ਗਿਆ। ਜੋ ਵੀ ਕੁਝ ਦੱਸਿਆ ਗਿਆ, ਸਭ ਅਸਿੱਧੀ ਜਾਣਕਾਰੀ ਹੋਣ ਕਰਕੇ ਅਸਪੱਸ਼ਟਤਾ ਬਣੀ ਰਹੀ। ਜੇ ਗੱਲ ਸਪੱਸ਼ਟ ਰੂਪ ਵਿਚ ਕਹੀ ਜਾਂ ਦੱਸੀ ਜਾਣ ਵਾਲੀ ਹੁੰਦੀ, ਤਾਂ ਇੰਨੇ ਲੰਬੇ ਵਿਸਥਾਰ ਦੀ ਲੋੜ ਹੀ ਨਹੀਂ ਸੀ ਪੈਣੀ। ਜੋ ਵੀ ਕੁਝ ਬੋਲਿਆ ਗਿਆ, ਸ਼ਬਦ ਭੇਦ ਹਰ ਵੇਲੇ ਬਣਿਆ ਰਿਹਾ। ਇਸੇ ਲਈ ਸਭ ਕੁਛ ਕਹਿਣ ਦੇ ਬਾਵਜੂਦ ਭੀ ਬੁੱਝਣ ਵਾਸਤੇ ਕੁਝ ਬਾਕੀ ਬਚਿਆ ਰਿਹਾ।

ਜੋ ਬਾਕੀ ਬਚਿਆ, ਜਿਸਨੇ ਉਹ ਬੁੱਝ ਲਿਆ ਤਾਂ ਸਮਝੋ ਕਿ ਉਸਨੇ ਸਭ ਕੁਝ ਪ੍ਰਾਪਤ ਕਰ ਲਿਆ। ਇਹ ਬੁੱਝਣ ਵਾਲੀ ਚੀਜ਼ ਹੀ ਉਸਦਾ ਅਸਲੀ ਰੂਪ ਹੈ। ਇਸੇ ਲਈ ਹੀ ਆਖਿਆ ਗਿਆ ਹੈ ਕਿ ਉਸਨੂੰ ਅੱਖਰਾਂ ਵਿਚ ਬੰਦ ਨਹੀਂ ਕੀਤਾ ਜਾ ਸਕਦਾ। ਅੱਖਰਾਂ ਦੀ ਕੈਦ ਵਿਚ ਤਾਂ ਕੇਵਲ ਉਸ ਦੇ ਮਾਇਆ ਰੂਪ ਨੂੰ ਹੀ ਬੰਦ ਕੀਤਾ ਜਾ ਸਕਦਾ ਹੈ।

ਇਹੀ ਭਾਵ ਇਸ ਉਪਰੋਕਤ ਪੰਗਤੀ ਵਿਚ ਛੁਪਿਆ ਹੋਇਆ ਹੈ ਕਿ ਉਸਦੀ ਜਾਣਕਾਰੀ ਬਿਆਨ ਤੋਂ ਬਾਹਰ ਹੈ। **ਜਿਹਨਾਂ ਲੋਕਾਂ ਨੇ ਉਪਰੋਕਤ ਵਿਚਾਰ ਅਨੁਸਾਰ ਉਸ ਪ੍ਰਮੇਸ਼ਰ ਨੂੰ ਕਹਿਣ ਤੋਂ ਬਾਹਰ ਬੁੱਝਣ ਵਾਲੀ ਗੱਲ ਵਜੋਂ ਮੰਨਿਆ, ਉਹ ਤਾਂ ਉਸਦਾ ਵਿਖਿਆਨ ਕਰਦੇ-ਕਰਦੇ ਜਾਂ ਸੁਣਦੇ-ਸੁਣਦੇ ਬੁੱਝ ਕੇ ਉਸ ਵਿਚ ਸਮਾ ਗਏ ਪਰ ਕੁਝ ਲੋਗ ਐਸੇ ਵੀ ਹਨ, ਜਿਨ੍ਹਾਂ ਨੇ ਇਸ ਵਿਚਾਰਧਾਰਾ ਦੇ ਸਮਾਨਅੰਤਰ ਇਕ ਨਵੀਂ ਵਿਚਾਰਧਾਰਾ ਨੂੰ ਜਨਮ ਦੇ ਦਿੱਤਾ, ਜਿਹੜੀ ਕਿ ਉਨ੍ਹਾਂ ਦੇ ਆਪਣੇ ਗਿਆਨ ਦੇ ਆਧਾਰ ਉੱਤੇ ਖੜ੍ਹੀ ਸੀ। ਇਸ ਲਈ ਉਨ੍ਹਾਂ ਨੇ ਕੁਛ ਸਿੱਧਾ ਤੇ ਸਪੱਸ਼ਟ ਆਖਣ ਦਾ ਦਾਵ੍ਹਾ ਪੇਸ਼ ਕੀਤਾ, ਜਿਸ ਤੋਂ ਸਿਮ੍ਰਿਤੀਆਂ ਤੇ ਸ਼ਾਸਤਰਾਂ ਨੇ ਜਨਮ ਲਿਆ।** ਇਨ੍ਹਾਂ ਵਿਚ ਇਹ ਨਿਸ਼ਚਿਤ ਕਰ ਦਿੱਤਾ ਗਿਆ, ਕਿ ਪ੍ਰਮੇਸ਼ਰ ਦੀ ਦ੍ਰਿਸ਼ਟੀ ਵਿਚ ਗ਼ਲਤ ਕੀ ਹੈ, ਅਤੇ ਠੀਕ ਕੀ ਹੈ, ਪੁੰਨ ਕੀ ਹੈ ਅਤੇ ਪਾਪ ਕੀ ਹੈ। ਲਿਖਿਆ ਤਾਂ ਇਨ੍ਹਾਂ ਨੇ ਸਭ ਕੁਝ ਉਹ, ਜਿਹੜਾ ਇਨ੍ਹਾਂ ਲੋਕਾਂ ਨੂੰ ਉਸ ਵੇਲੇ ਚੰਗਾ ਜਾਂ ਮਾੜਾ ਲਗਦਾ ਸੀ, ਪਰ ਇਸ ਆਪਣੀ ਮਨਮਤਿ ਨੂੰ ਪ੍ਰਮੇਸ਼ਰ ਦੀ ਮਤਿ ਦੱਸ ਕੇ ਲੋਕਾਂ ਨੂੰ ਗੁਮਰਾਹ ਕਰ ਦਿੱਤਾ। ਇਹ ਸਿਲਸਿਲਾ ਅੱਜ ਤਕ ਵੀ ਚਾਲੂ ਹੈ। ਇਸੇ ਗੱਲ ਦਾ ਹੀ ਵਿਸਥਾਰ ਸਤਿਗੁਰੂ ਜੀ ਅਗਲੀਆਂ ਪੰਗਤੀਆਂ ਵਿਚ ਕਰਦੇ ਦਿਖਾਈ ਦਿੰਦੇ ਹਨ।

ਹੁਣ ਸਤਿਗੁਰੂ ਜੀ ਉਨ੍ਹਾਂ ਲੋਕਾਂ ਦੀ ਗੱਲ ਕਰਦੇ ਹਨ ਜਿਹੜੇ ਅਮੁੱਲੋ, ਅਮੁੱਲ ਆਖਿਆ ਨ ਜਾਏ ਕਹਿੰਦੇ ਹਨ। ਕਿ ਉਸ ਅਮੁੱਲ ਦੀ ਗਤਿ ਮਿਤ, ਕਹੀ ਨਹੀਂ ਜਾ ਸਕਦੀ। ਇਸ ਵਿਚਾਰਧਾਰਾ ਤੋਂ ਹਟ ਕੇ, ਆਪਣੇ ਆਪ ਨੂੰ ਗਤਿ ਮਿਤ ਜਾਣ ਲੈਣ ਦਾ 'ਵਾਰਸ' ਸਮਝ ਬੈਠੇ ਅਤੇ ਉਨ੍ਹਾਂ ਨੇ ਸਿੱਧੇ ਤੇ ਸਪੱਸ਼ਟ ਰੂਪ ਵਿਚ, ਦਰਗਾਹ ਵਿਚਲੇ ਸਾਰੇ ਭੇਦ, ਸ਼ਾਸਤਰਾਂ ਵਿਚ ਲਿਖ ਦਿੱਤੇ। ਇਸਨੂੰ ਸ਼ਾਸਤਰਾਂ ਦਾ ਗਿਆਨ ਕਿਹਾ ਗਿਆ। ਇਸ ਵਿਚਾਰਧਾਰਾ ਨੂੰ ਮੰਨਣ ਵਾਲੇ ਰਿਸ਼ੀ ਮੁਨੀ ਇਨ੍ਹਾਂ ਨੂੰ ਪੜ੍ਹ ਕੇ ਇਸ ਨਵੀਂ ਵਿਚਾਰਧਾਰਾ, ਜਿਹੜੀ ਕਿ ਬ੍ਰਹਮ ਗਿਆਨ ਤੋਂ ਹਟਵੀਂ ਸੀ, ਦਾ ਹੀ ਵਖਿਆਨ ਕਰਨ ਲੱਗ ਪਏ।

**"ਆਖਹਿ ਬਰਮੇ, ਆਖਹਿ ਇੰਦ॥ ਆਖਹਿ ਗੋਪੀ ਤੈ ਗੋਵਿੰਦ॥ ਆਖਹਿ ਈਸਰ, ਆਖਹਿ ਸਿਧ॥ ਆਖਹਿ, ਕੇਤੇ ਕੀਤੇ ਬੁਧ॥ ਆਖਹਿ ਦਾਨਵ, ਆਖਹਿ ਦੇਵ॥ ਆਖਹਿ, ਸੁਰਿ ਨਰ ਮੁਨਿ ਜਨ ਸੇਵ॥"**

ਸ਼ਾਸਤਰਾਂ ਦਾ ਇਹ ਗਿਆਨ, ਜਿਹੜਾ ਰਿਸ਼ੀਆਂ ਮੁਨੀਆਂ ਨੇ ਪੁਰਾਣਾਂ ਅਤੇ ਸਿਮ੍ਰਿਤੀਆਂ ਵਿਚ ਲਿਖਿਆ ਸੀ, ਉਸਨੂੰ ਹੀ ਮੁਕਤੀ ਦਾਤਾ ਮੰਨ ਕੇ ਬ੍ਰਾਹਮਣ ਲੋਕਾਂ ਨੇ ਪ੍ਰਚਾਰਿਆ ਤੇ ਉਸ ਵੇਲੇ ਦੇ ਰਾਜਿਆਂ ਨੇ, ਜਿਹੜੇ ਆਪਣੇ ਆਪ ਨੂੰ ਦੇਵਤਿਆਂ

ਦੇ ਰਾਜੇ ਮੰਨਦੇ ਸੀ ਜਾਂ ਅਖਵਾਉਂਦੇ ਸੀ, ਵੀ ਆਪਣੀ ਪਰਜਾ ਵਿਚ ਇਸੇ ਵਿਚਾਰਧਾਰਾ ਨੂੰ ਪ੍ਰਫੁੱਲਤ ਕਰਵਾਇਆ ਅਤੇ ਪਰਜਾ ਇਸ ਭੇਦ ਭਗਤੀ ਦੀ ਵਿਚਾਰਧਾਰਾ ਨੂੰ ਹੀ ਅਸਲੀ ਭਗਤੀ ਭਾਵ ਅਭੇਦ ਭਗਤੀ ਮੰਨ ਕੇ ਅਪਣਾਉਂਦੀ ਰਹੀ। ਸਾਰੇ ਇਸਤਰੀ ਪੁਰਸ਼, ਵਿਅਕਤੀ ਪੂਜਕ ਬਣ ਕੇ ਰਹਿ ਗਏ।

ਉਸ ਤੋਂ ਬਾਅਦ ਸ਼ਿਵ ਭਗਤਾਂ ਅਤੇ ਸਿੱਧਾਂ ਨੇ ਵੀ ਇਸੇ ਵਿਚਾਰਧਾਰਾ ਨੂੰ ਹੀ ਪਰਚਾਰਿਆ। ਹੋਰ ਵੀ ਕਿੰਨੇ ਹੀ ਬੁੱਧੀਮਾਨ, ਬੁਧ ਮੱਤ ਦੇ ਧਾਰਨੀਆਂ ਨੇ ਇਸੇ ਵਿਚਾਰਧਾਰਾ ਦਾ ਪ੍ਰਚਾਰ ਕੀਤਾ। ਕੀ ਦੇਵਤੇ ਤੇ ਕੀ ਰਾਕਸ਼ਸ਼ ਸਾਰੇ ਦੇ ਸਾਰੇ ਇਸ ਵਿਚਾਰਧਾਰਾ ਨੇ ਆਪਣੇ ਕਲਾਵੇ ਵਿਚ ਜਕੜ ਲਏ ਅਤੇ ਉਹ ਕਲਾਵਾ ਅੱਜ ਤਕ ਵੀ, ਬਾਵਜੂਦ ਭਗਤਾਂ ਦੇ, ਤੇ ਗੁਰੂ ਸਾਹਿਬਾਨ ਦੇ ਜ਼ੋਰ ਨਾਲ ਢਿੱਲਾ ਕਰਕੇ ਖੋਲ੍ਹ ਦੇਣ ਦੇ, ਜਿਉਂ ਦਾ ਤਿਉਂ ਜਨਤਾ ਨੂੰ ਆਪਣੀ ਜਕੜ ਵਿਚ ਰੱਖੀ ਬੈਠਾ ਹੈ। ਜਿਸ ਤੋਂ ਇਹ ਪਤਾ ਲਗਦਾ ਹੈ ਕਿ ਗੁਰਬਾਣੀ ਦੀ ਇਹ ਗੱਲ, ਅਜੇ ਤਕ ਵੀ ਲੋਕਾਂ ਦੇ ਕੰਨਾਂ ਤਕ ਨਹੀਂ ਅੱਪੜੀ, ਪਰ ਜੇ ਅੱਪੜੀ ਹੈ ਤਾਂ ਉਨ੍ਹਾਂ ਮਹਾਂਪੁਰਸ਼ਾਂ ਨੇ ਜਿਨ੍ਹਾਂ ਦੇ ਹੱਥਾਂ ਵਿਚ ਹਜ਼ਾਰਾਂ ਸਾਲਾਂ ਤੋਂ ਧਰਮ ਪ੍ਰਚਾਰ ਦਾ ਕੰਮ ਚਲਿਆ ਆਉਂਦਾ ਹੈ, ਜਿਹੜੇ ਸਿਮ੍ਰਿਤ ਸ਼ਾਸਤਰ ਦੀ ਮੱਤ ਦੇ ਪ੍ਰਚਾਰਕ ਸਨ, ਉਨ੍ਹਾਂ ਨੇ ਗੁਰਮਤਿ ਅਤੇ ਸਿਮ੍ਰਿਤ ਸ਼ਾਸਤਰ ਦੀ ਮੱਤ ਵਿਚ ਜੋ ਅੰਤਰ ਸੀ, ਉਸਨੂੰ ਆਪਣੀ ਬੁੱਧ ਤੇ ਕਲਾ ਨਾਲ ਅਲੋਪ ਕਰ ਦਿੱਤਾ। ਜਿਸ ਤੋਂ ਹੁਣ ਭੇਦ ਭਗਤੀ ਤੇ ਅਭੇਦ ਭਗਤੀ, ਅਵਤਾਰਵਾਦ ਅਤੇ ਨਿਰੰਕਾਰੀ ਭਗਤੀ ਦਾ ਰੂਪ ਅਡ-ਅੱਡ ਵੇਖਣਾ, ਨਿਖੇੜਨਾ ਮੁਸ਼ਕਿਲ ਹੋ ਗਿਆ ਹੈ। ਕਿਉਂਕਿ ਭਗਤੀ ਦਾ ਇਹ ਰੰਗ ਤਾਂ ਲੋਕਾਂ ਦੇ ਮਨਾਂ ਉੱਤੇ, ਰਿਸ਼ੀਆਂ ਮੁਨੀਆਂ ਤੋਂ ਲੈ ਕੇ ਦੇਵਤਿਆਂ ਅਤੇ ਸਾਧਾਰਨ ਆਦਮੀਆਂ ਉੱਤੇ, ਬਹੁਤ ਪਹਿਲਾਂ ਤੋਂ ਹੀ ਚੜ੍ਹਿਆ ਚਲਿਆ ਆ ਰਿਹਾ ਹੈ, ਜਿਸਦੀਆਂ ਜੜ੍ਹਾਂ ਹਰ ਹਿਰਦੇ ਵਿਚ ਕੈਂਸਰ ਵਾਂਗ ਫੈਲੀਆਂ ਹੋਈਆਂ ਹਨ ; ਭਾਵੇਂ ਭਗਤੀ ਕਾਲ ਵਿਚ ਤੇ ਉਸ ਤੋਂ ਬਾਅਦ ਗੁਰੂ ਸਾਹਿਬਾਨ ਨੇ, ਇਸ ਬੀਮਾਰੀ ਦੀ ਦਵਾਈ ਭਾਵ 'ਗੁਰਮਤਿ' ਲੋਕਾਂ ਨੂੰ ਪੀਣ (ਛਕਣ) ਵਾਸਤੇ ਦੱਸੀ ਸੀ, ਅਤੇ ਨਾਲ ਦੀ ਨਾਲ ਕੁਝ ਪਰਹੇਜ਼ ਵੀ ਦੱਸੇ ਸਨ। ਜਿਸ ਗੁਰਮੁਖ ਨੇ ਇਹ ਦਵਾਈ ਵਰਤੀ ਤੇ ਪ੍ਰਹੇਜ਼ ਰੱਖਿਆ, ਉਸ ਦੀ ਬੀਮਾਰੀ ਪ੍ਰਮੇਸ਼ਰ ਨੇ ਕੱਟ ਕੇ, ਅਰੋਗਤਾ ਬਖ਼ਸ਼ ਦਿੱਤੀ।

**"ਕੇਤੇ ਆਖਹਿ, ਆਖਣਿ ਪਾਹਿ॥ ਕੇਤੇ, ਕਹਿ ਕਹਿ, ਉਠਿ ਉਠਿ ਜਾਹਿ॥ ਏਤੇ ਕੀਤੇ, ਹੋਰਿ ਕਰੇਹਿ॥ ਤਾਂ, ਆਖਿ ਨ ਸਕਹਿ ਕੇਈ ਕੋਇ॥ ਜੇਵਡੁ ਭਾਵੈ ਤੇਵਡੁ ਹੋਇ॥ ਨਾਨਕ ਜਾਣੈ ਸਾਚਾ ਸੋਇ॥ ਜੇ ਕੋ ਆਖੈ, ਬੋਲੁ ਵਿਗਾੜੁ॥ ਤਾ ਲਿਖੀਐ, ਸਿਰਿ ਗਾਵਾਰਾ ਗਾਵਾਰੁ॥ ੨੬॥"**

ਜਿਥੇ ਇਹ ਭੇਦ ਭਗਤੀ (ਅਵਤਾਰਵਾਦ) ਦੀ ਵਿਚਾਰਧਾਰਾ ਕਾਫੀ ਸਮੇਂ ਤੋਂ ਚਲੀ ਆਈ ਹੈ, ਉਸਦੇ ਨਾਲ-ਨਾਲ ਹੀ ਗੁਰਮਤਿ ਵੀਚਾਰਧਾਰਾ (ਅਭੇਦ ਭਗਤੀ) ਵੀ ਸੀਮਤ ਦਾਇਰੇ ਵਿਚ ਪ੍ਰਚਾਰੀ ਜਾਂਦੀ ਰਹੀ ਹੈ। ਇਸਦੇ ਸੀਮਤ ਹੋਣ ਦਾ ਕਾਰਨ, ਇਕ ਤਾਂ ਇਸਦਾ

ਕਿਸੇ ਵੀ ਰਾਜ ਪ੍ਰਬੰਧ ਨਾਲ ਪੂਰੀ ਤਰ੍ਹਾਂ ਨਾਲ ਸਹਿਮਤ ਨਾ ਹੋਣਾ ਤੇ ਦੂਸਰਾ ਕਾਰਨ ਅਵਤਾਰਵਾਦ ਦਾ ਖੁੱਲ੍ਹ ਕੇ ਵਿਰੋਧ ਕਰਨਾ, ਰਿਹਾ ਹੈ। ਇਸ ਲਈ, ਨ ਤਾਂ ਇਸ ਮੱਤ ਨਾਲ ਹਾਕਮ ਵਰਗ ਹੀ ਪੂਰੀ ਤਰ੍ਹਾਂ ਨਾਲ ਜੁੜਿਆ ਅਤੇ ਨ ਹੀ ਪੁਜਾਰੀ ਵਰਗ ਇਸ ਨਾਲ ਚੱਲ ਸਕਿਆ। ਸਗੋਂ ਹਾਕਮ ਵਰਗ ਅਤੇ ਪੁਜਾਰੀ ਵਰਗ ਦੋਵੇਂ ਰਲ ਕੇ, ਇਸਦੀਆਂ ਜੜ੍ਹਾਂ ਵਿਚ ਤੇਲ ਹੀ ਪਾਉਂਦੇ ਰਹੇ।

ਇਸ ਲਈ ਅਵਤਾਰਵਾਦੀ ਵਿਚਾਰਧਾਰਾ ਨੂੰ, ਰਾਜ ਸ਼ਕਤੀ (ਸੱਤਾ) ਅਤੇ ਪੁਜਾਰੀ ਸ਼ਕਤੀ ਦੇ ਮਾਲਕਾਂ ਨੇ ਮਿਲ ਕੇ ਆਪਣੀ ਪੂਰੀ ਵਾਹ ਨਾਲ, ਪ੍ਰਚਾਰਿਆ। ਸਤਿਗੁਰੂ ਜੀ ਵੇਲੇ ਵੀ ਬਹੁਤ ਸਾਰੇ ਲੋਕ ਇਸੇ ਦਾ ਪ੍ਰਚਾਰ ਕਰ ਰਹੇ ਸਨ, ਅਤੇ ਬਹੁਤ ਸਾਰੇ ਪ੍ਰਚਾਰ ਕਰਨ ਦੇ, ਕਾਬਲ ਹੋਣ ਦੇ ਯਤਨਾਂ ਵਿਚ ਲੱਗੇ ਹੋਏ ਸਨ। ਐਹੋ ਜਿਹੇ ਬਹੁਤ ਸਾਰੇ ਲੋਕ ਹੁਣ ਵੀ ਲੱਗੇ ਹੋਏ ਹਨ। ਪਰ ਸਤਿਗੁਰੂ ਜੀ ਆਖਦੇ ਹਨ ਕਿ ਇਸ ਗਿਆਨ ਦਾ ਪ੍ਰਚਾਰ ਕਰਨ ਵਾਲੇ, ਇਸ ਸੰਸਾਰ ਵਿਚੋਂ ਮਰਨ ਉਪਰੰਤ ਜਾ ਰਹੇ ਨਜ਼ਰ ਆਉਂਦੇ ਹਨ। ਉਨ੍ਹਾਂ ਦੇ ਕਹਿਣ ਦਾ ਮਤਲਬ ਇਹ ਹੈ ਕਿ ਜਦੋਂ ਗਿਆਨ ਕਰਾਉਣ ਵਾਲਿਆਂ ਦਾ ਆਵਾਗਵਣ (ਜੰਮਣ ਮਰਣ) ਨਹੀਂ ਮਿਟ ਰਿਹਾ ਤਾਂ ਸੁਣਨ ਵਾਲਿਆਂ ਦਾ ਕਿਵੇਂ ਮਿਟ ਸਕਦਾ ਹੈ, ਕਿਉਂਕਿ ਇਨ੍ਹਾ ਦੇ ਪੱਲੇ ਉਹ ਸਹੀ ਗਿਆਨ ਤਾਂ ਹੈ ਹੀ ਨਹੀਂ, ਜਿਸ ਨਾਲ ਜੰਮਣਾ ਮਰਨਾ ਕੱਟਿਆ ਜਾ ਸਕਦਾ ਹੈ। ਜਿਨੇ ਵੀ ਅੱਜ ਤਕ ਇਸਦੇ ਪ੍ਰਚਾਰ ਕਰਨ ਵਾਲੇ ਹੋਏ ਹਨ, ਉਨੇ ਹੀ ਭਾਵੇਂ ਹੋਰ ਕਿਉਂ ਨਾ ਹੋ ਜਾਵਣ, ਇਹ ਸਾਰੇ ਦੇ ਸਾਰੇ ਭਰਮ ਗਿਆਨੀ ਮਿਲ ਕੇ ਵੀ ਸਹੀ ਗਿਆਨ ਨਹੀਂ ਕਰਾ ਸਕਦੇ। ਕਿਉਂਕਿ ਉਹ ਪ੍ਰਮੇਸ਼ਰ ਜਦੋਂ ਮਰਜ਼ੀ, ਆਪਣਾ ਰੂਪ, ਜਿੰਨਾ ਵੱਡਾ ਮਰਜ਼ੀ, ਬਣਾ ਸਕਦਾ ਹੈ। ਜਾਂ ਇਉਂ ਕਹੋ ਕਿ ਜਿੰਨਾ ਵੱਡਾ ਰੂਪ ਉਹ ਚਾਹੁੰਦਾ ਹੈ ਬਣਾ ਲੈਂਦਾ ਹੈ, ਇਸ ਲਈ ਉਹ ਆਪਣੀ ਜਾਣਕਾਰੀ ਆਪ ਹੀ ਦੇ ਸਕਦਾ ਹੈ। ਦੂਸਰਾ ਕੋਈ ਉਸਨੂੰ ਭਾਵ ਉਸਦੇ ਦਿਲ ਦੀ ਗੱਲ ਨੂੰ ਬੁੱਝ ਲਵੇ ਐਸਾ ਹੋ ਹੀ ਨਹੀਂ ਸਕਦਾ। ਇਸੇ ਲਈ ਗੁਰਬਾਣੀ ਵਿਚ ਇਹ ਮੰਨਿਆ ਗਿਆ ਹੈ ਕਿ ਨਾਨਕ ਤਾਂ ਉਹੀ ਬੋਲਦਾ ਹੈ, ਜੋ ਉਸਦਾ ਪ੍ਰਮੇਸ਼ਰ ਹੁਕਮ ਕਰਦਾ ਹੈ। ਪਰ ਫਿਰ ਵੀ ਜੇ ਕੋਈ ਪ੍ਰਮੇਸ਼ਰ ਦੀ ਬਾਣੀ ਨੂੰ ਭਾਵ ਗੁਰਬਾਣੀ ਨੂੰ ਤੋੜ ਮਰੋੜ ਕੇ ਇਸ ਨੂੰ ਅਵਤਾਰਵਾਦੀ ਵਿਚਾਰਧਾਰਾ ਹੀ ਸਿੱਧ ਕਰਨ ਦਾ ਉਪਰਾਲਾ ਕਰੇ, ਤਾਂ ਉਸਨੂੰ ਤਾਂ ਮੂਰਖਾਂ ਦਾ ਸਰਦਾਰ ਹੀ ਕਿਹਾ ਜਾਵੇਗਾ। ੨੬।

**"ਸੋ ਦਰੁ ਕੇਹਾ, ਸੋ ਘਰੁ ਕੇਹਾ, ਜਿਤੁ ਬਹਿ ਸਰਬ ਸਮਾਲੇ॥ ਵਾਜੇ ਨਾਦ, ਅਨੇਕ ਅਸੰਖਾ, ਕੇਤੇ ਵਾਵਣਹਾਰੇ॥ ਕੇਤੇ ਰਾਗ, ਪਰੀ ਸਿਉ ਕਹੀਅਨਿ, ਕੇਤੇ ਗਾਵਣਹਾਰੇ॥"**

ਇਸ ਪਉੜੀ ਵਿਚ ਸਤਿਗੁਰੂ ਜੀ, ਪ੍ਰਮੇਸ਼ਰ ਨਾਲ ਉਸਨੂੰ ਹਾਜ਼ਰ ਨਾਜ਼ਰ ਸਮਝ ਕੇ, ਜਾਣੋ ਕਿ ਉਸ ਨਾਲ ਹੀ ਸਿੱਧੇ ਤੌਰ 'ਤੇ ਗੱਲ ਕਰ ਰਹੇ ਜਾਪਦੇ ਹਨ। ਕਿ ਹੇ ਪ੍ਰਮੇਸ਼ਰ, ਤੇਰਾ ਉਹ ਕਿਹੜਾ ਘਰ ਹੈ ਤੇ ਉਸ ਘਰ ਦਾ ਦੁਆਰ ਕਿਹੜਾ ਹੈ, ਜਿਸ ਘਰ ਵਿਚ ਬੈਠ ਕੇ ਤੂੰ ਇਸ ਸਾਰੀ ਰਚਨਾ ਦੀ ਸੰਭਾਲ ਕਰ ਰਿਹਾ ਹੈਂ। ਮੈਨੂੰ ਤਾਂ ਇਉਂ ਲਗਦਾ ਹੈ ਕਿ ਇਹ ਜੀਵਾਂ ਦੇ ਸਾਰੇ ਸਰੀਰ ਤੇਰੇ ਹੀ ਵਾਜੇ ਹਨ, ਜਿਹਨਾਂ ਵਿਚ ਬੈਠਾ ਤੂੰ ਉਨ੍ਹਾਂ ਨੂੰ ਆਪ ਵਜਾ

ਰਿਹਾ ਹੈਂ। ਭਾਵੇਂ ਵੇਖਣ ਨੂੰ, ਵਜਾਉਣ ਵਾਲੇ ਤੇਰੇ ਅਨੰਤ ਰੂਪ, ਨਜ਼ਰ ਆਉਂਦੇ ਹਨ ਤੇ ਵੱਖਰੇ-ਵੱਖਰੇ ਜਾਪਦੇ ਹਨ। ਉਨ੍ਹਾਂ ਵਿਚੋਂ ਕਿਤਨੇ ਹੀ ਤੇਰੇ ਰੂਪ, ਤੇਰਾ ਹੀ ਗੁਣ ਗਾਇਨ ਰਾਗ ਰਾਗਣੀਆਂ ਵਿਚ ਕਰ ਰਹੇ ਹਨ। ਹੋਰ ਦੂਸਰੇ ਕਿਤਨੇ ਹੀ ਉਸ ਕੀਤੇ ਹੋਏ ਗੁਣ ਗਾਇਨ ਨੂੰ ਗਾ ਰਹੇ ਹਨ।

**"ਗਾਵਹਿ ਤੁਹਨੋ, ਪਉਣੁ ਪਾਣੀ ਬੈਸੰਤਰੁ, ਗਾਵੈ ਰਾਜਾ ਧਰਮੁ, ਦੁਆਰੇ ॥ ਗਾਵਹਿ ਚਿਤੁ ਗੁਪਤੁ, ਲਿਖਿ ਜਾਣਹਿ, ਲਿਖਿ ਲਿਖਿ ਧਰਮੁ ਵੀਚਾਰੇ ॥ ਗਾਵਹਿ ਈਸਰੁ ਬਰਮਾ ਦੇਵੀ, ਸੋਹਨਿ ਸਦਾ ਸਵਾਰੇ ॥ ਗਾਵਹਿ ਇੰਦ ਇਦਾਸਣਿ ਬੈਠੇ, ਦੇਵਤਿਆਂ ਦਰਿ ਨਾਲੇ ॥"**

ਹੇ ਪ੍ਰਮੇਸ਼ਰ ਤੇਰੇ ਪੈਦਾ ਕੀਤੇ ਹੋਏ, ਇਹ ਹਵਾ, ਪਾਣੀ ਤੇ ਅਗਨੀ ਵੀ ਤੈਨੂੰ ਗਾਉਂਦੇ ਹਨ। ਉਹ ਇਸ ਲਈ ਕਿ ਤੇਰੇ ਹੁਕਮ ਵਿਚ ਹਨ। ਹੁਕਮ ਵਿਚ ਚਲਣ ਵਾਲਾ, ਗੁਣ ਗਾਇਨ ਕਰਨ ਵਾਲਾ ਹੀ ਹੁੰਦਾ ਹੈ। ਅਤੇ ਵੱਡੇ-ਵੱਡੇ ਰਾਜੇ ਆਪਣੇ ਆਪ ਨੂੰ, ਧਰਮ ਰਾਜ ਭਾਵ ਅਵਤਾਰ ਅਖਵਾਉਣ ਵਾਲੇ ਵੀ ਤੈਨੂੰ ਹੀ ਗਾਉਂਦੇ ਰਹੇ ਹਨ। ਮਨ ਦੇ ਅੰਦਰ ਗੁਪਤ ਹੋ ਕੇ ਬੈਠਾ ਹੋਇਆ 'ਚਿੱਤ' ਵੀ, ਜੋ ਕਿ ਅੱਛੇ ਬੁਰੇ ਦੀ ਪਹਿਚਾਣ ਜਾਣਦਾ ਹੈ ਅਤੇ ਉਸਨੂੰ ਲਿਖ ਸਕਦਾ ਹੈ, ਜਿਸਦੇ ਲਿਖੇ ਹੋਏ ਨੂੰ ਪ੍ਰਮੇਸ਼ਰ ਦੀ ਦਰਗਾਹ ਵਿਚ ਵਿਚਾਰਿਆ ਜਾਂਦਾ ਹੈ, ਉਹ ਵੀ ਤੇਰਾ ਹੀ ਗੁਣ ਗਾਇਨ ਕਰ ਰਿਹਾ ਹੈ।

ਜਿਹੜਾ 'ਚਿਤ' ਮਨ ਅੰਦਰ ਗੁਪਤ ਬੈਠਾ ਹੈ, ਉਸਨੂੰ ਹੀ ਗੁਰਮਤਿ ਵਿਚ "ਮਨ ਮਹਿ ਆਪਿ" ਕਿਹਾ ਹੈ। ਇਨ੍ਹਾਂ ਪੰਕਤੀਆਂ ਵਿਚ ਉਸਨੂੰ ਅੱਛੇ ਬੁਰੇ ਦੀ ਪਛਾਣ ਕਰਕੇ ਲਿਖਣ ਵਾਲਾ ਜਾਂ ਇਉਂ ਕਹਿ ਲਵੋ ਠੀਕ ਤੇ ਗ਼ਲਤ ਦਾ ਗਿਆਨ ਰੱਖਣ ਵਾਲਾ ਗਿਆਨੀ ਮੰਨਿਆ ਹੈ। ਇਸੇ ਨੂੰ ਇਥੇ ਬ੍ਰਹਮਾ ਕਿਹਾ ਹੈ ਜਦ ਕਿ ਮਨ ਨੂੰ ਈਸਰ ਅਤੇ ਮਨਮਤਿ ਨੂੰ ਦੇਵੀ ਕਿਹਾ ਹੈ। ਇਸ ਲਈ ਮਨ, ਚਿਤ ਤੇ ਮਨ ਦੀ ਮੱਤ ਜਦੋਂ ਤਿੰਨੇ ਮਿਲ ਕੇ ਪ੍ਰਮੇਸ਼ਰ ਦਾ ਗੁਣ ਗਾਇਨ ਕਰਦੇ ਹਨ ਤਾਂ ਉਨ੍ਹਾਂ ਦਾ ਸਰੂਪ ਹੀ ਬਦਲ ਜਾਂਦਾ ਹੈ। ਉਹ ਸੁੰਦਰ ਸਰੂਪ ਵਾਲੇ ਹੋ ਕੇ, ਤੇਰੇ ਸੰਵਾਰੇ ਹੋਏ, ਸੰਸਾਰ ਵਿਚ ਸੋਭਾ ਖੱਟਦੇ ਹਨ ਅਤੇ ਉਨ੍ਹਾਂ ਦਾ ਇਹ ਸਰੂਪ ਹਮੇਸ਼ਾ-ਹਮੇਸ਼ਾ ਲਈ ਥਿਰ ਹੋ ਜਾਂਦਾ ਹੈ ਭਾਵ ਉਹ ਐਸਾ ਰੂਪ, ਸੁੰਦਰ ਸਰੂਪ ਜੋ ਕਦੇ ਵੀ ਨਾਸ ਨਹੀਂ ਹੋ ਸਕਦਾ। ਦੇਵਤਿਆਂ ਦੇ ਰਾਜੇ ਅਖੌਤੀ ਇੰਦ੍ਰ ਵੀ ਤੇਰੇ ਹੀ ਗੁਣ, ਪਰਜਾ ਸਮੇਤ ਗਾਉਂਦੇ ਹਨ।

**"ਗਾਵਹਿ ਸਿਧ ਸਮਾਧੀ ਅੰਦਰਿ, ਗਾਵਨਿ ਸਾਧ ਵਿਚਾਰੇ ॥ ਗਾਵਨਿ ਜਤੀ ਸਤੀ ਸੰਤੋਖੀ, ਗਾਵਹਿ ਵੀਰ ਕਰਾਰੇ ॥ ਗਾਵਨਿ ਪੰਡਿਤ ਪੜਨਿ ਰਖੀਸਰ, ਜੁਗੁ ਜੁਗੁ ਵੇਦਾਂ ਨਾਲੇ ॥ ਗਾਵਹਿ ਮੋਹਣੀਆਂ ਮਨੁ ਮੋਹਨਿ, ਸੁਰਗਾ ਮਛ ਪਇਆਲੇ ॥ ਗਾਵਨਿ ਰਤਨ ਉਪਾਏ ਤੇਰੇ, ਅਠਸਠਿ ਤੀਰਥ ਨਾਲੇ ॥"**

ਸਿੱਧ ਲੋਕ ਤੇਰਾ ਗੁਣ ਗਾਇਨ ਕੇਵਲ ਸਮਾਧੀ ਵਿਚ ਹੀ ਗਾਉਣ ਤਕ ਸੀਮਤ ਹਨ। ਉਨ੍ਹਾਂ ਦਾ ਮੱਤ ਇਹ ਹੈ ਕਿ ਸਮਾਧੀ ਦੇ ਅੰਦਰ ਹੀ ਭਾਵ ਸਮਾਧੀ ਦੇ ਦੌਰਾਨ ਹੀ

ਕੋਈ ਜੀਵ ਪ੍ਰਮੇਸ਼ਰ ਨਾਲ ਜੁੜਿਆ ਰਹਿ ਸਕਦਾ ਹੈ। ਪਰ ਇਸਦੇ ਉਲਟ 'ਗੁਰਮਤਿ' ਸਵਾਸ ਸਵਾਸ ਨ ਵਿਸਰ ਜਾਣ ਦੀ ਹਦਾਇਤ ਕਰਦੀ ਹੈ। ਇਹੀ "ਅੰਤਰ", ਗੁਰਮਤਿ ਤੇ ਸਿੱਧ ਮੱਤ ਦਾ ਸਪੱਸ਼ਟ ਹੈ, ਪਰ ਸਾਧ ਲੋਕ, ਸਿੱਧਾਂ ਨਾਲੋਂ ਅਲੱਗ ਕਿਸਮ ਦੀ ਵਿਚਾਰਧਾਰਾ ਦੇ ਧਾਰਨੀ ਹਨ। ਜਿਹੜੇ ਪ੍ਰਮੇਸ਼ਰ ਨੂੰ ਉਸਦੀਆਂ ਵਿਚਾਰਾਂ ਕਰਕੇ, ਵਿਚਾਰਾਂ ਵਿਚੋਂ ਉਸਦਾ ਗਿਆਨ ਪ੍ਰਾਪਤ ਕਰਦੇ ਹਨ। ਹੋਰ ਬਹੁਤ ਸਾਰੇ ਜਤੀ (ਜਤ ਧਾਰਣ ਕਰਕੇ) ਅਤੇ ਸਤੀ (ਸਤਿਵਾਦੀ ਬਣਕੇ-ਸੰਤੋਖੀ ਬਣਕੇ) ਹੀ ਤੇਰਾ ਗੁਣ ਗਾਇਨ ਕਰਦੇ ਹਨ। ਹੋਰ ਬਹੁਤ ਸਾਰੇ ਯੋਧੇ ਸੂਰਬੀਰ ਰਣਭੂਮੀ ਵਿਚੋਂ ਨਾ ਭੱਜ ਕੇ, ਜੂਝ ਜਾਣ ਨੂੰ ਹੀ, ਗੁਣ ਗਾਇਨ ਕਰਨਾ ਆਪਣਾ ਧਰਮ ਮੰਨਦੇ ਹਨ।

ਹੋਰ ਪੰਡਿਤ ਲੋਕ, ਰਿਸ਼ੀ ਮੁਨੀ ਅਤੇ ਦੇਵਤੇ ਆਪਣੇ-ਆਪਣੇ ਵਕਤ ਤੇ ਆਪਣੇ-ਆਪਣੇ ਗਿਆਨ ਅਨੁਸਾਰ ਤੇਰਾ ਗੁਣ ਗਾਇਨ ਕਰਦੇ ਰਹੇ ਹਨ। ਮੋਹਣੀਆਂ, ਮਨ ਨੂੰ ਮੋਹ ਲੈਣ ਵਾਲੀਆਂ (ਸੁਰਤੀਆਂ) ਤੇਰਾ ਗੁਣ ਗਾਇਨ ਕਰਦੀਆਂ ਹਨ ਜਦੋਂ ਉਹ ਤੇਰੇ ਸ਼ਬਦ (ਉਪਦੇਸ਼) ਨਾਲ ਜੁੜ ਕੇ, ਸ਼ਬਦ ਵਿਚੋਂ ਨਾਮ ਰਸ (ਗਿਆਨ ਰਸ) ਪ੍ਰਾਪਤ ਕਰਦੀਆਂ ਹਨ, ਜਿਸਦੇ ਪ੍ਰਾਪਤ ਹੋਣ ਉਪਰੰਤ, ਉਸ ਰਸ ਦੇ ਸੁਆਦ ਦੁਆਰਾ ਮਨ ਮੋਹਿਆ ਜਾਂਦਾ ਹੈ। ਹਿਰਦੇ ਰੂਪੀ ਸਵਰਗ ਜਾਂ ਪਾਤਾਲ ਅੰਦਰ ਮੱਛ ਰੂਪੀ ਮਨ ਮੋਹਿਆ ਜਾਂਦਾ ਹੈ, ਜਦੋਂ 'ਸੁਰਤੀ' ਰੂਪੀ ਪਾਈਪ ਰਾਹੀਂ ਰਾਮੁ ਰੂਪੀ ਰਸ ਹਿਰਦੇ ਵਿਚ ਭਰ ਜਾਂਦਾ ਹੈ ਤੇ ਭਰਦਾ ਰਹਿੰਦਾ ਹੈ। ਜਿਉਂ-ਜਿਉਂ ਨਾਮੁ ਰਸ ਵਧਦਾ ਹੈ, ਤਿਉਂ ਤਿਉਂ ਮਨ ਰੂਪੀ ਮੱਛ ਦੇ ਅੰਦਰ ਖ਼ੁਸ਼ੀ ਖੇੜਾ ਵੀ ਵਧਦਾ ਚਲਿਆ ਜਾਂਦਾ ਹੈ। ਕਿਉਂਕਿ ਨਾਮੁ ਜਲ ਅੰਦਰ (ਸੁਖ ਸਾਗਰ ਅੰਦਰ) ਇਸ ਮਨ ਰੂਪੀ ਮੱਛ ਦਾ, ਮੌਤ (ਮਰਨ) ਦਾ ਡਰ, ਸਦਾ ਲਈ ਸਮਾਪਤ ਹੋ ਗਿਆ। ਹੋਰ ਤੇਰੇ, ਭਾਵ ਪ੍ਰਮੇਸ਼ਰ ਦੇ ਜਿਤਨੇ ਵੀ ਜੀਵ ਉਪਾਏ ਹੋਏ ਹਨ ਅਤੇ ਉਨ੍ਹਾਂ ਵਾਸਤੇ ਜਿਤਨੇ ਵੀ ਰਤਨ ਪੈਦਾ ਕੀਤੇ ਹੋਏ ਹਨ, ਉਹ ਸਾਰੇ ਦੇ ਸਾਰੇ ਤੇਰੇ ਹੁਕਮ ਵਿਚ ਹੋਣ ਕਰਕੇ, ਉਨ੍ਹਾਂ ਨੂੰ ਜੈਸਾ ਹੁਕਮ ਮਿਲਦਾ ਹੈ, ਉਸੇ ਤਰ੍ਹਾਂ ਜੀਵਾਂ ਨੂੰ ਪ੍ਰਾਪਤ ਹੁੰਦੇ ਹਨ। ਬਾਕੀ ਅਠਾਹਠ ਤੀਰਥਾਂ ਤੇ ਵਸਣ ਵਾਲੇ ਅਤੇ ਉਥੇ ਇਸ਼ਨਾਨ ਕਰਨ ਵਾਲੇ ਸਾਰੇ ਦੇ ਸਾਰੇ ਤੇਰਾ ਹੀ ਗੁਣ ਗਾਇਨ ਕਰਦੇ ਹਨ, ਤੈਨੂੰ ਹੀ ਵੱਡਾ ਮੰਨਦੇ ਹਨ।

**"ਗਾਵਹਿ ਜੋਧ ਮਹਾਬਲ ਸੂਰਾ, ਗਾਵਹਿ ਖਾਣੀ ਚਾਰੇ॥ ਗਾਵਹਿ ਖੰਡ ਮੰਡਲ ਵਰਭੰਡਾ, ਕਰਿ ਕਰਿ ਰਖੇ ਧਾਰੇ॥ ਸੇਈ ਤੁਧੁਨੋ ਗਾਵਹਿ, ਜੋ ਤੁਧੁ ਭਾਵਨਿ, ਰਤੇ ਤੇਰੇ ਭਗਤ ਰਸਾਲੇ॥ ਹੋਰਿ ਕੇਤੇ ਗਾਵਨਿ, ਸੇ ਮੈ ਚਿਤਿ ਨ ਆਵਨਿ, ਨਾਨਕੁ ਕਿਆ ਵੀਚਾਰੇ॥"**

ਬਹੁਤ ਸਾਰੇ ਜੋਧੇ ਮਹਾਂਬਲੀ ਸੂਰਮੇ ਤੇਰਾ ਗੁਣ ਗਾਇਨ ਕਰਕੇ ਤੈਥੋਂ ਹੀ ਹੋਰ ਬਲ ਪ੍ਰਾਪਤ ਕਰਨ ਲਈ ਤੇਰਾ ਗੁਣ ਗਾਇਨ ਕਰਦੇ ਰਹਿੰਦੇ ਹਨ। ਇਸ ਤਰੀਕੇ ਨਾਲ ਚਾਰੇ ਖਾਣੀਆਂ ਦੇ ਜੀਵ ਜਿਨ੍ਹਾਂ ਵਿਚ ਨੰ: 1 ਉਹ ਜੀਵ ਜਿਹੜੇ ਅੰਡਿਆਂ ਤੋਂ ਪੈਦਾ ਹੁੰਦੇ ਹਨ। ਨੰਬਰ ਦੋ "ਜੇਰਜ"—ਜ਼ੇਰ ਤੋਂ ਪੈਦਾ ਹੋਣ ਵਾਲੇ ਜੀਵ, ਗਾਂ ਮੱਝ ਬਕਰੀ ਆਦਿਕ, ਤੀਸਰੇ ਨੰ: ਤੇ

**ਸੇਤਜ—ਪਸੀਨੇ ਤੋਂ ਪੈਦਾ ਹੋਣ ਵਾਲੇ ਜੀਵ, ਮੱਖੀ, ਮੱਛਰ, ਜੂੰਆਂ ਆਦਿ। ਚੌਥੇ ਨੰਬਰ ਤੇ ਉਤਭੁਜ—ਧਰਤੀ 'ਚੋਂ ਪੈਦਾ ਹੋਣ ਵਾਲੀ ਬਨਾਸਪਤੀ—ਪੇੜ, ਪੌਦੇ, ਫਸਲਾਂ ਆਦਿਕ।**

ਚੌਰਾਸੀ ਲੱਖ ਜੂਨਾਂ ਦੀ ਉਤਪਤੀ ਇਨ੍ਹਾਂ ਚਾਰਾਂ ਖਾਣੀਆਂ ਰਾਹੀਂ ਹੀ ਪੈਦਾ ਕੀਤੀ ਹੋਈ ਹੈ, ਜਿਸ ਵਿਚੋਂ ਬਿਆਲੀ ਲੱਖ ਜੂਨ ਪਾਣੀ ਅੰਦਰ ਤੇ ਬਾਕੀ ਬਿਆਲੀ ਲੱਖ ਪਾਣੀ ਤੋਂ ਬਾਹਰ ਹੈ। ਇਨ੍ਹਾਂ ਸਾਰੀਆਂ ਜੂਨਾਂ ਵਿਚ ਦੀ ਜੀਵ, ਆਤਮਾਵਾਂ ਲੰਘਦਾ ਹੋਇਆ ਹਜ਼ਾਰਾਂ ਲੱਖਾਂ ਤੋਂ ਵੀ ਵੱਧ, ਕਰੋੜਾਂ ਸਾਲਾਂ ਬਾਅਦ ਮਨੁੱਖਾ ਸਰੀਰ ਧਾਰਨ ਕਰਦਾ ਹੈ। ਇਹ ਜੀਵ ਦੀ ਚੁਰਾਸੀ ਲੱਖ ਜੂਨਾਂ ਵਿਚੋਂ ਸਿਰੇ ਦੀ ਪਉੜੀ ਹੈ। ਹੁਣ ਇਹ ਉਸ ਦੁਆਰ ਦੇ ਸਾਹਮਣੇ ਖੜ੍ਹਾ ਹੈ, ਜਿਸਦੇ ਕਿ ਦਰਵਾਜ਼ੇ ਬੰਦ ਹਨ। ਜੀਵ ਨੇ ਗੁਰਮਤਿ ਰਾਹੀਂ ਜਾਂ ਇਉਂ ਕਹੋ ਕਿ ਗੁਰਮਤਿ ਦੀ ਸਿੱਖਿਆ ਵਿਚੋਂ ਇਨ੍ਹਾਂ ਬੱਜਰ ਕਪਾਟਾਂ ਨੂੰ ਖੋਲ੍ਹਣ ਦੀ ਕੁੰਜੀ ਰੂਪੀ ਵਿਧੀ ਜਾਨਣੀ ਹੈ। ਇਹ ਦਰਵਾਜ਼ਾ ਹੀ ਸੱਚ ਖੰਡ ਦਾ ਪ੍ਰਵੇਸ਼ ਦੁਆਰ ਹੈ। ਇਸ ਤੋਂ ਉਪਰੰਤ **ਸਾਰੇ ਖੰਡ ਬ੍ਰਹਮੰਡ ਦੇ ਵਿਚ ਘੁੰਮਣ ਵਾਲੇ ਗੋਲਾਕਾਰ ਰੂਪ ਸਾਰੇ ਧਰਤੀ ਸੂਰਜ, ਚੰਦ, ਤਾਰੇ ਸਭ ਤੈਨੂੰ ਗਾਉਂਦੇ ਹਨ।** ਇਸੇ ਲਈ ਉਹ ਕਣ-ਕਣ ਰੂਪ ਹੁੰਦੇ ਹੋਏ ਭੀ, ਇਕ ਜੁੱਟ ਇਕ ਰੂਪ ਹਨ। ਜੇ ਇਸੇ ਖਿਆਲ ਦਾ ਹੋਰ ਖੁਲਾਸਾ ਕਰੀਏ ਤਾਂ ਸਤਿਗੁਰੂ ਜੀ ਦਾ ਭਾਵ ਬਹੁਤ ਹੀ ਗਹਿਰਾਈ ਵਿਚੋਂ ਦਿਖਾਈ ਦੇਵੇਗਾ। ਗੁਰਮਤਿ ਵਿਚ ਜਾਂ ਆਮ ਸਾਰੇ ਧਰਮਾਂ ਵਿਚ ਇਸ ਗੱਲ ਤੇ ਸਰਬ ਸੰਮਤੀ ਹੈ ਕਿ ਕਣ-ਕਣ ਵਿਚ, ਜ਼ੱਰੇ-ਜ਼ੱਰੇ ਵਿਚ, ਉਹ ਪ੍ਰਮੇਸ਼ਰ ਆਪ ਵਸਦਾ ਹੈ।

ਹੁਣ ਇਸ ਪੜਾਅ ਤੇ ਦੋ ਸਵਾਲ ਉਠਦੇ ਹਨ, ਕਿ ਪ੍ਰਮੇਸ਼ਰ ਕਿਥੇ ਵਸਦਾ ਹੈ, ਅਤੇ ਜਿਥੇ ਵਸਦਾ ਹੈ, ਉਥੇ ਕਿਸ ਰੂਪ ਵਿਚ ਤੇ ਕਿਵੇਂ ਵਸਦਾ ਹੈ। ਹੁਣ ਪਹਿਲੇ ਸਵਾਲ ਦਾ ਜਵਾਬ ਗੁਰਬਾਣੀ ਵਿਚ ਇਹ ਹੈ ਕਿ ਜਿਸ ਜਗ੍ਹਾ ਕੇਵਲ ਪ੍ਰਮੇਸ਼ਰ ਦਾ ਹੀ ਪ੍ਰੇਮ ਵਸਦਾ ਹੋਵੇ ਉਥੇ ਹੀ ਉਹ ਪ੍ਰਮੇਸ਼ਰ ਆਪ ਵੱਸਦਾ ਹੈ। ਪਰ ਜਿੱਥੇ ਉਸਦੇ ਪ੍ਰੇਮ ਦੇ ਨਾਲ-ਨਾਲ ਹੋਰ ਕਿਸੇ ਚੀਜ਼ ਦਾ ਵੀ ਪ੍ਰੇਮ ਵਸਦਾ ਹੋਵੇ, ਉਥੇ ਉਸ ਦਾ ਪੂਰਨ ਰੂਪ ਨਹੀਂ ਵਸ ਸਕਦਾ। ਕਿਉਂਕਿ ਅਜੇ ਤਕ ਉਥੇ ਦੁਚਿੱਤੀ ਵਾਲੀ ਅਵਸਥਾ ਬਣੀ ਹੋਈ ਹੈ।

ਦੂਸਰੇ ਸਵਾਲ ਦਾ ਜਵਾਬ ਗੁਰਮਤਿ ਵਿਚੋਂ ਇਹ ਮਿਲਦਾ ਹੈ ਕਿ ਉਸਦਾ ਰੂਪ ਬ੍ਰਹਮ ਗਿਆਨ ਹੈ, ਜਿਹੜਾ ਗੁਰਮਤਿ ਵਿਚ ਨਾਮੁ ਅੰਮ੍ਰਿਤ ਕਰਕੇ ਦੱਸਿਆ ਗਿਆ ਹੈ। ਹੁਣ ਕਿਵੇਂ ਵਸਦਾ ਹੈ ਦਾ ਜਵਾਬ ਇਹ ਹੈ, ਕਿ ਜਦੋਂ ਮਨ ਅਤੇ ਚਿੱਤ ਹਮੇਸ਼ਾ ਲਈ ਇਕ ਹੋ ਜਾਂਦੇ ਹਨ, ਉਥੇ ਉਸ ਅਵਸਥਾ ਵਿਚ ਉਹ ਆਪ ਵਸਦਾ ਹੈ। ਹੁਣ ਅਸਲੀ ਪ੍ਰਕਰਣ ਦੀ ਵਿਚਾਰ ਕਰੀਏ ਕਿ ਇਸ ਬ੍ਰਹਮੰਡ ਦੇ ਸਾਰੇ ਹਿੱਸੇ, ਜ਼ੱਰਾ-ਜ਼ੱਰਾ ਤੈਨੂੰ ਗਾਉਂਦਾ ਹੈ, ਇਸਦੇ ਗਾਉਣ ਦਾ ਕੀ ਸਬੂਤ ਹੈ। ਜੇ ਪ੍ਰਮੇਸਰ ਨੂੰ ਜ਼ੱਰੇ-ਜ਼ੱਰੇ ਵਿਚ ਵੱਸਦਾ ਮੰਨ ਲਈਏ ਤਾਂ ਹਰ ਜ਼ੱਰੇ ਨੂੰ, ਉਸਦੇ ਰਹਿਣ ਦੀ ਥਾਂ ਮੰਨਣਾ ਪਵੇਗਾ। ਹਰ ਜ਼ੱਰੇ ਅੰਦਰ ਉਸ ਇਕ ਦਾ ਪ੍ਰੇਮ ਹੋਣ ਕਰਕੇ, ਸਾਰੇ ਜ਼ੱਰੇ ਇਕ ਪ੍ਰੇਮ ਵਿਚ ਹੀ ਬੱਧੇ ਹੋਣ ਕਰਕੇ ਇਕ ਜਗ੍ਹਾ ਬੈਠੇ ਹਨ ਅਤੇ ਉਸ ਖੰਡ ਮੰਡਲ ਨੂੰ ਆਕਾਰ ਰੂਪ ਵਿਚ ਪ੍ਰਗਟ ਕਰ ਰਹੇ ਹਨ। ਇਸੇ ਨੂੰ ਹੀ ਸਤਿਗੁਰੂ ਜੀ ਇਨ੍ਹਾਂ ਮੰਡਲ-ਆਕਾਰ ਖੰਡਾਂ ਦਾ ਗਾਉਣਾ ਭਾਵ ਉਸਦੇ ਪ੍ਰੇਮ ਰੂਪੀ ਹੁਕਮ

**ਵਿਚ** ਬੱਧੇ ਹੋਏ ਹੋਣਾ, ਦੇਖ ਰਹੇ ਹਨ।

"ਕਰਿ ਕਰਿ ਰਖੇ ਧਾਰੇ" ਭਾਵ ਜਦੋਂ ਜ਼ੱਰੇ-ਜ਼ੱਰੇ ਨੇ ਤੇਰਾ ਪ੍ਰੇਮ ਧਾਰਨ ਕੀਤਾ ਤਾਂ ਇਹ ਗੋਲਾ ਅਕਾਰ ਮੰਡਲ ਵਿਚਲੇ ਖੰਡ, ਵਜੂਦ ਵਿਚ ਆਏ।

ਭਾਵੇਂ ਤੈਨੂੰ **ਗਾਉਣ ਵਾਲਿਆਂ ਵਿਚ 'ਜੜ੍ਹ ਤੇ ਚੇਤਨ' ਤੇਰੇ ਦੋਵੇਂ ਰੂਪ, ਤੈਨੂੰ ਗਾਉਂਦੇ ਹਨ।** ਤੈਥੋਂ ਹੀ ਕੁਝ ਇੱਛਾ ਰੱਖਦੇ ਹਨ। ਹਰ ਕਿਸੇ ਦੇ ਗਾਉਣ ਪਿੱਛੇ ਉਸਦੀ ਕੋਈ ਨ ਕੋਈ ਆਪਣੀ ਗਰਜ਼ ਅਵੱਸ਼ ਹੁੰਦੀ ਹੈ। ਇਸੇ ਲਈ ਬੇ-ਗਰਜ਼ ਦੀ ਸੰਗਿਆ, ਗੁਰਬਾਣੀ ਵਿਚ ਕੇਵਲ ਪ੍ਰਮੇਸ਼ਰ ਵਾਸਤੇ ਹੀ ਵਰਤੀ ਗਈ ਹੈ। ਬਾਕੀ ਸਭ ਕੁਛ ਗਰਜ਼ਮੰਦ ਹੈ, ਤੇ ਇਹੀ ਗਰਜ਼ ਉਸਨੂੰ (ਪ੍ਰਮੇਸ਼ਰ ਨੂੰ), ਗਾਉਣ ਪਿੱਛੇ, 'ਕਾਰਨ' ਰੂਪ ਹੈ। ਜੇ 'ਗਰਜ਼' ਨੂੰ ਭੀ ਸਮਝਣਾ ਹੋਵੇ ਤਾਂ ਇਹ 'ਗਰਜ਼' ਜੜ੍ਹ ਅਤੇ ਚੇਤਨ ਦੀ, ਆਪਣੇ ਅਸਲੀ ਰੂਪ ਨੂੰ ਦੁਬਾਰਾ ਪ੍ਰਾਪਤ ਕਰਨ ਦੀ ਹੀ ਹੋ ਸਕਦੀ ਹੈ।

ਬਾਵਜੂਦ ਇਸਦੇ ਕਿ ਸੰਸਾਰ ਦੇ ਸਾਰੇ ਜੀਵ ਤੈਨੂੰ ਗਾਉਂਦੇ ਹਨ ਪਰ ਸਤਿਗੁਰੂ ਜੀ ਇਥੇ ਸਾਰਿਆਂ ਦਾ ਗਾਉਣਾ ਇਕੋ ਜਿਹਾ ਨਹੀਂ ਮੰਨਦੇ। ਉਨ੍ਹਾਂ ਦਾ ਮੰਨਣਾ ਇਹ ਹੈ ਕਿ **ਜਿਹਨਾਂ ਦਾ ਗਾਉਣਾ, ਕਰਤੇ ਪੁਰਖ ਦੀ ਦ੍ਰਿਸ਼ਟੀ ਅਨੁਸਾਰ, ਪ੍ਰਮੇਸ਼ਰ ਦੀ ਮਰਜ਼ੀ ਅਨੁਸਾਰ ਹੁੰਦਾ ਹੈ, ਉਹੀ ਗਾਉਣਾ ਹੀ ਸਹੀ ਅਰਥਾਂ ਵਿਚ ਗਾਉਣਾ ਹੈ। ਬਾਕੀ ਹੋਰ ਕਿਸੇ ਪ੍ਰਕਾਰ ਦਾ ਗਾਉਣਾ, ਦਰਗਾਹ ਵਿਚ ਪ੍ਰਵਾਨ ਨਹੀਂ ਹੁੰਦਾ।** ਇਥੇ ਇਹ ਦੱਸ ਦੇਣਾ ਭੀ ਠੀਕ ਹੈ ਕਿ ਗੁਰਮਤਿ ਪ੍ਰਮੇਸ਼ਰ ਦੀ ਮਰਜ਼ੀ ਦੀ ਮਤਿ ਹੈ, ਇਹ ਹੁਕਮ ਰੂਪ ਹੈ, ਜਿਸ ਵਿਚ ਹਾਕਮ ਦੀ ਮਰਜ਼ੀ (ਰਜ਼ਾ) ਪੂਰਣ ਤੌਰ 'ਤੇ ਸੁਤੰਤਰ ਕੰਮ ਕਰ ਰਹੀ ਹੈ, ਕਿਸੇ ਪ੍ਰਕਾਰ ਦਾ ਵੀ ਕਿਸੇ ਦੂਸਰੇ ਦਾ ਦਖਲ, ਇਸ ਵਿਚ ਬਰਦਾਸ਼ਤ ਨਹੀਂ। ਕਿਉਂਕਿ ਇਸ ਵਿਚ ਦਲੀਲ ਵਾਸਤੇ ਕੋਈ ਕਮੀ ਹੀ ਨਹੀਂ।

ਇਸ ਲਈ ਗੁਰਮਤਿ ਦੇ ਧਾਰਣੀ ਭਗਤਾਂ ਨੂੰ ਹੀ ਪ੍ਰਮੇਸ਼ਰ ਦੇ ਰਸੀਏ, ਗਾਉਣ ਵਾਲੇ ਮੰਨਿਆ ਗਿਆ ਹੈ। ਜਿਨ੍ਹਾਂ ਨੇ ਇਹ ਪ੍ਰਮੇਸ਼ਰ ਦੀ ਮੱਤ ਧਾਰਣ ਕਰਕੇ ਉਸਦਾ ਹੁਕਮ ਪਛਾਣ ਕੇ, ਪ੍ਰਮੇਸ਼ਰ ਨੂੰ ਜਾਣ ਲਿਆ ਅਤੇ ਪਛਾਣ ਲਿਆ। ਇਉਂ ਤਾਂ **ਹੋਰ ਵੀ ਪਤਾ ਨਹੀਂ ਕਿੰਨੇ ਹੀ ਪ੍ਰਮੇਸ਼ਰ ਨੂੰ ਗਾ ਰਹੇ ਹਨ, ਜਿਨ੍ਹਾਂ ਨੂੰ ਸਤਿਗੁਰੂ ਜੀ ਆਪਣੇ ਚਿੱਤ ਚੇਤੇ ਤੋਂ ਪਰੇ ਮੰਨਦੇ ਹਨ ਅਤੇ ਇਸ ਲਈ ਉਨ੍ਹਾਂ ਬਾਰੇ ਕੁਛ ਵਿਚਾਰ ਦੱਸਣ ਤੋਂ ਅਸਮਰਥਾ ਦਰਸਾਂਦੇ ਹਨ।** ਉਹ ਆਖਦੇ ਹਨ ਕਿ ਗਾਉਂਦੇ ਤਾਂ ਹੋਰ ਵੀ ਬਹੁਤ ਸਾਰੇ ਤੈਨੂੰ ਹਨ, ਜਿਹਨਾਂ ਦਾ ਜ਼ਿਕਰ ਇਸ ਸਾਰੀ ਉਪਰੋਕਤ ਪਉੜੀ ਵਿਚ ਨਹੀਂ ਹੋ ਸਕਿਆ। ਇਸ ਲਈ ਉਹਨਾਂ ਦੀ ਵਿਚਾਰ ਇਥੇ ਕਿਵੇਂ ਕਰੀਏ ਅਤੇ ਨਾ ਹੀ ਬਹੁਤੀ ਵਿਸਤ੍ਰਿਤ ਵਿਚਾਰ ਦੀ ਇਸ ਪੱਖੋਂ ਕੋਈ ਲੋੜ ਹੀ ਹੈ।

**"ਸੋਈ ਸੋਈ, ਸਦਾ ਸਚੁ, ਸਾਹਿਬੁ ਸਾਚਾ ਸਾਚੀ ਨਾਈ॥ ਹੈ ਭੀ, ਹੋਸੀ, ਜਾਇ ਨ, ਜਾਸੀ ਰਚਨਾ, ਜਿਨਿ ਰਚਾਈ॥ ਰੰਗੀ ਰੰਗੀ ਭਾਤੀ ਕਰਿ ਕਰਿ, ਜਿਨਸੀ ਮਾਇਆ ਜਿਨਿ ਉਪਾਈ॥ ਕਰਿ ਕਰਿ ਵੇਖੈ, ਕੀਤਾ ਆਪਣਾ, ਜਿਵ ਤਿਸ ਦੀ ਵਡਿਆਈ॥**

**ਜੋ ਤਿਸੁ ਭਾਵੈ ਸੋਈ ਕਰਸੀ, ਹੁਕਮੁ, ਨ ਕਰਣਾ ਜਾਈ॥**

**ਸੋ ਪਾਤਿਸਾਹੁ, ਸਾਹਾ ਪਾਤਿਸਾਹਿਬੁ, ਨਾਨਕ, ਰਹਣੁ ਰਜਾਈ॥'' ੨੭॥**

**ਕੇਵਲ ਉਹੀ ਸੱਚਾ ਸਾਹਿਬ, ਜੋ ਥਿਰ ਰਹਿਣ ਵਾਲਾ ਸਾਹਿਬ ਹੈ ਅਤੇ ਉਸਦੀ ਸਿਫ਼ਤ ਸਾਲਾਹ ਵੀ ਸਦਾ ਥਿਰ ਹੈ ਤੇ ਉਸਦੀ ਸਿਫ਼ਤ ਸਾਲਾਹ ਕਰਨ ਵਾਲਾ ਵੀ ਥਿਰ ਹੈ ਭਾਵ ਜਿਸਦੇ ਹਿਰਦੇ ਵਿਚ ਉਸਦਾ ਜੱਸ ਵੱਸ ਗਿਆ ਉਹ ਸਦਾ ਥਿਰ ਹੋ ਗਿਆ, ਜੰਮਣ ਮਰਨ ਤੋਂ ਰਹਿਤ ਹੋ ਗਿਆ। ਉਹ ਸਦਾ ਥਿਰ ਸੱਚ ਸਰੂਪ ਹੁਣ ਵੀ ਹੈ, ਰਹੇਗਾ ਵੀ, ਉਸਦਾ ਕਦੇ ਵੀ ਜਾਣਾ ਨਹੀਂ ਹੁੰਦਾ ਭਾਵ ਉਹ ਮਰਦਾ ਨਹੀਂ, ਉਸਦਾ ਨਾਸ ਨਹੀਂ ਹੁੰਦਾ। ਜਾਸੀ ਰਚਨਾ—(ਰਚਨਾ ਜਾਵੇਗੀ) ਰਚਨਾ ਨਹੀਂ ਰਹਿਣੀ ਇਹ ਨਾਸਵੰਤ ਹੈ। ਜਿੰਨੀ ਵੀ ਰਚੀ ਹੋਈ ਹੈ, ਸਾਰੀ ਦੀ ਸਾਰੀ ਰਹਿਣ ਹਾਰੀ ਨਹੀਂ। ਅਲੱਗ-ਅਲੱਗ ਰੰਗਾਂ ਦੀ, ਜੁਦਾ-ਜੁਦਾ ਕਿਸਮ ਦੀ, ਬਣਾ ਕੇ ਰੱਖੀ ਹੋਈ ਹੈ, ਜਿਸ ਪ੍ਰਮੇਸ਼ਰ ਦੀ ਇਹ ਮਾਇਆ ਹੈ, ਉਸ ਨੇ ਹੀ ਇਹ ਉਪਾਈ ਹੈ, ਪੈਦਾ ਕੀਤੀ ਹੈ। ਆਪਣੀ ਪੈਦਾ ਕੀਤੀ ਹੋਈ ਮਾਇਆ ਦੀ ਦੇਖਭਾਲ ਵੀ ਆਪ ਹੀ ਕਰਦਾ ਹੈ ਭਾਵ ਰਚਨਾ ਵਿਚ ਜੀਵਾਂ ਦੀਆਂ ਲੋੜਾਂ ਅਤੇ ਹਰ ਪ੍ਰਕਾਰ ਦਾ ਧਿਆਨ ਆਪ ਹੀ ਰੱਖਦਾ ਹੈ। ਇਸੇ ਕਰਕੇ ਹੀ ਉਸਦੀ ਵਡਿਆਈ ਹੋਰ ਵੱਡੀ ਹੋ ਜਾਂਦੀ ਹੈ।** ਕਿਉਂਕਿ ਏਨੀ ਵੱਡੀ ਰਚਨਾ ਨੂੰ ਰਚ ਸਕਣਾ ਹੀ ਕੋਈ ਛੋਟੀ ਜਹੀ ਵਡਿਆਈ ਨਹੀਂ ਸੀ। ਜਦੋਂ ਹੁਣ ਉਹ ਸਾਰੀ ਸ੍ਰਿਸ਼ਟੀ ਦਾ ਹਰ ਪ੍ਰਕਾਰ ਦਾ ਧਿਆਨ, ਹਰ ਕਿਸਮ ਦੀ ਜ਼ਿੰਮੇਵਾਰੀ ਆਪਣੇ ਉੱਪਰ ਲੈ ਕੇ ਇਸ ਰਚਨਾ ਦੀ ਖੇਡ ਨੂੰ ਚਲਾ ਰਿਹਾ ਹੈ ਤਾਂ ਵਡਿਆਈ ਹੋਰ ਵੀ ਵੱਡੀ ਹੋ ਜਾਂਦੀ ਹੈ। **ਜੋ ਉਸਨੂੰ ਚੰਗਾ ਲਗਦਾ ਹੈ, ਉਵੇਂ-ਉਵੇਂ ਉਹ ਕਰਦਾ ਹੈ। ਉਸਨੂੰ ਕੋਈ ਵੀ ਦੂਸਰਾ ਹੁਕਮ ਨਹੀਂ ਕਰ ਸਕਦਾ** ਜਾਂ ਇਉਂ ਕਹਿ ਲਵੋ ਕਿ ਉਸ ਕੋਲੋਂ ਆਪਣੀ ਇੱਛਾ ਮੁਤਾਬਿਕ ਕੁਝ ਨਹੀਂ ਕਰਵਾ ਸਕਦਾ। **ਉਹ ਪਾਤਿਸਾਹ ਹੈ ਤੇ ਸ਼ਾਹਾਂ ਦਾ ਭੀ ਪਾਤਿਸ਼ਾਹ ਭਾਵ ਸੰਸਾਰੀ ਸ਼ਹਿਨਸ਼ਾਹਾਂ ਦਾ ਭੀ ਸ਼ਹਿਨਸ਼ਾਹ ਹੈ। ਸਤਿਗੁਰੂ ਜੀ ਆਖਦੇ ਹਨ ਕਿ "ਰਹਣੁ" ਭਾਵ ਬਚਣਾ ਉਨ੍ਹਾਂ ਜੀਵਾਂ ਦਾ ਹੀ ਸੰਭਵ ਹੈ, ਜਿਹੜੇ ਉਹਦੀ ਰਜ਼ਾ ਵਿਚ, ਉਸਦੀ ਮਰਜ਼ੀ ਅਨੁਸਾਰ ਹੀ ਚਲਣਗੇ।**

ਇਸ ਪਉੜੀ ਦਾ ਸਾਰੰਸ਼ ਇਹੋ ਹੈ, ਕਿ "ਜੋ ਜੋ ਰਚਿਓ ਸੁ ਤਿਸਹਿ ਧਿਆਤਿ॥" (ਪੰਨਾ ੨੯੨) ਅਨੁਸਾਰ ਸਭ ਤੋਂ ਪਹਿਲਾਂ ਪਵਣ-ਪਾਣੀ ਤੇ ਫਿਰ ਅਗਨੀ ਪੈਦਾ ਹੋਏ। ਇਨ੍ਹਾਂ ਦਾ ਜਨਮ ਪ੍ਰਮੇਸ਼ਰ ਦੇ ਹੁਕਮ (ਸ਼ਬਦ) ਨਾਲ ਹੋਇਆ। ਉਦੋਂ ਤੋਂ ਲੈ ਕੇ ਇਹ ਹੁਕਮ ਵਿਚ ਹੀ ਤੁਰੇ ਚਲੇ ਆ ਰਹੇ ਹਨ।ਹੁਕਮ ਦੇ ਵਿਚ ਚਲਣ ਨੂੰ ਹੀ ਗੁਰਬਾਣੀ ਵਿਚ "ਗਾਵਣਾ" ਕਿਹਾ ਗਿਆ ਹੈ। ਬਾਕੀ ਬ੍ਰਹਮਾ ਵਿਸ਼ਨੂੰ ਸ਼ਿਵਜੀ ਤੋਂ ਲੈ ਕੇ ਹੁਣ ਤਕ ਸੰਸਾਰ ਵਿਚ ਅਨੇਕਾਂ ਪ੍ਰਕਾਰ ਦੇ ਰਸਤੇ ਲੋਕਾਂ ਨੇ ਪ੍ਰਭੂ ਪ੍ਰਾਪਤੀ ਦੇ ਦੱਸੇ।ਉਹ ਆਪਣੇ-ਆਪਣੇ ਤਰੀਕੇ ਨਾਲ ਆਪਣੀ-ਆਪਣੀ ਭਾਸ਼ਾ ਵਿਚ ਅਕਾਲ ਪੁਰਖ ਦੇ ਗੀਤ ਗਾਉਂਦੇ ਰਹੇ। ਇਹਨਾਂ ਗਾਉਣ ਵਾਲਿਆਂ ਦੇ ਵਿਚ, ਇਕ ਭਗਤਾਂ ਦੀ ਸ਼੍ਰੇਣੀ ਵੀ ਗੁਣ ਗਾਉਂਦੀ ਆ ਰਹੀ ਹੈ, ਜਿਹਨਾਂ ਦਾ ਗੁਣ ਗਾਉਣ ਦਾ ਤਰੀਕਾ ਨਿਆਰਾ ਹੈ। ਇਹ ਵੱਖਰੀ ਕਿਸਮ ਦੀ, ਗੁਣ ਗਾਇਨ ਦੀ ਸੋਝੀ, ਗੁਰਮਤਿ ਅਨੁਸਾਰ ਪ੍ਰਮੇਸ਼ਰ ਦੀ ਆਪਣੀ ਦੇਣ ਹੈ। ਇਹ

ਉਸਦਾ ਦੱਸਿਆ ਹੋਇਆ ਗੁਣ ਗਾਇਨ, ਜਿਸ ਦੁਆਰਾ ਮਾਇਆ ਮੋਹ ਤੋਂ ਸੁਰਖਰੂ ਹੋ ਕੇ, ਉਸਦੇ ਨਾਲ ਇਕ ਮਿੱਕ ਹੋ ਜਾਈਦਾ ਹੈ। ਇਹ ਰਸਤਾ ਹੋਰ ਸਭ ਪ੍ਰਕਾਰ ਦੇ ਰਸਤਿਆਂ ਤੋਂ ਨਿਆਰਾ ਹੈ। ਦਰਗਾਹ ਵਿਚ ਕੇਵਲ ਇਸੇ ਤਰੀਕੇ ਦੀ ਭਗਤੀ ਪ੍ਰਵਾਨ ਕੀਤੀ ਗਈ ਹੈ। ਇਸੇ ਤਰ੍ਹਾਂ ਦੀ ਹੀ ਭਗਤੀ ਪ੍ਰਮੇਸ਼ਰ ਨੂੰ ਭਾਉਂਦੀ ਹੈ। ਇਸੇ ਲਈ ਸਤਿਗੁਰੂ ਜੀ ਆਖ ਰਹੇ ਹਨ ਕਿ ਗਾਉਣ ਨੂੰ ਤਾਂ, ਤੈਨੂੰ ਸਾਰੇ ਸੰਸਾਰ ਦੇ ਲੋਕ ਹੀ ਗਾ ਰਹੇ ਹਨ, ਪਰ ਉਨ੍ਹਾਂ ਦੀ ਗ਼ਲਤੀ ਕੇਵਲ ਇਹ ਹੈ ਕਿ ਉਹ ਲੋਗ ਉਸ ਤਰੀਕੇ ਨਾਲ ਗਾ ਰਹੇ ਹਨ, ਜਿਹੜਾ ਤਰੀਕਾ ਉਨ੍ਹਾਂ ਦੇ ਆਪਣੇ ਮਨ ਨੂੰ ਚੰਗਾ ਲਗਦਾ ਹੈ ਜਾਂ ਫਿਰ ਉਨ੍ਹਾਂ ਦੇ ਵੱਡੇ ਵਡੇਰਿਆਂ ਦੇ ਮਨਾਂ ਨੂੰ ਚੰਗਾ ਲਗਦਾ ਸੀ। ਉਨ੍ਹਾਂ ਦੇ ਇਸ ਗਾਉਣ ਅੰਦਰ ਵੀ ਉਨ੍ਹਾਂ ਦੀ ਆਪਣੀ ਮਰਜ਼ੀ ਕੰਮ ਕਰਦੀ ਹੈ। ਇਸੇ ਲਈ ਉਨ੍ਹਾਂ ਦੀ ਆਪਣੀ ਮਤਿ, ਤੇ ਗੁਰਮਤਿ ਵਿਚ ਅੰਤਰ ਦਿਖਾਈ ਦੇ ਰਿਹਾ ਹੈ। ਇਸੇ ਅੰਤਰ ਦੇ ਕਾਰਨ, ਉਹ ਸਭ ਤਰੀਕੇ, ਜਿਹੜੇ ਗੁਰਮਤਿ ਨਾਲ ਮੇਲ ਨਹੀਂ ਖਾਂਦੇ, ਦਰਗਾਹ ਵਿਚ ਪਰਵਾਨ ਨਹੀਂ ਹਨ, ਕਿਉਂਕਿ ਉਹ ਅਗਿਆਨਤਾ ਦੀ ਉਪਜ ਹਨ।

ਇਸੇ ਲਈ ਸਤਿਗੁਰੂ ਜੀ ਨੇ ਕੇਵਲ "ਰਤੇ ਤੇਰੇ ਭਗਤ ਰਸਾਲੇ" ਕਹਿ ਕੇ, ਇਹ ਗੱਲ ਖੋਲ੍ਹ ਦਿੱਤੀ ਕਿ ਨਾਮੁ (ਗਿਆਨ) ਦਾ ਰਸ ਕੇਵਲ ਭਗਤ ਹੀ ਪ੍ਰਾਪਤ ਕਰ ਰਹੇ ਹਨ। ਹੋਰ ਜਿੰਨੇ ਲੋਕ ਵੀ ਆਪਣੇ-ਆਪਣੇ ਤਰੀਕੇ ਨਾਲ ਗੁਣ ਗਾਇਨ ਕਰਦੇ ਹਨ, ਉਨ੍ਹਾਂ ਨੂੰ ਨਾਮ ਰਸ ਪ੍ਰਾਪਤ ਨਹੀਂ ਹੋ ਰਿਹਾ। ਕਿਉਂਕਿ ਉਹ ਜਿਸ ਮਾਰਗ ਤੇ ਚਲ ਰਹੇ ਹਨ, ਉਹ ਪ੍ਰਮੇਸ਼ਰ ਨੇ ਨਹੀਂ ਦੱਸਿਆ। ਉਹ ਹੁਕਮ ਦੁਆਰਾ ਪ੍ਰਵਾਣਤ ਨਹੀਂ ਹੈ। ਉਸਦੀ ਰਜ਼ਾ ਤੋਂ ਬਾਹਰ ਦਾ ਰਸਤਾ ਹੈ। ਪਰ ਸਤਿਗੁਰੂ ਜੀ ਉਸ ਆਦਮੀ ਦਾ ਹੀ, ਕਾਲ ਦੇ ਡੰਡੇ ਤੋਂ ਬਚ ਜਾਣਾ ਮੰਨਦੇ ਹਨ, ਜਿਹੜਾ ਹੁਕਮ ਦੇ ਅੰਦਰ ਚਲਦਾ ਹੈ, ਰਜ਼ਾ ਵਿਚ ਰਹਿੰਦਾ ਹੈ। ਇਹੀ ਅਰਥ ਹੈ "ਨਾਨਕ ਕਹਣੁ ਰਜਾਈ" ਦਾ॥ ੨੭॥

**"ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤਿ॥ ਖਿੰਥਾ ਕਾਲੁ, ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥ ਆਈ ਪੰਥੀ ਸਗਲ ਜਮਾਤੀ, ਮਨਿ ਜੀਤੈ ਜਗੁ ਜੀਤੁ॥ਆਦੇਸ, ਤਿਸੈ ਆਦੇਸੁ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗ ਜੁਗ ਏਕੋ ਵੇਸੁ॥ ੨੮॥**

ਜੋਗ ਮੱਤ ਵਿਚ ਮੁੰਦਾ—ਮੁਦਰਾ (ਚੇਹਰੇ ਦੀ ਇਕਾਗਰਤਾ) ਦੀ ਪੜ੍ਹਾਈ ਦੁਆਰਾ ਸ਼ਾਂਤੀ ਦੀ ਪ੍ਰਾਪਤੀ, ਲਕਸ਼ ਮੰਨਿਆ ਜਾਂਦਾ ਹੈ। ਮਹਾਤਮਾ ਬੁੱਧ ਵੀ ਇਸੇ ਕਿਸਮ ਦੀ ਸ਼ਾਂਤੀ ਦਾ ਉਪਦੇਸ਼ਕ ਹੈ। ਪਰ ਸਤਿਗੁਰੂ ਜੀ ਉਨ੍ਹਾਂ ਦਾ ਸ਼ਾਂਤੀ ਦੀ ਮੁਦਰਾ ਵਿਚ ਰਹਿ ਕੇ, ਘਰ-ਘਰ ਮੰਗਦੇ ਫਿਰਨਾ ਅਤੇ ਕਿਸੇ ਦੇ ਬੋਲ ਕੁਬੋਲ ਦਾ ਗੁੱਸਾ ਨ ਕਰਨਾ, ਜਿਸ ਤੋਂ ਕਿ ਉਸਦੀ ਸ਼ਾਂਤ ਮੁਦ੍ਰਾ ਭੰਗ ਹੋ ਜਾਵੇ, ਨੂੰ ਹੀ ਠੀਕ ਨਹੀਂ ਮੰਨਦੇ। ਕਿਉਂਕਿ ਗੁਰਮਤਿ ਵਿਚ **"ਘਾਲਿ ਖਾਇ ਕਿਛੁ ਹਥਹੁ ਦੇਇ"** (੧੨੪੫) ਦਾ ਉਪਦੇਸ਼ ਹੈ। ਦੂਸਰੇ, ਗੁਰਮਤਿ ਵਿਚ ਸੰਤੋਖ ਤੋਂ ਬਿਨਾਂ, ਮਾਇਆ-ਰਹਿਤ ਹੋ ਜਾਣ ਨੂੰ ਜਾਂ ਹੋ ਜਾਣ ਦੇ ਦਾਵ੍ਹੇ ਨੂੰ ਨਹੀਂ

ਮੰਨਿਆ ਗਿਆ। ਗੁਰੂ ਕਾ ਸਿੱਖ, ਗੁਰੂ ਕਾ ਹੀ ਰੂਪ ਹੈ। ਇਸ ਲਈ ਜੋ ਸਿੱਖ ਮੰਗਤਾ ਬਣ ਜਾਂਦਾ ਹੈ, ਤਾਂ ਗੁਰੂ ਨਾਲੋਂ ਉਸਦਾ ਰਿਸ਼ਤਾ ਪਹਿਲਾਂ ਹੀ ਟੁੱਟ ਜਾਂਦਾ ਹੈ। ਭਾਵ ਮੰਗਣ ਦਾ ਫੁਰਨਾ (ਸੰਕਲਪ) ਮਨ ਵਿਚ ਉਦੋਂ ਪੈਦਾ ਹੁੰਦਾ ਹੈ, ਜਦੋਂ ਪਹਿਲਾਂ ਗੁਰੂ ਨਾਲੋਂ ਰਿਸ਼ਤਾ ਤੋੜ ਲਈਦਾ ਹੈ, ਕਿਉਂਕਿ ਗੁਰੂ ਕਾ ਉਪਦੇਸ਼ ਤਾਂ ਮਨ ਵਿਚ ਫੁਰਨਾ ਉਠਣ ਦਾ ਹੀ ਵਿਰੋਧ ਕਰਦਾ ਹੈ। ਦੂਸਰੀ ਗੱਲ ਸੋਚਣ ਵਾਲੀ ਇਹ ਹੈ ਕਿ ਸਿੱਖ ਭੇਸ ਵਿਚ ਮੰਗਣਾ ਆਪਣੇ ਗੁਰੂ ਨੂੰ ਮੰਗਤਾ ਬਣਾਉਣ ਦੇ ਤੁਲ ਹੈ ਜਦ ਕਿ ਸਿੱਖ ਨੂੰ ਉਹੀ ਕੰਮ ਕਰਨਾ ਚਾਹੀਦਾ ਹੈ, ਜੋ ਉਸਨੂੰ, ਉਸਦਾ ਗੁਰੂ ਆਖੇ। ਇਥੇ ਗੁਰੂ ਜੀ ਇਕ ਕਿਸਮ ਦਾ, ਸਿੱਧਾਂ ਦੀ ਮੰਗਣਹਾਰੀ ਬਿਰਤੀ ਉੱਤੇ ਹੀ ਆਪਣੇ ਤਰਕਸ਼ ਦਾ, ਸੱਤ ਰੂਪੀ ਧਨੁਸ਼ ਦੁਆਰਾ ਤੀਰ ਚਲਾ ਰਹੇ ਹਨ।

ਉਹ ਸਿੱਧਾਂ ਨੂੰ, ਅਸਿੱਧੇ ਤੌਰ 'ਤੇ ਮੰਗਣ ਤੋਂ ਰੋਕ ਰਹੇ ਹਨ ਕਿ **ਮੁਦ੍ਰਾ ਸ਼ਾਂਤੀ ਦੀ ਬਜਾਏ ਸੰਤੋਖ ਦੀ ਹੋਣੀ ਚਾਹੀਦੀ ਹੈ।** ਉਨ੍ਹਾਂ ਨੂੰ ਪਤਾ ਹੈ ਕਿ ਜੇ, ਸਿੱਧ ਮੇਰੀ ਗੱਲ ਮੰਨ ਲੈਣ, ਤਾਂ ਇਨ੍ਹਾਂ ਦੀ ਮੰਗਣ ਖਾਣ ਦੀ ਆਦਤ ਛੁੱਟ ਸਕਦੀ ਹੈ। ਜਦ ਦੇਣ ਵਾਲਾ ਹੀ ਇਕੁ, 'ਸਭਨਾਂ ਜੀਆਂ ਕਾ ਦਾਤਾ' ਮੰਨ ਲਈਏ, ਤਾਂ ਫਿਰ ਮੰਗਣ ਜਾਣ ਦਾ ਸਵਾਲ ਹੀ ਪੈਦਾ ਨਹੀਂ ਹੋਣਾ ਚਾਹੀਦਾ। ਇਉਂ ਕਹਿ ਕੇ ਸਤਿਗੁਰੂ ਜੀ ਸਿੱਧਾਂ ਨੂੰ ਬੜੀ ਕਸੂਤੀ ਹਾਲਤ ਵਿਚ ਪਾ ਦਿੰਦੇ ਹਨ ਜਿਥੇ ਆ ਕੇ ਉਨ੍ਹਾਂ ਦਾ ਪਖੰਡ ਸਾਫ਼ ਨਜ਼ਰ ਆਉਣ ਲੱਗ ਪੈਂਦਾ ਹੈ। ਇਥੇ ਉਹ ਜੋਗ ਦੀ ਮੁਦ੍ਰਾ, ਜਿਹੜੀ ਕਿ ਲਾਲਚ ਵਸ, ਸ਼ਾਂਤੀ ਤਕ ਹੀ ਸੀਮਤ ਰੱਖ ਲਈ ਸੀ, ਨੂੰ ਸੰਤੋਖ ਤਕ ਲਿਜਾਏ ਬਿਨਾਂ, ਨਿਸਫਲ ਸਾਬਤ ਕਰ ਦਿੰਦੇ ਹਨ। ਇਹ ਜੋਗੀਆਂ ਬਾਰੇ ਤੀਸਰੇ ਗੇੜ ਦੀ ਚਰਚਾ ਸਤਿਗੁਰੂ ਜੀ ਨੇ ਛੇੜੀ ਹੈ। ਪਹਿਲੇ ਗੇੜ ਵਿਚ ਉਨ੍ਹਾਂ ਦੇ ਤੀਰਥ ਇਸ਼ਨਾਨ ਨੂੰ ਨਾ ਸਮਝੀ, ਅਗਿਆਨਤਾ ਸਾਬਤ ਕੀਤਾ, ਦੂਸਰੇ ਗੇੜ ਵਿਚ ਉਨ੍ਹਾਂ ਦੇ ਪ੍ਰਚਾਰੇ ਹੋਏ ਗਿਆਨ ਨੂੰ ਰੱਦ ਕਰਕੇ, ਭਰਮ ਗਿਆਨ ਸਾਬਤ ਕਰ ਦਿੱਤਾ। ਹੁਣ ਤੀਸਰੇ ਗੇੜ ਵਿਚ ਉਨ੍ਹਾਂ ਦੇ 'ਚਿੰਨ੍ਹਾਂ' ਵਿਚਲਾ ਗਿਆਨ ਸ਼ੁੱਧ ਕਰਕੇ ਉਪਦੇਸ਼ ਕਰ ਰਹੇ ਹਨ। ਸਤਿਗੁਰੂ ਜੀ ਨਾ ਤਾਂ ਸਿੱਧਾਂ ਦੀਆਂ ਮੁਦ੍ਰਾਂ ਤੋਂ, ਨਾ ਹੀ ਖਿੰਥਾ ਝੋਲੀ ਤੋਂ ਅਤੇ ਨਾ ਹੀ ਤਨ ਉੱਤੇ ਮਲੀ ਸੁਆਹ ਤੋਂ ਨਰਾਜ਼ ਹਨ, ਅਤੇ ਨ ਹੀ ਉਨ੍ਹਾਂ ਦੇ ਭੇਖ ਤੋਂ ਹੀ ਨਰਾਜ਼ ਹਨ। ਉਹ ਤਾਂ ਕੇਵਲ ਉਨ੍ਹਾਂ ਨੂੰ ਇਸੇ ਭੇਖ ਵਿਚਲੀ ਕਮੀ ਸਮਝਾ ਰਹੇ ਹਨ ਜਿਹੜੀ ਕਿ ਉਨ੍ਹਾਂ ਦੇ ਮੁਕਤੀ ਮਾਰਗ ਵਿਚ ਰੁਕਾਵਟ ਪਾ ਰਹੀ ਹੈ। ਇਸੇ ਲਈ ਉਹ ਸੰਤੋਖ ਦੀ ਮੁਦ੍ਰਾ ਧਾਰਣ ਕਰਕੇ ਸਿੱਧ ਨੂੰ "ਸ਼ਰਮ, ਪਤੁ-ਝੋਲੀ" ਦਾ ਉਪਦੇਸ਼ ਦੇ ਰਹੇ ਹਨ ਜਿਸਦਾ ਅਰਥ ਇਹ ਹੈ ਕਿ ਅਸੀਂ ਇਹ ਗੱਲ ਨਹੀਂ ਕਹਿੰਦੇ ਕਿ ਜੋਗੀ ਕੇਵਲ ਹੱਥ ਵਾਲਾ (ਪੱਤਰ) ਖੱਪਰ ਹੀ ਰੱਖੇ, ਝੋਲੀ ਨ ਰੱਖੇ। ਕਿਉਂਕਿ ਉੱਚ ਕੋਟੀ ਦੇ ਜੋਗੀ ਝੋਲੀ ਰੱਖਣ ਦੇ ਵਿਰੋਧੀ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਝੋਲੀ ਰੱਖਣ ਦਾ ਮਤਲਬ ਇਹ ਹੋਵੇਗਾ ਕਿ ਕੁਛ ਜਮ੍ਹਾਂ ਕਰਨਾ। ਜਦੋਂ ਜੋਗੀ ਦੀ ਜਮ੍ਹਾਂ ਕਰਨ ਦੀ ਪ੍ਰਵਿਰਤੀ ਜਾਗ ਆਈ ਤਾਂ ਇਸ ਝੋਲੀ ਦਾ ਆਕਾਰ ਕਿੱਡਾ ਹੋ ਸਕਦਾ ਹੈ, ਇਸ ਬਾਰੇ ਕੁਛ ਕਿਹਾ ਨਹੀਂ ਜਾ ਸਕਦਾ। ਫਿਰ ਇਸ ਝੋਲੀ ਦੇ ਰੱਖਣ ਵਾਸਤੇ ਕੋਈ ਕੁਟੀਆ, ਕਮਰਾ ਬਣਾਉਣਾ ਪਵੇਗਾ। ਇਸ ਤਰੀਕੇ ਨਾਲ

ਜੋਗੀ ਅਤੇ ਗ੍ਰਿਹਸਤੀ ਦਾ ਅੰਤਰ ਸਮਾਪਤ ਹੋ ਜਾਵੇਗਾ। ਇਹ ਵਿਰੋਧਾਭਾਸ ਦੀਆਂ ਦੋ ਸੋਚਾਂ ਉਸ ਵੇਲੇ ਸਿੱਧਾਂ ਵਿਚ ਪ੍ਰਗਟ ਹੋ ਚੁੱਕੀਆਂ ਮਲੂਮ ਹੁੰਦੀਆਂ ਹਨ। ਇਸੇ ਲਈ ਸਤਿਗੁਰੂ ਜੀ ਜੋਗੀਆਂ ਨੂੰ ਇਹ ਕਹਿ ਰਹੇ ਹਨ, ਕਿ ਭਾਵੇਂ ਜੋਗੀ ਖੱਪਰ (ਪੱਤਰ) ਵਾਲਾ ਹੋਵੇ ਜੋ ਇਕ ਟਾਈਮ ਇੰਨੀ ਹੀ ਭਿੱਛਾ ਸਵੀਕਾਰ ਕਰੇ, ਜਿਤਨੀ ਉਸਨੂੰ ਇਕ ਟਾਈਮ ਖਾਣ ਲਈ ਕਾਫੀ ਹੋਵੇ। ਭਾਵੇਂ ਝੋਲੀ ਧਾਰਣ ਕਰਕੇ ਗ੍ਰਿਹਸਤੀ ਬਣ ਜਾਵੇ, ਇਸ ਗੱਲ ਨਾਲ ਫ਼ਰਕ ਪੈਣ ਵਾਲਾ ਨਹੀਂ, ਫ਼ਰਕ ਤਾਂ ਕੇਵਲ ਉਦੋਂ ਪਵੇਗਾ ਜਦੋਂ ਜੋਗੀ ਸ਼ਾਂਤੀ ਦੀ ਮੁਦ੍ਰਾ ਨੂੰ ਬੇਸ਼ਰਮੀ ਤੇ ਕਾਇਰਤਾ ਦੀ ਮੁਦ੍ਰਾ ਕਹਿ ਕੇ ਤਿਆਗ ਦੇਵੇ ਅਤੇ ਸੰਤੋਖ ਦੀ ਮੁਦ੍ਰਾ, ਆਤਮ ਸਨਮਾਨ ਦੀ ਮੁਦ੍ਰਾ ਅਪਣਾ ਲਵੇ, ਧਾਰਣ ਕਰ ਲਵੇ ਅਤੇ ਆਪਣੇ ਖੱਪਰ ਜਾਂ ਝੋਲੀ ਵਿਚ--ਭਿਛਿਆ ਦੀ ਥਾਂ ਆਪਣੇ ਦਸਾਂ ਨਹੁੰਆਂ ਦੀ ਕਮਾਈ ਪਾਵੇ ਤੇ ਉਸਨੂੰ ਹੀ ਵੰਡ ਛਕੇ ਅਤੇ ਆਪਣੇ **ਪ੍ਰਮੇਸ਼ਰ ਦੇ ਧਿਆਨ ਵਿਚ ਇਕ ਮਨ ਇਕ ਚਿੱਤ ਹੋ ਕੇ ਸਦਾ ਲਈ ਜੁੜ ਜਾਵੇ। ਇਸੇ ਨੂੰ ਸਤਿਗੁਰੂ ਜੀ 'ਧਿਆਨ ਕੀ ਕਰਹਿ ਬਿਭੂਤਿ' ਆਖਦੇ ਹਨ।**

ਖਿੰਥਾ ਉਸ ਗੋਦੜੀ ਦਾ ਨਾਮ ਹੈ, ਜਿਸਨੂੰ ਜੋਗੀ ਸਰਦੀ ਵਿਚ ਉਦਾਲੇ (ਸਰੀਰ ਉੱਪਰ) ਲੈਂਦਾ ਹੈ। **ਸਤਿਗੁਰੂ ਜੀ ਇਸ ਪੰਜ ਭੌਤਿਕ ਸਰੀਰ 'ਕਾਇਆ' ਨੂੰ ਹੀ 'ਮਨ ਜੋਗੀ' ਦੀ ਗੋਦੜੀ ਸਮਝ ਲੈਣ ਲਈ ਉਪਦੇਸ਼ ਕਰਦੇ ਹਨ ਅਤੇ ਇਸ ਕਿਸਮ ਦੇ ਜੋਗ ਦੁਆਰਾ ਜੁੜਨ ਦੀ ਵਿਧੀ (ਜੁਗਤੀ) ਪ੍ਰਮੇਸ਼ਰ ਦੇ ਹੁਕਮ ਰੂਪੀ 'ਡੰਡੇ ਦੀ ਪਰਤੀਤ' ਭਾਵ ਹੁਕਮ ਤੇ ਭਰੋਸਾ ਰੱਖਣਾ ਹੀ ਦੱਸਦੇ ਹਨ।** ਕਿਉਂਕਿ ਗੁਰਬਾਣੀ ਵਿਚ **"ਹੁਕਮਿ ਮੰਨਿਐ ਹੋਵੈ ਪਰਵਾਣੁ,** ਤਾ **ਖਸਮੈ ਕਾ ਮਹਲੁ ਪਾਇਸੀ॥"** (ਪੰਨਾ ੪੭੧) ਦੀ ਹੀ ਇਕ ਵਿਧੀ ਹੈ ਜੋ ਜੀਵ ਨੂੰ ਉਸਦੇ ਮੂਲ ਨਾਲ ਜੋੜ ਦੇਣ ਦੇ (ਜੋਗ ਕਰਾ ਦੇਣ ਦੇ) ਸਮਰੱਥ ਹੈ।

ਹੁਣ ਸਤਿਗੁਰੂ ਜੀ ਜੋਗੀਆਂ ਦੇ ਸਾਰੇ 'ਬਾਰਾਂ' ਭੇਖਾਂ ਨੂੰ ਉਪਦੇਸ਼ ਕਰਦੇ ਹੋਏ, ਆਖਦੇ ਹਨ ਕਿ **ਭਾਵੇਂ ਤੁਹਾਡਾ "ਆਈ ਪੰਥ" ਹੋਵੇ, ਜਿਸਨੂੰ ਕਿ ਸਰਬ ਸ੍ਰੇਸ਼ਟ ਪੰਥ ਤੁਸੀਂ ਮੰਨਦੇ ਹੋ ਚਾਹੇ ਉਸਦੀਆਂ ਸਾਰੀਆਂ ਹੀ ਜਮਾਤਾਂ,** ਪਰ ਇਲਾਜ (ਉਪਦੇਸ਼) ਸਾਰਿਆਂ ਵਾਸਤੇ ਉਪਰੋਕਤ ਇਕ ਹੀ ਹੈ, ਕਿਉਂਕਿ **ਹੁਕਮ ਮੰਨਣ ਨਾਲ ਹੀ ਮਨ ਜਿੱਤਿਆ ਜਾ ਸਕਦਾ ਹੈ। ਜਿਸਨੇ ਮਨ ਨੂੰ ਜਿੱਤ ਲਿਆ, ਉਸ ਵਾਸਤੇ ਸਾਰੇ ਸੰਸਾਰ ਵਿਚ ਜਿੱਤਣ ਲਈ ਕੁਛ ਬਚਿਆ ਹੀ ਨਹੀਂ।**

ਜੋਗੀ ਜਦ ਆਪਸ ਵਿਚ ਇਕ ਦੂਸਰੇ ਨੂੰ ਮਿਲਦੇ ਸਨ ਤਾਂ ਇਕ ਦੂਸਰੇ ਨੂੰ ਆਪੋ ਵਿਚ ਸਾਖਸ਼ਾਤ ਰਾਮੁ ਮੰਨ ਕੇ ਆਦੇਸ (ਨਮਸਕਾਰ) ਕਰਦੇ ਸਨ ਜਿਸ ਨਾਲ ਉਨ੍ਹਾਂ ਦਾ ਹੰਕਾਰ ਵਧ ਕੇ ਇਤਨਾ ਵੱਡਾ ਰੂਪ ਧਾਰਨ ਕਰ ਲੈਂਦਾ ਸੀ, ਜਿਵੇਂ ਕਿ ਉਸ ਹੰਕਾਰ ਦੇ ਰਹਿਣ ਵਾਸਤੇ ਇਹ ਸਾਰੇ ਆਕਾਸ਼ ਦੀ ਥਾਂ ਵੀ ਥੋੜ੍ਹੀ ਰਹਿ ਗਈ ਹੋਵੇ। ਇਸੇ ਲਈ **ਸਤਿਗੁਰੂ ਜੀ ਉਨ੍ਹਾਂ ਨੂੰ ਕੇਵਲ, ਪਾਰਬ੍ਰਹਮ ਨੂੰ ਹੀ ਆਦੇਸ ਕਰਨ ਦਾ, ਉਪਦੇਸ਼ ਕਰਦੇ ਹਨ** ਜਿਸ ਨਾਲ ਉਨ੍ਹਾਂ ਦੀ ਹੰਕਾਰੀ ਪ੍ਰਵਿਰਤੀ ਬਦਲ ਕੇ, ਗੁਰਮੁਖਤਾਈ ਵੱਲ ਪ੍ਰੇਰੀ ਜਾ ਸਕੇ। ਇਸੇ ਲਈ ਸਤਿਗੁਰੂ ਜੀ ਕਹਿੰਦੇ ਹਨ ਕਿ **ਉਹ ਪ੍ਰਮੇਸ਼ਰ ਆਦਿ ਤੋਂ ਲੈ ਕੇ, ਜਿਸ ਆਦਿ ਬਾਰੇ ਵੀ ਕਿਸੇ ਨੂੰ ਕੋਈ ਪਤਾ ਨਹੀਂ। ਕਿਉਂਕਿ ਉਸਦੇ ਆਦਿ ਦਾ ਵੀ ਕਿਸੇ ਨੂੰ ਗਿਆਨ**

**ਨਹੀਂ, ਇਸ ਲਈ ਉਸਨੂੰ ਆਦਿ-ਰਹਿਤ ਕਹਿਣਾ ਹੀ ਠੀਕ ਹੈ। ਉਹ ਅਨਾਹਤਿ ਹੈ, ਕਿਉਂਕਿ ਕੋਈ ਚੀਜ਼ ਵੀ ਐਸੀ ਨਹੀਂ, ਜੋ ਉਸ ਨਾਲ ਟਕਰਾ ਸਕੇ। ਇਸ ਲਈ ਹਰ ਸਮੇਂ ਉਸਦਾ ਇਹੋ ਸਰੂਪ ਕਾਇਮ ਰਹਿੰਦਾ ਹੈ॥ ੨੮॥**

**"ਭੁਗਤਿ ਗਿਆਨੁ, ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥ਆਪਿ ਨਾਥੁ, ਨਾਥੀ ਸਭ ਜਾ ਕੀ, ਰਿਧਿ ਸਿਧਿ, ਅਵਰਾ ਸਾਦ॥ ਸੰਜੋਗੁ ਵਿਜੋਗੁ ਦੁਇ, ਕਾਰ ਚਲਾਵਹਿ, ਲੇਖੇ ਆਵਹਿ ਭਾਗ॥ ਆਦੇਸੁ, ਤਿਸੈ ਆਦੇਸੁ॥ ਆਦਿ, ਅਨੀਲੁ, ਅਨਾਦਿ, ਅਨਾਹਤਿ, ਜੁਗੁ ਜੁਗੁ ਏਕੋ ਵੇਸੁ॥" ੨੯॥**

ਜੋਗੀ ਆਟੇ ਦੇ ਗੋਲ ਪੇੜੇ ਬਣਾ ਕੇ ਧੂਣੇ ਦੀ ਅੱਗ ਨਾਲ ਉਨ੍ਹਾਂ ਨੂੰ ਪਕਾ ਲੈਂਦੇ ਸਨ। ਇਸਨੂੰ ਇਹ (ਭੁਗਤਿ) ਖਾਂਦੇ ਸਨ। ਇਹ ਕੇਵਲ ਸਰੀਰ ਦੀ ਖੁਰਾਕ ਸੀ। **ਸਤਿਗੁਰੂ ਜੀ ਜੋਗੀਆਂ ਨੂੰ ਅੰਤਰ ਆਤਮਾ ਦੀ ਖੁਰਾਕ ਦਾ ਗਿਆਨ ਕਰਾਉਂਦੇ ਆਖਦੇ ਹਨ, ਕਿ ਅਸਲੀ ਖੁਰਾਕ ਜਿਸ ਲਈ ਜੋਗੀ ਨੇ ਘਰ ਛੱਡ ਕੇ ਭੇਖ ਧਾਰਿਆ ਹੈ ਉਹ ਗਿਆਨ ਰੂਪੀ ਖੁਰਾਕ ਜੋਗੀ ਨੂੰ ਹਰ ਵੇਲੇ ਖਾਂਦੇ ਰਹਿਣਾ ਚਾਹੀਦਾ ਹੈ। ਆਪ ਖਾ ਕੇ ਹੋਰਨਾਂ ਜੀਵਾਂ ਤੇ ਵੀ ਦਇਆ ਕਰਕੇ ਉਨ੍ਹਾਂ ਜੀਵਾਂ ਨੂੰ ਉਪਦੇਸ਼ ਕਰਕੇ, ਆਪਣੇ ਉਪਦੇਸ਼ ਰਾਹੀਂ ਇਹੀ ਗਿਆਨ ਰੂਪੀ ਖੁਰਾਕ ਖੁਆਉਣੀ ਚਾਹੀਦੀ ਹੈ।** ਦਇਆ ਭੰਡਾਰਣਿ ਕਹਿ ਕੇ ਸਤਿਗੁਰੂ ਜੀ ਉਸ ਵੇਲੇ ਜੋਗੀਆਂ ਅੰਦਰ ਇਕ ਵੱਡੀ ਭਾਰੀ ਕਮੀ ਵੱਲ ਸੰਕੇਤ ਕਰ ਗਏ ਹਨ। ਇਹ ਕਮੀ ਸਾਡੇ ਦੇਸ਼ ਦੀ ਸੰਸਕ੍ਰਿਤੀ ਵਿਚ ਮਹਾਂਮਾਰੀ ਦਾ ਰੂਪ ਧਾਰਨ ਕਰੀ ਬੈਠੀ ਸੀ ਜਿਸਨੇ ਇਸ ਦੇਸ਼ ਨੂੰ ਹਜ਼ਾਰਾਂ ਸਾਲ ਪਿੱਛੇ ਧੱਕ ਦਿੱਤਾ। ਇਹ ਕਮੀ ਇਹ ਸੀ ਕਿ ਇਸ ਦੇਸ਼ ਵਿਚ ਜੇ ਕਿਸੇ ਨੂੰ ਕੋਈ ਗੁਣ ਪ੍ਰਾਪਤ ਹੋ ਗਿਆ, ਤਾਂ ਉਸਨੇ ਉਸ ਗੁਣ ਨੂੰ ਆਪਣੇ ਤਕ ਹੀ ਸੀਮਤ ਰੱਖਣ ਵਿਚ ਆਪਣਾ ਭਲਾ ਸਮਝਿਆ। ਇਸ ਗੁਣ ਨੂੰ ਇੰਨਾ ਛੁਪਾ ਕੇ ਰੱਖਿਆ, ਜਿਸ ਨਾਲ ਉਸ ਤੋਂ ਸਿਵਾ ਹੋਰ ਕਿਸੇ ਵਿਚ ਉਹ ਗੁਣ ਪ੍ਰਗਟ ਨਹੀਂ ਹੋ ਸਕਿਆ।

ਇਸ ਦੇ ਪਿੱਛੇ ਉਸ ਵੇਲੇ ਦੇ ਲੋਕਾਂ ਦੀ ਘਟੀਆ ਸੋਚ ਅਤੇ ਲਾਲਚ, ਸੁਆਰਥ, ਝੂਠੀ ਸ਼ੋਭਾ ਜਿਹੇ ਅਵਗੁਣ ਕੰਮ ਕਰਦੇ ਸਨ। ਇਸ ਲਈ ਸਤਿਗੁਰੂ ਜੀ ਸਿੱਧਾਂ ਨੂੰ ਇਨ੍ਹਾਂ ਅਉਗੁਣਾਂ ਦਾ ਤਿਆਗ ਕਰਕੇ ਪ੍ਰਮੇਸ਼ਰ ਦੇ ਅਮੁੱਲ ਗੁਣਾਂ ਦਾ, ਅਮੁੱਲ ਵਾਪਾਰ ਕਰਨ ਦਾ ਉਪਦੇਸ਼ ਕਰਦੇ ਹਨ। ਸਤਿਗੁਰੂ ਜੀ ਦਾ ਕਹਿਣਾ ਇਹ ਹੈ, ਜਿਹੋ ਜਿਹਾ ਗਿਆਨ ਤੁਹਾਨੂੰ ਪ੍ਰਾਪਤ ਹੁੰਦਾ ਹੈ, ਠੀਕ ਉਵੇਂ ਦਾ ਉਵੇਂ ਹੀ ਦੁਨੀਆ ਨੂੰ ਸਮਝਾਓ। ਤਾਂਕਿ ਸਭਨਾਂ ਜੀਵਾਂ ਦਾ ਜਨਮ ਸਫਲਾ ਹੋ ਸਕੇ। ਨਾਲ ਹੀ **ਸਤਿਗੁਰੂ ਜੀ ਇਹ ਵੀ ਦੱਸਦੇ ਹਨ ਕਿ ਜਿਹੜਾ ਪ੍ਰਾਣੀ ਉਪਰੋਕਤ ਦੱਸੇ ਅਨੁਸਾਰ ਚੱਲੇਗਾ, ਉਸਦੇ ਹਿਰਦੇ ਵਿਚ** ਨਾਦ ਪ੍ਰਗਟ ਹੋ ਆਵੇਗਾ। ਇਹ ਉਹ ਨਾਦ (ਸ਼ਬਦ) ਹੈ ਜਿਸਨੂੰ ਕੰਨਾਂ ਤੋਂ ਬਗੈਰ ਸੁਣਿਆ ਜਾ ਸਕਦਾ ਹੈ।

**'ਆਪਿ ਨਾਥੁ, ਨਾਥੀ ਸਭ ਜਾ ਕੀ'॥** 'ਨਾਥ' ਚੁਰਾਸੀ ਸਿੱਧਾਂ ਵਿਚੋਂ ਹੀ ਹਨ। ਇਨ੍ਹਾਂ ਦੀ ਗਿਣਤੀ (ਨਾਥਾਂ ਦੀ) ਕੁੱਲ 'ਨੌਂ' ਹੈ। ਜਦੋਂ ਭਾਰਤ ਵਿਚ ਮੁਸਲਮਾਨੀ ਹਕੂਮਤ ਹੋ

ਗਈ ਤਾਂ ਮੁਸਲਮਾਨਾਂ ਨੇ ਆਪਣੀ ਮੱਤ ਦਾ ਪ੍ਰਚਾਰ ਕਰਕੇ ਇਥੋਂ ਦੇ ਲੋਕਾਂ ਨੂੰ ਮੁਸਲਮਾਨ ਬਣਾ ਲੈਣ ਦੀ ਵਿਉਂਤ ਬਣਾਈ। ਮੁਸਲਮਾਨ ਧਰਮ, ਜਾਤ- ਪਾਤ ਦਾ ਵਿਰੋਧੀ ਸੀ ਅਤੇ ਨ ਹੀ ਉਸਦਾ ਮੂਰਤੀ ਪੂਜਾ (ਪੱਥਰ ਪੂਜਾ) ਵਿਚ ਹੀ ਵਿਸ਼ਵਾਸ ਸੀ। ਉਨ੍ਹਾਂ ਨੇ ਧਰਮ ਪ੍ਰਚਾਰਕਾਂ ਨੂੰ ਹੀ ਮੁਸਲਮਾਨ ਬਣਾ ਕੇ ਆਪਣੀ ਮੱਤ ਵਿਚ ਲਿਆ ਕੇ ਫਿਰ ਉਨ੍ਹਾਂ ਦੁਆਰਾ ਹੀ ਸਾਰੇ ਦੇਸ਼ ਨੂੰ ਇਸਲਾਮੀ ਦੇਸ਼ ਬਣਾ ਲੈਣ ਦਾ ਉਪਰਾਲਾ ਅਰੰਭਿਆ। ਲਾਲਚ ਦੇ ਕੇ, ਸਮਝਾ ਕੇ ਜਾਂ ਫਿਰ ਧਮਕਾ ਕੇ, ਜਿਹੜਾ ਵੀ ਗੁਰ ਠੀਕ ਕਾਮਯਾਬ ਹੋ ਜਾਵੇ, ਉਹੀ ਵਰਤਿਆ। ਇਸੇ ਦੌਰਾਨ ਸਿੱਧਾਂ ਨਾਲ, ਮੁਸਲਮਾਨ ਧਰਮ ਨੂੰ ਪ੍ਰਚਾਰਨ ਲਈ ਗੱਲਬਾਤ ਚਲਾਈ। ਕਾਫੀ ਸਾਰੇ ਸਿੱਧ ਜਿਹੜੇ ਆਪਣੇ ਧਰਮ ਦਾ ਤਿਆਗ ਕਰਨ ਨਾਲੋਂ ਮਰ ਜਾਣ ਨੂੰ ਚੰਗਾ ਸਮਝਦੇ ਸਨ ਆਪਣੇ ਅਸਥਾਨ ਛੱਡ ਕੇ ਪਹਾੜਾਂ ਵਿਚ ਜਾ ਵੱਸੇ। ਇਥੇ ਹਿੰਦੂ ਰਾਜੇ ਰਾਜ ਕਰਦੇ ਸਨ। ਇਹ ਦੇਖ ਕੇ ਮੁਸਲਮਾਨੀ ਹਕੂਮਤ ਨੇ ਆਪਣਾ ਸਖਤ ਰੁਖ ਤਿਆਗ ਕੇ ਨਰਮ ਰੁਖ ਅਪਣਾ ਲਿਆ। ਇਸ ਨਵੇਂ ਰੁਖ ਅਨੁਸਾਰ ਸਿੱਧਾਂ ਨੂੰ, ਇਕ ਗੱਲ ਮੁਸਲਮਾਨ ਧਰਮ ਦੀ ਮੰਨ ਲੈਣ ਲਈ ਅਤੇ ਦੂਸਰੀ ਸਿੱਧਾਂ ਦੇ ਆਪਣੇ ਧਰਮ ਦੀ ਰੱਖ ਲੈਣ ਲਈ ਸਹਿਮਤੀ ਹੋ ਗਈ। ਇਹ ਸਹਿਮਤੀ ਇਸ ਪ੍ਰਕਾਰ ਸੀ ਕਿ ਬਾਹਰੀ ਸਰੀਰਕ ਭੇਖ ਸਿੱਧ ਆਪਣਾ ਜਿਉਂ ਦਾ ਤਿਉਂ ਰੱਖਣਗੇ ਅਤੇ ਪ੍ਰਚਾਰ ਇਸਲਾਮ ਮੱਤ ਦਾ ਭੀ ਕਰਨਗੇ, ਉਹ ਆਇਤਾਂ ਪੜ੍ਹਨਗੇ, ਕਤੇਬ ਪੜ੍ਹਨਗੇ ਪਰ ਰੋਜ਼ੇ ਅਤੇ ਨਮਾਜ਼ ਤੋਂ ਉਨ੍ਹਾਂ ਨੂੰ ਛੋਟ ਹੋਵੇਗੀ। ਹੋਰ ਤੀਰਥ ਆਦਿ ਉਹ ਆਪਣੇ ਪਹਿਲਾਂ ਦੀ ਤਰ੍ਹਾਂ ਹੀ ਕਰਨਗੇ। ਜਿਹਨਾਂ ਸਿੱਧਾਂ ਨੇ ਇਸਲਾਮ ਮੱਤ ਨਾਲ ਇਹ ਸਾਂਝ ਪਾਉਣੀ ਮੰਨ ਲਈ, ਉਨ੍ਹਾਂ ਦੀ ਗਿਣਤੀ ਕੇਵਲ (ਨੌਂ) ਹੀ ਸੀ, ਇਹ ਨੌਂ ਸਿੱਧ ਹੀ ਵੱਖਰੇ ਹੋਣ ਕਰਕੇ "ਨਾਥ" ਕਹਿਲਵਾਏ। ਮਾਛਿੰਦਰ ਨਾਥ ਅਤੇ ਗੋਰਖ ਨਾਥ ਦੇ ਨਾਂ ਇਨ੍ਹਾਂ ਵਿਚੋਂ ਜ਼ਿਆਦਾ ਪ੍ਰਸਿੱਧ ਹਨ।

**ਪਰ ਸਤਿਗੁਰੂ ਜੀ ਦੀ ਦ੍ਰਿਸ਼ਟੀ ਵਿਚ ਇਕੋ ਹੀ ਸੱਚਾ 'ਨਾਥ' ਹੈ ਜਿਸਨੇ ਸਾਰੀ ਸ੍ਰਿਸ਼ਟੀ ਨੂੰ ਆਪਣੇ ਸੂਤ ਵਿਚ ਪਰੋ ਕੇ (ਨੱਥ) ਪਾਈ ਹੋਈ ਹੈ।** ਸਤਿਗੁਰੂ ਜੀ ਆਖਦੇ ਹਨ, ਕਿ ਨਾਥ ਕੇਵਲ ਕਰਤਾ ਪੁਰਖੁ ਆਪ ਹੀ ਹੈ, ਜਿਸਨੇ ਸਾਰੀ ਸ੍ਰਿਸ਼ਟੀ ਪੈਦਾ ਕਰਕੇ ਆਪਣੇ ਵੱਸ ਵਿਚ ਰੱਖੀ ਹੋਈ ਹੈ ਜਿਸ ਦੀ ਮਾਇਆ ਰੂਪੀ ਰਿੱਧ ਸਿੱਧ ਦਾ ਸਵਾਦ, ਉਸਦੇ ਆਪਣੇ ਸਵਾਦ ਨਾਲੋਂ ਉਲਟਾ ਹੈ। ਜਿਸਨੂੰ ਨਾਮੁ ਦਾ ਸਵਾਦ ਮਿੱਠਾ ਲੱਗਿਆ ਹੈ, ਉਸਨੇ ਮਾਇਆ ਦੇ ਸੁਾਦ ਨੂੰ ਜ਼ਹਿਰ ਵਰਗਾ ਕੌੜਾ ਦੱਸਿਆ ਹੈ।

ਇਸ ਸ੍ਰਿਸ਼ਟੀ ਦੀ ਕਾਰ, ਆਪਣੇ ਹੁਕਮ ਰੂਪੀ ਵਾਜੇ ਦੀਆਂ ਦੋਨੋਂ ਸੁਰਾਂ ਨਾਲ ਚਲਾ ਰਿਹਾ ਹੈ ਜਿਨ੍ਹਾਂ ਵਿਚੋਂ ਇਕ ਸੁਰ **ਸੰਜੋਗੁ, ਭਾਵ ਆਪਣੇ ਨਾਲ ਮਿਲਾਉਣ ਵਾਲੀ ਹੈ ਅਤੇ ਦੂਸਰੀ ਸੁਰ ਵਿਜੋਗੁ ਭਾਵ ਉਸ ਤੋਂ ਜੀਵ ਨੂੰ ਜੁਦਾ ਰੱਖਣ ਵਾਲੀ ਹੈ**, ਜਾਂ ਇਉਂ ਕਹਿ ਲਵੋ ਕਿ ਇਕ ਭਰਮ ਭੁਲਾ ਕੇ ਮਾਇਆ ਵਿਚ ਫਸਾਉਣ ਵਾਲੀ ਹੈ ਅਤੇ ਦੂਸਰੀ ਭਗਤੀ ਵਿਚ ਲਾ ਕੇ ਆਪਣੇ ਵਿਚ ਮਿਲਾ ਲੈਣ ਵਾਲੀ, ਲੀਨ ਕਰ ਲੈਣ ਵਾਲੀ ਹੈ। ਇਹਨਾਂ ਦੋਵੇਂ ਸੁਰਾਂ ਦੇ ਸਰੋਤ ਹਰ ਇਕ ਜੀਵ ਦੇ ਅੰਦਰ ਹਨ। ਭਰਮ ਭੁਲਾਉਣ ਵਾਲੀ ਸੁਰ 'ਕਲਪਨਾ' ਰੂਪ ਵਿਚ ਮਨ ਅੰਦਰ ਵੱਜਦੀ ਹੈ, ਅਤੇ ਦੂਸਰੀ 'ਮਨ ਮਹਿ ਜੋ ਆਪ ਹੈ', ਹਿਰਦੇ ਵਿਚ,

ਪਰਗਟ ਹੋ ਕੇ ਮਨ ਨੂੰ ਗ਼ਲਤ ਪਾਸੇ ਜਾਣ ਤੋਂ ਵਰਜਦੀ ਰਹਿੰਦੀ ਹੈ। ਹੁਣ ਇਹ ਪ੍ਰਮੇਸ਼ਰ ਦੇ ਹੱਥ ਵਿਚ ਜਾਂ ਵਸ ਵਿਚ, ਇਨ੍ਹਾਂ ਦੋਨਾਂ ਸੁਰਾਂ ਦਾ ਵੱਜਣਾ, ਸਤਿਗੁਰੂ ਜੀ ਦੱਸ ਰਹੇ ਹਨ। ਤਾਂ ਹੁਣ ਪ੍ਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਤੇ ਹੀ, ਜੀਵ ਦਾ ਛੁਟਕਾਰਾ ਮਿਲਣਾ ਜਾਂ ਮਾਇਆ ਵਿਚ ਲੱਗੇ ਰਹਿਣਾ, ਨਿਰਭਰ ਕਰਦਾ ਹੈ। ਜੇ ਮਨ, ਪ੍ਰਮੇਸ਼ਰ ਦੀ ਕ੍ਰਿਪਾ ਕਰਕੇ, ਕਲਪਨਾ ਕਰਨੀ ਤਿਆਗ ਦੇਵੇ ਤੇ ਹੁਕਮ ਉੱਤੇ ਸਬਰ ਕਰ ਲਵੇ ਤਾਂ ਹੀ ਕੁਛ ਆਸ ਇਸ ਭਵ ਸਾਗਰ ਤੋਂ ਛੁਟਕਾਰੇ ਦੀ ਕੀਤੀ ਜਾ ਸਕਦੀ ਹੈ। ਜਿੰਨਾ ਚਿਰ ਮਨ ਪੁੰਨ ਪਾਪ ਬੋਲਦਾ ਰਹਿੰਦਾ ਹੈ, ਉਨਾ ਚਿਰ ਲੇਖਾ ਵੀ ਅੱਗੇ ਤੋਂ ਅੱਗੇ ਚਲਦਾ ਰਹਿੰਦਾ ਹੈ। ਲੇਖਾ ਛੱਡ ਕੇ ਹੀ **"ਅਲੇਖ"** ਵਿਚ ਸਮਾਇਆ ਜਾ ਸਕਦਾ ਹੈ। **"ਲੇਖਾ ਛੋਡਿ ਅਲੇਖੈ ਛੂਟਹ"** (ਪੰਨਾ ੭੧੩) ਪ੍ਰਮੇਸ਼ਰ ਆਪ 'ਅਲੇਖ' ਹੈ, ਲੇਖਾ ਰੱਖਣ ਵਾਲਾ ਜੀਵ ਆਪਣੀ ਗ਼ਲਤੀ ਨਾਲ ਹੀ ਉਸ ਤੋਂ ਅਲੱਗ ਬੈਠਾ ਰਹਿੰਦਾ ਹੈ, ਜਿੰਨਾ ਚਿਰ ਉਹ ਇਹ ਨ ਸਮਝ ਲਵੇ ਕਿ ਇਹ ਲੇਖਾ ਹੀ ਉਸਦੇ ਅਤੇ ਪ੍ਰਮੇਸ਼ਰ ਦੇ ਵਿਚਾਲੇ ਕੂੜ ਦੀ ਕੰਧ ਹੈ।

ਇਸ ਕਰਕੇ ਆਦੇਸ (ਨਮਸਕਾਰ) ਉਸ ਪ੍ਰਮੇਸ਼ਰ ਨੂੰ ਹੀ ਕਰੀਏ, ਜਿਸਦੇ ਆਦਿ ਦਾ ਕਿਸੇ ਨੂੰ ਵੀ ਪਤਾ ਨਹੀਂ ਜਾਂ ਇਉਂ ਕਹਿ ਲਵੋ ਕਿ ਉਸਦਾ ਕੋਈ ਆਦਿ ਹੀ ਨਹੀਂ। ਉਸਨੂੰ ਕੋਈ ਸਰਬ ਵਿਆਪਕ ਹੋਣ ਤੋਂ, ਰੋਕ ਨਹੀਂ ਸਕਦੀ। ਉਹ ਸਾਰੀ ਸ੍ਰਿਸ਼ਟੀ ਵਿਚ ਰਮਿਆ ਹੋਇਆ ਹੈ ਓਤ ਪੋਤ ਹੈ ਅਤੇ ਸਾਰੇ ਜੁਗਾਂ ਵਿਚ ਉਸਦਾ ਇਕੋ ਹੀ ਰੂਪ ਇਕ ਰਸ ਵਿਆਪਕ ਰਹਿੰਦਾ ਹੈ। ਉਸ ਉੱਤੇ ਸਮੇਂ ਦਾ ਕੋਈ ਪ੍ਰਭਾਵ ਨਹੀਂ ਪੈ ਸਕਦਾ। ੨੯।

**"ਏਕਾ ਮਾਈ, ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ ॥ ਇਕੁ ਸੰਸਾਰੀ, ਇਕੁ ਭੰਡਾਰੀ, ਇਕੁ ਲਾਏ ਦੀਬਾਣੁ ॥ ਜਿਵ ਤਿਸੁ ਭਾਵੈ, ਤਿਵੈ ਚਲਾਵੈ, ਜਿਵ ਹੋਵੈ ਫੁਰਮਾਣੁ ॥ ਓਹੁ ਵੇਖੈ, ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ ॥ ਆਦੇਸੁ, ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ, ਜੁਗੁ ਜੁਗੁ ਏਕੋ ਵੇਸ ॥" ੩੦ ॥**

ਸਭ ਤੋਂ ਪਹਿਲਾਂ ਪ੍ਰਮੇਸ਼ਰ ਨੇ ਇਕ ਮਾਇਆ "ਪਵਣ ਰੂਪ" ਵਿਚ ਪੈਦਾ ਕੀਤੀ। ਉਸ ਤੋਂ ਪਿਛੋਂ ਆਪਣੀ ਵਿਖਮੁ ਵਿੱਦਿਆ ਦੁਆਰਾ, ਇਸਦੇ ਅਨੰਤ ਰੂਪ ਬਣਾ ਕੇ ਸ੍ਰਿਸ਼ਟੀ ਦੀ ਰਚਨਾ ਕੀਤੀ ਅਤੇ ਚੁਰਾਸੀ ਲੱਖ ਜੂਨਾਂ ਵਿਚਲੇ ਸਾਰੇ ਜੀਵਾਂ ਨੂੰ ਆਪਣੇ ਚੇਲੇ (ਪੁੱਤਰ) ਮੰਨ ਕੇ ਇਨ੍ਹਾਂ ਦੇ ਪਾਲਣ ਪੋਸ਼ਣ ਅਤੇ ਹਰ ਪ੍ਰਕਾਰ ਦੀ ਦੇਖਭਾਲ ਦੀ ਜ਼ਿੰਮੇਵਾਰੀ ਆਪਣੇ ਜ਼ਿੰਮੇ ਲੈਣੀ ਕੀਤੀ। ਇਨ੍ਹਾਂ ਵਿਚੋਂ ਕੁਛ ਜੀਵਾਂ ਦੇ ਅੰਦਰ ਆਪ ਵੱਸ ਕੇ ਜਾਂ ਬੈਠ ਕੇ ਸੰਸਾਰੀ ਦਾ ਰੂਪ ਧਾਰਣ ਕਰ ਲਿਆ ਤੇ ਕਿਤੇ ਭੰਡਾਰੀ ਦੇ ਰੂਪ ਵਿਚ ਪ੍ਰਗਟ ਹੋ ਬੈਠਾ, ਕੁਛ ਜੀਵਾਂ ਵਿਚ ਦੂਸਰੇ ਜੀਵਾਂ ਨੂੰ ਸੰਘਾਰ ਕਰਨ ਦੀ ਪ੍ਰਵਿਰਤੀ ਨੂੰ ਭਾਰੂ ਕਰਕੇ, ਕਾਲ ਰੂਪ ਬਣ ਬੈਠਾ।

ਪਰ ਇਨ੍ਹਾਂ ਜੀਵਾਂ ਦੇ ਆਪਣੇ ਵਸ ਵਿਚ ਤਾਂ ਕੁਝ ਹੈ ਹੀ ਨਹੀਂ, ਕਿਉਂਕਿ ਜੀਵਾਂ ਦੇ ਅੰਦਰ ਬੋਲਣ ਵਾਲੀਆਂ ਦੋਵੇਂ ਸੁਰਾਂ ਦਾ ਸੰਚਾਲਨ ਪ੍ਰਮੇਸ਼ਰ ਦੇ ਆਪਣੇ ਹੱਥ ਵਿਚ ਹੈ। ਇਸ ਕਰਕੇ ਜੀਵ, ਉਵੇਂ ਹੀ (ਵੱਜਦੇ) ਬੋਲਦੇ ਹਨ ਜਿਵੇਂ ਪ੍ਰਭੂ ਆਪ ਇਨ੍ਹਾਂ ਨੂੰ ਬੁਲਾਉਂਦਾ

ਹੈ। ਸ਼ੇਖ ਫਰੀਦ ਇਸ ਖ਼ਿਆਲ ਨੂੰ, ਪ੍ਰਗਟ ਕਰਦੇ ਹੋਏ ਆਖਦੇ ਹਨ, "**ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿੰ ਨਾਲ॥**" (ਪੰਨਾ ੧੩੮੩) ਉਹ ਆਪਣੇ ਮਨ ਨੂੰ ਇਹ ਸਮਝਾ ਰਹੇ ਹਨ ਕਿ ਤੂੰ ਇਹ ਮੱਤ ਕਹਿ ਕਿ ਮੈਂ ਕੁਛ ਬੋਲਦਾ ਹਾਂ ਜਾਂ ਬੋਲ ਸਕਦਾ ਹਾਂ, ਕਿਉਂਕਿ ਇਹ ਸਾਰੀ ਦੁਨੀਆ ਦੇ ਜੀਵ ਤਾਂ ਉਸਦੇ ਬੁਲਾਏ ਹੀ ਬੋਲਦੇ ਹਨ ਜਿਨ੍ਹਾਂ ਵਿਚ ਤੂੰ ਭੀ ਸ਼ਾਮਲ ਹੈਂ। ਉਨ੍ਹਾਂ ਜੀਵਾਂ ਵਾਂਗੂੰ ਹੀ ਤੂੰ ਰਾਮੁ ਦਾ ਬੁਲਾਇਆ ਬੋਲ ਰਿਹਾ ਹੈਂ ਕਿਉਂਕਿ ਸਾਰੇ ਘਟਾਂ ਵਿਚ ਰਾਮੁ ਹੀ ਬੋਲਦਾ ਹੈ। ਇਸ ਤੋਂ ਵੀ ਵੱਡੀ ਗੱਲ ਜਿਹੜੀ ਸਤਿਗੁਰੂ ਜੀ ਨੂੰ ਦ੍ਰਿਸ਼ਟਮਾਨ ਹੋ ਰਹੀ ਹੈ, ਉਹ ਇਹ ਹੈ ਕਿ **ਪ੍ਰਮੇਸ਼ਰ ਤਾਂ ਸਾਰੇ ਜੀਵਾਂ ਦੀ ਦੇਖਭਾਲ, ਖਾਣ-ਪੀਣ ਅਤੇ ਹਰ ਪ੍ਰਕਾਰ ਦੀ ਦੇਖ-ਰੇਖ ਆਪ ਕਰ ਰਿਹਾ ਹੈ, ਪਰ ਇਨ੍ਹਾਂ ਜੀਵਾਂ ਨੂੰ ਇਸ ਗੱਲ ਦਾ ਉੱਕਾ ਹੀ ਕੋਈ ਗਿਆਨ ਨਹੀਂ ਹੈ। ਇਹ ਸਭ ਕੁਛ ਇਨ੍ਹਾਂ ਜੀਵਾਂ ਨੂੰ ਦਿਖਾਈ ਨਹੀਂ ਦੇ ਰਿਹਾ।** ਇਸੇ ਲਈ ਤਾਂ ਇਹ ਆਪੋ ਧਾਪੀ ਵਿਚ, ਵੈਰ ਵਿਰੋਧ ਵਿਚ, ਲੋਭ ਮੋਹ ਵਿਚ, ਕਾਮ ਕ੍ਰੋਧ ਵਿਚ, ਈਰਖਾ ਦਵੈਸ਼ ਆਦਿ ਅਉਗਣਾਂ ਵਿਚ ਗ੍ਰਸੇ ਹੋਏ ਹਨ। ਪਰ ਜੇ ਇਨ੍ਹਾਂ ਨੂੰ ਪ੍ਰਭੂ ਦੇ ਹੁਕਮ ਦੀ ਸਮਝ ਆ ਜਾਵੇ ਤਾਂ ਇਨ੍ਹਾਂ ਦੇ ਇਹ ਸਾਰੇ ਅਉਗਣ ਆਪਣੇ ਆਪ ਹੀ ਛੁੱਟ ਜਾਣ। ਇਸੇ ਲਈ ਇਸ ਭੇਦ ਨੂੰ ਸਤਿਗੁਰੂ ਜੀ "ਬਹੁਤਾ ਇਹੁ ਵਿਡਾਣੁ" ਕਹਿ ਕੇ ਇਸ ਵਿਚ ਛੁਪੇ 'ਰਹੱਸ ਵਲ' ਸੰਕੇਤ ਕਰ ਰਹੇ ਹਨ।

ਇਸੇ 'ਰਹੱਸ' ਦੀ ਵਡਿਆਈ ਤੋਂ ਪ੍ਰਭਾਵਿਤ ਹੋ ਕੇ ਉਹ ਜੋਗੀਆਂ ਨੂੰ ਕੇਵਲ ਉਸ ਪ੍ਰਭੂ ਪਾਰਬ੍ਰਹਮ ਨੂੰ ਹੀ ਆਦੇਸ ਕਰਨ ਲਈ ਆਖਦੇ ਹਨ, ਜਿਸਦਾ ਸਾਨੀ ਸੰਸਾਰ ਵਿਚ ਹੋਰ ਕੋਈ ਸਤਿਗੁਰੂ ਜੀ ਨੂੰ ਨਜ਼ਰ ਨਹੀਂ ਆ ਰਿਹਾ। ਇਸ ਲਈ ਉਹ ਸਭ ਤੋਂ ਉੱਚ ਹਸਤੀ ਨੂੰ, ਜਿਸਦੇ ਹੱਥ ਵਿਚ ਸਾਰੇ ਜੀਵਾਂ ਦੀ ਵਾਗ ਡੋਰ ਹੈ, ਨੂੰ ਹੀ ਆਦੇਸ ਕਰਨ ਦੀ ਸਲਾਹ ਦਿੰਦੇ ਹਨ। ੩੦।

**"ਆਸਣੁ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ, ਸੁ ਏਕਾ ਵਾਰ॥ ਕਰਿ ਕਰਿ ਵੇਖੈ, ਸਿਰਜਣਹਾਰੁ॥ ਨਾਨਕ, ਸਚੇ ਕੀ, ਸਾਚੀ ਕਾਰ॥ ਆਦੇਸ ਤਿਸੈ ਆਦੇਸੁ॥ ਆਦਿ ਅਨੀਲੁ ਅਨਾਦਿ ਅਨਾਹਤਿ, ਜੁਗੁ ਜੁਗੁ ਏਕੋ ਵੇਸੁ॥" ੩੧॥**

**ਪ੍ਰਮੇਸ਼ਰ ਦੀ ਜੋਤਿ ਸਾਰੇ ਜੀਵਾਂ ਅੰਦਰ ਬਿਰਾਜਮਾਨ ਹੈ ਅਤੇ ਸਭ ਦੇ ਅੰਦਰ ਉਸੇ ਦਾ ਹੀ ਚਾਨਣ ਹੈ।** ਹਰ ਹਿਰਦੇ ਵਿਚ ਉਸਦਾ ਆਸਣ ਹੈ ਹਰ ਇਕ ਜੀਵ ਨੂੰ ਗਿਆਨ ਰੂਪੀ ਚਾਨਣ ਪ੍ਰਮੇਸ਼ਰ ਦੇ ਚਾਨਣ ਤੋਂ ਹੀ ਮਿਲ ਰਿਹਾ ਹੈ। ਮਹਾਂਵਾਕ ਹੈ, "**ਸਭ ਮਹਿ ਜੋਤਿ, ਜੋਤਿ ਹੈ ਸੋਇ॥ ਤਿਸ ਕੈ ਚਾਨਣਿ, ਸਭ ਮਹਿ ਚਾਨਣੁ ਹੋਇ॥**" (ਪੰਨਾ ੬੬੩) **ਸਾਰੇ ਜੀਵਾਂ ਦੀਆਂ ਲੋੜਾਂ ਦਾ ਖ਼ਜ਼ਾਨਾ, ਇਕੋ ਵਾਰੀ ਰਚਨਾ ਰਚਣ ਵੇਲੇ ਹੀ ਸ੍ਰਿਸ਼ਟੀ ਵਿਚ ਪਾ ਦਿੱਤਾ ਸੀ, ਉਸ ਤੋਂ ਬਾਅਦ ਹੁਣ ਤਕ ਜੀਵ ਪੈਦਾ ਹੁੰਦੇ ਰਹੇ, ਖਾਂਦੇ, ਪਹਿਨਦੇ ਅਤੇ ਵਰਤਦੇ ਰਹੇ, ਪਰ ਇਹ ਖ਼ਜ਼ਾਨਾ ਕਦੇ ਵੀ ਨ ਮੁੱਕਣ ਵਾਲਾ ਬਣਿਆ ਹੋਇਆ ਹੈ। ਜਿੰਨਾ ਚਿਰ ਮਰਜ਼ੀ ਇਹ ਰਚਨਾ ਦੀ ਖੇਡ ਚਲਦੀ ਰਹੇ, ਇਹ ਇਕੋ ਵਾਰ ਹੀ ਪ੍ਰਭੂ ਦੀ ਪਾਈ ਹੋਈ ਵਸਤੂ ਨੂੰ ਜੀਵ ਕਦੇ ਮੁਕਾ ਨਹੀਂ ਸਕਣਗੇ।**

ਸਿਰਜਣਹਾਰ, ਸ੍ਰਿਸ਼ਟੀ ਦਾ ਰਚਣਹਾਰਾ, ਇਸ ਰਚਨਾ ਨੂੰ ਰਚ ਕੇ ਇਸ ਨੂੰ ਦੋ ਪੱਖਾਂ ਤੋਂ ਖੁਦ ਵੇਖ ਰਿਹਾ ਹੈ, ਐਸਾ ਗੁਰਮਤਿ ਦਾ ਮੰਨਣਾ ਹੈ। ਇਕ ਪੱਖ ਤਾਂ ਇਹ ਹੈ ਕਿ ਰਚਣਹਾਰੇ ਨੇ ਰਚਨਾ ਰਚੀ, ਪੂਰੇ ਬ੍ਰਹਮੰਡ ਵਿਚ ਕਰੋੜਾਂ ਹੀ ਧਰਤੀਆਂ, ਸੂਰਜ, ਚੰਦ, ਤਾਰੇ, ਗ੍ਰਹਿ। ਨਿਸਚਿਤ 'ਪੱਥਾਂ' ਉੱਪਰ ਇਕ ਨਿਸਚਿਤ ਗਤੀ ਨਾਲ ਘੁੰਮ ਰਹੇ ਹਨ। ਇਸ ਖੇਡ ਵਿਚ ਇਤਨੀ ਜਿਆਦਾ 'ਇਕਸਾਰਤਾ' ਤੇ 'ਇਕਸੁਰਤਾ' ਹੈ ਕਿ ਰੱਤੀ ਜਿੰਨਾ ਵੀ ਵਿਘਨ ਪੈ ਜਾਣ ਨਾਲ ਇਹ ਸਾਰਾ ਬ੍ਰਹਮੰਡ ਆਪਸ ਵਿਚ ਟਕਰਾ ਕੇ ਨਸ਼ਟ ਹੋ ਸਕਦਾ ਹੈ। ਦੂਸਰਾ ਪੱਖ, ਜੀਵਾਂ ਦੇ ਸੰਜੋਗ ਅਤੇ ਵਿਜੋਗ ਭਾਵ ਆਪਣੇ ਨਾਲ ਜੋੜਨ ਤੇ ਆਪਣੇ ਨਾਲੋਂ ਤੋੜਨ ਦਾ ਕੰਮ ਵੀ ਉਹ ਆਪ ਹੀ ਕਰ ਰਿਹਾ ਹੈ। ਸਾਰੇ ਜੀਵਾਂ ਦੇ ਅੰਦਰ ਬੈਠ ਕੇ, ਹਰ ਇਕ ਦੇ ਅੰਦਰ ਦਾ ਭੇਤੀ ਬਣਿਆ ਹੋਇਆ ਹੈ। ਇਥੋਂ ਤਕ ਕਿ ਜੀਵਾਂ ਨੂੰ ਮਿਲੀ ਹੋਈ ਸ਼ਕਤੀ ਦਾ ਉਪਯੋਗ ਕਰ ਲੈਣਾ ਵੀ, ਜੀਵਾਂ ਦੇ ਵੱਸ ਵਿਚ ਨਹੀਂ। ਫੁਰਮਾਣ ਹੈ, "**ਇਸ ਕਾ ਬਲ, ਨਾਹੀ ਇਸੁ ਹਾਥ॥ ਕਰਨ ਕਰਾਵਨ, ਸਰਬ ਕੋ ਨਾਥ॥**" (ਪੰਨਾ ੨੭੭) ਇਸ ਦੋਵੇਂ ਪ੍ਰਕਾਰ ਦੀ ਦੇਖ ਭਾਲ ਨੂੰ ਵਿਚਾਰਨ ਤੋਂ ਸਮਝ ਆਉਂਦੀ ਹੈ ਕਿ ਪੂਰੀ ਦੀ ਪੂਰੀ ਸ਼ਕਤੀ ਦਾ ਕੇਂਦਰ ਉਹ ਆਪ ਹੀ ਹੈ। ਭਾਵ ਸਾਰੀ ਦੀ ਸਾਰੀ ਸ਼ਕਤੀ (ਸੱਤਾ) ਹੀ ਪ੍ਰਮੇਸ਼ਰ ਵਿਚ ਕੇਂਦਰਤ ਹੈ। **ਸਤਿਗੁਰੂ ਜੀ ਅੰਤ ਵਿਚ ਇਸ ਸੱਚੇ ਦੀ ਸਾਰੀ ਰਚਨਾ ਨੂੰ, ਸੱਚੀ ਦੱਸਦੇ ਹਨ,** ਜਿਸ ਤੋਂ ਉਨ੍ਹਾਂ ਦਾ ਭਾਵ ਇਹ ਹੈ ਕਿ ਜਿਹੜੇ ਲੋਕ ਇਸ ਰਚਨਾ ਨੂੰ ਸੁਪਨੇ ਦੀ ਰਚਨਾ ਵਜੋਂ ਹੀ ਮੰਨਦੇ ਹਨ, ਉਨ੍ਹਾਂ ਨਾਲ ਸਤਿਗੁਰੂ ਜੀ ਸਹਿਮਤ ਨਹੀਂ ਹਨ। ਇਸੇ ਲਈ ਉਸ ਸੱਤਾ ਦੇ ਕੇਂਦਰ ਨੂੰ **ਆਦੇਸ ਕਰਦੇ ਹੋਏ ਸਤਿਗੁਰੂ ਜੀ ਆਖਦੇ ਹਨ ਕਿ ਤੂੰ ਆਦਿ-ਰਹਿਤ, ਗਿਣਤੀ ਮਿਣਤੀ ਤੋਂ ਰਹਿਤ, ਕਾਲ ਤੋਂ ਰਹਿਤ, ਸਰਬ ਸ਼ਕਤੀਮਾਨ ਜੁਗਾਂ ਜੁਗਾਂ ਵਿਚ ਇਕ ਰੂਪ ਰਹਿੰਦਾ ਹੈਂ।** ੩੧।

**"ਇਕ ਦੂ ਜੀਭੌ, ਲਖ ਹੋਹਿ, ਲਖ ਹੋਵਹਿ, ਲਖ ਵੀਸ॥ ਲਖੁ ਲਖੁ ਗੇੜਾ ਆਖੀਅਹਿ, ਏਕੁ ਨਾਮੁ ਜਗਦੀਸ॥ ਏਤੁ ਰਾਹਿ, ਪਤਿ ਪਵੜੀਆਂ, ਚੜੀਐ, ਹੋਇ ਇਕੀਸ॥ ਸੁਣਿ ਗਲਾਂ ਆਕਾਸ ਕੀ, ਕੀਟਾਂ ਆਈ ਰੀਸ॥ ਨਾਨਕ, ਨਦਰੀ ਪਾਈਐ ਕੂੜੀ ਕੂੜੈ ਠੀਸ॥" ੩੨॥**

**ਜੇ ਮੇਰੀਆਂ ਜੀਭਾਂ ਇਕ ਤੋਂ ਵਧ ਕੇ ਲੱਖ ਹੋ ਜਾਵਣ ਅਤੇ ਫਿਰ ਇਕ ਲੱਖ ਜੀਭਾਂ, ਵੀਹ ਗੁਣਾ ਵਧ ਕੇ ਵੀਹ ਲੱਖ ਹੋ ਜਾਵਣ ਅਤੇ ਹਰ ਇਕ ਜੀਭ ਨਾਲ ਲੱਖ-ਲੱਖ ਵਾਰੀ, ਇਕ ਜਗਦੀਸ਼ (ਜਗਤ ਦਾ ਈਸ਼ਵਰ) ਦਾ ਨਾਉਂ ਉਚਾਰਣ ਕਰਾਂ ਤਾਂ ਇਹ ਉਚਾਰਣ ਕੀਤੇ ਹੋਏ ਨਾਉਂ ਦੀ ਗਿਣਤੀ, ਕਰਨੀ ਮੁਸ਼ਕਿਲ ਹੈ।** ਪਰ ਕੁਝ ਲੋਗ ਇਸ ਰਸਤੇ ਨੂੰ ਵੀ, ਪਤੀ ਪ੍ਰਮੇਸ਼ਰ ਤਕ ਪਹੁੰਚਣ ਦੀ ਪਉੜੀ ਸਮਝਦੇ ਹਨ। ਉਨ੍ਹਾਂ ਦਾ ਮੰਨਣਾ ਹੈ ਕਿ ਇਕ ਨਾਉਂ ਨੂੰ ਬਾਰ-ਬਾਰ ਰਟ ਕੇ, ਪ੍ਰਮੇਸ਼ਰ ਦੀ ਪ੍ਰਾਪਤੀ, ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਸਕਦੀ ਹੈ। ਪਰ ਉਹ ਇਹ ਨਹੀਂ ਸਮਝਦੇ ਕਿ ਗਿਆਨ ਤਾਂ ਕੇਵਲ ਪੜ੍ਹਨ ਸੁਣਨ ਤੋਂ ਹੀ ਹੁੰਦਾ ਹੈ। ਇਸੇ ਲਈ ਗੁਰਬਾਣੀ ਵਿਚ ਫੁਰਮਾਨ ਹੈ, "**ਆਇਓ ਸੁਨਨ ਪੜਨ ਕਉ ਬਾਣੀ॥**" (ਪੰਨਾ ੧੨੧੯) ਇਸਦਾ ਭਾਵ ਇਹ ਹੈ ਕਿ ਹੇ ਜੀਵ, ਇਹ ਰੱਬੀ ਬਾਣੀ ਜੋ ਤੈਨੂੰ ਵਿਸਰ

ਗਈ ਹੈ ਉਸਨੂੰ ਤੂੰ ਦੁਬਾਰਾ ਸੁਣ ਕੇ, ਪੜ੍ਹ ਕੇ ਚੇਤੇ ਕਰਨ ਆਇਆ ਹੈਂ, ਸਿਮਰਨ ਕਰਨ ਆਇਆ ਹੈਂ। ਇਸਦੇ ਸਿਮਰਨ ਕਰਦੇ-ਕਰਦੇ ਭਾਵ ਇਸ ਦੇ ਸੁਣਦੇ-ਸੁਣਦੇ ਪੜ੍ਹਦੇ-ਪੜ੍ਹਦੇ ਹੀ ਤੇਰਾ ਧਿਆਨ ਮਾਇਆ ਵਿਚੋਂ ਛੁੱਟ ਕੇ, ਇਸ ਬਾਣੀ ਨਾਲ ਜੁੜ ਜਾਵੇਗਾ। ਜਦ ਤਕ ਧਿਆਨ ਇਸ ਨਾਲ ਜੁੜਿਆ ਰਹੇਗਾ ਤਦ ਤਕ ਜੀਵਨ-ਮੁਕਤ ਅਵਸਥਾ ਬਣੀ ਰਹੇਗੀ। ਇਹ ਰਸਤਾ ਗੁਰਮਤਿ ਦਾ ਹਰਿ ਕਾ ਮਾਰਗ ਹੈ। 'ਹਰਿ ਕੇ ਸੰਤ' ਇਸੇ ਮਾਰਗ ਦੇ ਧਾਰਨੀਆਂ ਨੂੰ ਮੰਨਿਆ ਗਿਆ ਹੈ।

ਪਰ ਦੂਸਰੇ ਪਾਸੇ ਰਟਣ ਜੋਗ ਰਾਹੀਂ ਨਾਉਂ ਉਚਾਰਣ ਕਰਨ ਵਾਲੇ ਲੋਗ ਵੀ, ਗਿਆਨ ਪ੍ਰਾਪਤੀ ਨਾਲ ਹੀ ਛੁਟਕਾਰਾ ਹੈ, ਤਾਂ ਮੰਨਦੇ ਹਨ ਪਰੰਤੂ ਗਿਆਨ ਪ੍ਰਾਪਤੀ ਦੀ ਵਿਧੀ ਜੋ ਉਨ੍ਹਾਂ ਨੇ ਅਪਣਾਈ ਹੈ, ਉਸ ਨਾਲ ਤਾਂ ਗਿਆਨ ਪ੍ਰਾਪਤ ਹੋ ਹੀ ਨਹੀਂ ਸਕਦਾ। ਜੇ ਇਦਾਂ ਹੁੰਦਾ ਹੋਵੇ ਤਾਂ ਸੰਸਾਰ ਦਾ ਹਰ ਕਿਸਮ ਦਾ ਗਿਆਨ, ਇਸੇ ਵਿਧੀ ਰਾਹੀਂ ਪ੍ਰਾਪਤ ਹੋ ਜਾਣਾ ਚਾਹੀਦਾ ਸੀ। ਡਾਕਟਰ ਬਣਨ ਵਾਸਤੇ, ਵਕੀਲ ਬਣਨ ਵਾਸਤੇ, ਇੰਜੀਨੀਅਰ ਬਣਨ ਵਾਸਤੇ, ਵਿਗਿਆਨ ਦੇ ਖੋਜੀ ਬਣਨ ਵਾਸਤੇ ਇਸੇ ਵਿਧੀ ਨੂੰ ਅੱਜ ਤਕ ਕਿਸੇ ਵੀ ਅਕਲਮੰਦ ਨੇ ਕਿਉਂ ਨਹੀਂ ਅਪਣਾਇਆ। ਹੁਣ ਇਹ ਫੈਸਲਾ ਕਰਨਾ ਪਾਠਕਾਂ ਦੇ ਜ਼ਿੰਮੇ ਹੈ, ਕਿ ਇਹ ਗਿਆਨ ਪ੍ਰਾਪਤੀ ਦੀ ਵਿਧੀ ਦਾ ਪ੍ਰਚਾਰ ਕਰਨ ਵਾਲਿਆਂ ਨੂੰ ਕਿਥੇ ਧੋਖਾ ਲੱਗਿਆ ਹੈ, ਜਿਸ ਨਾਲ ਕਿ ਉਹ ਦਿਸ਼ਾ ਹੀਣ ਹੋਏ। ਪਾਠਕ ਜਨ ਇਸ ਉਪਰੋਕਤ ਵਿਚਾਰ ਨਾਲ ਸਹਿਮਤ ਹੋਣਾ ਚਾਹੁੰਦੇ ਹਨ ਕਿ ਨਹੀਂ, ਇਹ ਉਨ੍ਹਾਂ ਦੇ ਆਪਣੇ ਹੱਥ ਹੈ।

ਪਰ ਇਸੇ ਉਪਰੋਕਤ ਰਟਣਜੋਗ ਦੀ ਵਿਧੀ ਨੂੰ, ਕੋਈ ਪ੍ਰਮੇਸ਼ਰ ਤਕ ਪਹੁੰਚਣ ਦੀ ਪਉੜੀ ਸਮਝ ਲਵੇ ਤਾਂ ਇਹ ਉਸਦਾ ਬਹੁਤ ਵੱਡਾ ਭਰਮ ਹੀ ਹੋਵੇਗਾ। ਜਦੋਂ ਕਿ ਉਹ ਇਨ੍ਹਾਂ ਪਉੜੀਆਂ ਰਾਹੀਂ ਚੜ੍ਹ ਕੇ ਪ੍ਰਮੇਸ਼ਰ ਦੀ ਪ੍ਰਾਪਤੀ ਦੀ ਲਾਲਸਾ ਆਪਣੇ ਮਨ ਵਿਚ ਰੱਖਦਾ ਹੋਵੇ ਕਿ ਉਸ ਇਕ ਈਸ਼ਵਰ ਵਿਚ ਇਕ ਮਿਕ ਹੋ ਜਾਏਗਾ। ਇਸੇ ਤਰ੍ਹਾਂ ਦੀਆਂ ਹਵਾਈ ਗੱਪਾਂ ਮਾਰਨ ਵਾਲਿਆਂ ਦੀਆਂ ਗੱਲਾਂ ਸੁਣਕੇ, ਬਹੁਤ ਸਾਰੇ ਭੋਲੇ ਭਾਲੇ ਲੋਕ ਇਨ੍ਹਾਂ ਦੀਆਂ ਗੱਲਾਂ ਵਿਚ ਆ ਕੇ ਇਨ੍ਹਾਂ ਦੇ ਪਿੱਛੇ ਲਗ ਜਾਂਦੇ ਹਨ ਅਤੇ ਇਸੇ ਗ਼ਲਤ ਰਸਤੇ ਚੱਲ ਪੈਂਦੇ ਹਨ।

ਪਰ ਸਤਿਗੁਰੂ ਜੀ ਗੁਰਮਤਿ ਵਿਚਲਾ ਹਰਿ ਕਾ ਮਾਰਗ ਸਮਝਾਉਂਦੇ ਹੋਏ, ਪ੍ਰਮੇਸ਼ਰ ਦੀ ਪ੍ਰਾਪਤੀ ਕੇਵਲ, ਪ੍ਰਮੇਸ਼ਰ ਦੀ ਕਿਰਪਾ ਦੁਆਰਾ ਹੀ ਦੱਸਦੇ ਹਨ। ਉਨ੍ਹਾਂ ਦਾ ਮੰਨਣਾ ਹੈ ਕਿ, "**ਬੰਦਿ ਖਲਾਸੀ ਭਾਣੈ ਹੋਇ॥**" (ਪੰਨਾ ੫) ਜਪੁਜੀ। ਭਾਵ ਮਾਇਆ ਵਿਚ ਕੈਦ ਹੋ ਜਾਣਾ ਜਾਂ ਮਾਇਆ ਤੋਂ ਛੁੱਟ ਜਾਣਾ ਤਾਂ ਕੇਵਲ ਪ੍ਰਮੇਸ਼ਰ ਦੀ ਇੱਛਾ ਤੇ ਹੀ ਨਿਰਭਰ ਕਰਦਾ ਹੈ।

ਪਰ ਜੇ ਕੋਈ ਪੁਰਸ਼ ਇਹ ਐਲਾਨ ਕਰਦਾ ਫਿਰੇ, ਕਿ ਮੁਕਤੀ ਦਿਵਾਉਣ ਵਿਚ ਮੈਂ ਕੁਛ ਮਦਦ ਕਰ ਸਕਦਾ ਹਾਂ ਜਾਂ ਮੈਂ ਮੁਕਤੀ ਦੁਆ ਸਕਦਾ ਹਾਂ ਜਾਂ ਇਦੋਂ ਵੀ ਵਧ ਕੇ ਹੋਰ ਕੋਈ ਮਹਾਂਪੁਰਸ਼ ਇਹ ਕਹਿ ਦੇਵੇ ਕਿ ਮੁਕਤੀ ਮੈਂ ਹੀ ਦੇ ਸਕਦਾ ਹਾਂ, ਤਾਂ ਇਹ ਸਮਝ

ਲੈਣਾ ਚਾਹੀਦਾ ਹੈ ਕਿ ਇਹ ਮਹਾਂਪੁਰਸ਼ ਕੇਵਲ ਹਵਾਈ ਗੱਲਾਂ ਕਰਨ ਵਿਚ ਤਾਂ ਪੂਰੀ ਤਰ੍ਹਾਂ ਮਾਹਿਰ ਹੈ, ਪਰ ਅੰਦਰੋਂ ਕੂੜ ਕਪਟ ਦਾ ਭਰਿਆ ਹੋਇਆ ਹੈ। ੩੨।

**"ਆਖਣਿ ਜੋਰੁ, ਚੁਪੈ ਨਹ ਜੋਰੁ॥ਜੋਰੁ ਨ ਮੰਗਣਿ ਦੇਣਿ ਨ ਜੋਰੁ॥ਜੋਰੁ ਨ ਜੀਵਣਿ ਮਰਣਿ ਨਹ ਜੋਰੁ॥ਜੋਰੁ ਨ, ਰਾਜਿ ਮਾਲਿ, ਮਨ ਸੋਰੁ॥ਜੋਰੁ ਨ ਸੁਰਤੀ, ਗਿਆਨਿ ਵੀਚਾਰਿ॥ ਜੋਰੁ ਨ ਜੁਗਤੀ ਛੁਟੈ ਸੰਸਾਰੁ॥ ਜਿਸੁ ਹਥਿ ਜੋਰੁ, ਕਰਿ ਵੇਖੈ ਸੋਇ॥ ਨਾਨਕ, ਉਤਮੁ ਨੀਚੁ ਨ ਕੋਇ॥" ੩੩॥**

ਸ੍ਰਿਸ਼ਟੀ ਦੀ ਸਾਰੀ ਸ਼ਕਤੀ ਪ੍ਰਮੇਸ਼ਰ ਵਿਚ ਹੀ ਕੇਂਦਰਿਤ ਹੈ, ਗੁਰਮਤਿ ਇਸ ਗੱਲ ਨੂੰ ਸਿੱਧ ਕਰਦੀ ਹੈ। ਇਸੇ ਸੱਚਾਈ ਨੂੰ ਮੰਨ ਕੇ ਚੱਲੀਏ ਤਾਂ ਜੀਵ ਪੂਰੀ ਤਰ੍ਹਾਂ ਪ੍ਰਮੇਸ਼ਰ ਅੱਗੇ ਬੇਬਸ ਹੈ। ਇਹੀ ਅਰਥ ਇਸ ਪਉੜੀ ਦੀ ਪਹਿਲੀ ਪੰਕਤੀ ਰੱਖਦੀ ਹੈ, ਕਿ ਮਨ ਦਾ ਬੋਲਣਾ ਜਾਂ ਮਨ ਦਾ ਚੁੱਪ ਕਰ ਜਾਣਾ, ਇਹ ਦੋਵੇਂ ਗੱਲਾਂ ਇਸ ਜੀਵ ਦੀ ਆਪਣੀ ਸ਼ਕਤੀ ਤੋਂ ਪਰ੍ਹੇ ਹਨ। **ਭਾਵ ਮਨ ਕੁਛ ਕਲਪਨਾ ਕਰੇ, ਇਹ ਜੀਵ ਦੇ ਵੱਸ ਦੀ ਗੱਲ ਨਹੀਂ ਕਿਉਂਕਿ ਇਸਦੀ ਕਲਪਨਾ ਨੂੰ ਰੋਕਣਾ ਇਸ ਦੇ ਵੱਸ ਦੀ ਗੱਲ ਨਹੀਂ।** ਹੁਣ ਜਿਹੜੇ ਲੋਕ ਸਮਾਧੀ ਲਗਾ ਕੇ ਮਨ ਨੂੰ ਚੁੱਪ ਕਰਾਉਣ ਦੀ ਗੱਲ ਕਰਦੇ ਹਨ ਜਾਂ ਇਉਂ ਕਹਿ ਲਵੋ ਕਿ ਸਮਾਧੀ ਰਾਹੀਂ ਮਨ ਨੂੰ ਫੁਰਨਿਆਂ ਤੋਂ ਰਹਿਤ ਕਰ ਲੈਣ ਦੀ ਉਮੀਦ ਰੱਖਦੇ ਹਨ, ਉਹ ਕਿੱਡੇ ਵੱਡੇ ਭੁਲੇਖੇ (ਭਰਮ) ਦਾ ਸ਼ਿਕਾਰ ਹੋਏ ਸਾਫ਼ ਦਿਖ ਰਹੇ ਹਨ। **ਜਦੋਂ ਮਨ ਦਾ ਚੁੱਪ ਹੋਣਾ ਜੀਵ ਦੇ ਵੱਸ ਦੀ ਗੱਲ ਹੀ ਨਹੀਂ**, ਫਿਰ ਇਹ ਸਮਾਧੀ ਵਾਲੀ ਪਰਪਾਟੀ ਹੀ ਇਕ ਆਪਣੇ ਆਪ ਨੂੰ ਧੋਖਾ ਦੇਣ ਵਾਲੀ ਗੱਲ ਹੈ। ਇਸੇ ਨੂੰ ਗੁਰਬਾਣੀ ਵਿਚ 'ਠਗੌਰੀ' ਕਿਹਾ ਹੈ ਕਿ ਮਨ ਠੱਗੀ ਵਿਚ ਆ ਗਿਆ। ਇਸ ਠੱਗੀ ਦਾ ਕਾਰਨ ਜੀਵ ਦੀ ਆਪਣੀ ਅਗਿਆਨਤਾ ਹੀ ਸੀ।

**ਨਾ ਤਾਂ ਜੀਵ ਆਪਣੀ ਸ਼ਕਤੀ ਨਾਲ ਕੁਝ ਮੰਗ ਹੀ ਸਕਦਾ ਹੈ, ਨ ਆਪਣੀ ਸ਼ਕਤੀ ਨਾਲ ਕਿਸੇ ਨੂੰ ਕੁਝ ਦੇ ਹੀ ਸਕਦਾ ਹੈ।** ਇਸ ਗੱਲ ਉੱਤੇ ਦੁਨੀਆ ਦੇ ਸਾਰੇ ਧਰਮ ਕਰੀਬ-ਕਰੀਬ ਸਹਿਮਤ ਹਨ। ਫਿਰ ਪਿਛਲੇ ਸਮੇਂ ਵਿਚ ਆਪਣੇ ਆਪ ਨੂੰ ਵੱਡੇ ਵੱਡੇ 'ਦਾਤੇ' ਅਖਵਾਉਣ ਵਾਲੇ ਜਾਂ ਪੁੰਨ ਦਾਨ ਕਰਕੇ ਆਪਣੇ ਆਪ ਨੂੰ ਪੁੰਨ ਕਰਮੀ (ਪੁੰਨੀ) ਅਖਵਾਉਣ ਵਾਲੇ ਪੁਰਸ਼, ਆਪਣੀ ਇਸ ਵਿਚਾਰਧਾਰਾ ਦਾ ਆਧਾਰ ਕਿਨ੍ਹਾਂ ਤੱਥਾਂ ਨੂੰ ਬਣਾਉਂਦੇ ਹਨ। **ਜੀਵ ਦਾ ਜੰਮਣਾ ਮਰਣਾ, ਜੀਵ ਦੇ ਵੱਸ ਤੋਂ ਬਾਹਰ ਹੈ।** ਗੁਰਮਤਿ ਵਿਚ 'ਜੰਮਣ ਮਰਨਾ ਹੁਕਮ ਹੈ' ਭਾਵ ਜੀਵ ਦਾ ਜੰਮਣਾ ਮਰਨਾ, ਪ੍ਰਮੇਸ਼ਰ ਦੇ ਹੁਕਮ ਵਿਚ ਹੈ। ਫਿਰ ਜੋਗ ਮਤ ਦੇ ਧਾਰਨੀ ਲੰਮੀ ਉਮਰ ਕਰ ਲੈਣ ਦੇ ਫੋਕੇ ਦਾਵ੍ਹੇ, ਜੋ ਕਰਦੇ ਰਹੇ ਹਨ, ਗੁਰਮਤਿ ਅਨੁਸਾਰ ਉਹ ਸਭ ਝੂਠੇ ਹਨ। ਜਾਂ ਫਿਰ ਉਹ ਲੋਕ ਜਿਹੜੇ ਕਿਸੇ ਸਰਾਪ ਰਾਹੀਂ ਜਾਂ ਹੋਰ ਕਿਸੇ ਢੰਗ ਨਾਲ ਕਿਸੇ ਨੂੰ ਮਾਰ ਦੇਣ ਵਿਚ ਵਿਸ਼ਵਾਸ ਰੱਖਦੇ ਹਨ, ਗੁਰਮਤਿ ਦੀ ਦ੍ਰਿਸ਼ਟੀ ਵਿਚ ਠੀਕ ਨਹੀਂ। ਮਨ ਵਿਚ ਰਾਜ ਤੇ ਮਾਲ (ਧਨ ਦੌਲਤ) ਦਾ ਮੋਹ ਹੋਣ ਕਰਕੇ ਇਸ ਰਾਜ ਭਾਗ ਤੇ ਧਨ ਮਾਲ ਦੇ ਪ੍ਰਾਪਤ ਹੋਣ ਦੀ ਖੁਸ਼ੀ ਤੇ ਖੁੱਸ ਜਾਣ ਦਾ

ਦੁੱਖ, ਚਿੰਤਾ ਦਾ ਅਨੁਭਵ ਹੁੰਦਾ ਰਹਿੰਦਾ ਹੈ। ਇਸ ਰਾਜ ਜਾਂ ਧਨ ਮਾਲ ਦੇ ਦੁੱਖ ਦਾ, ਮਨ ਵਿਚ ਅਨੁਭਵ ਨ ਹੋਣਾ ਵੀ ਆਦਮੀ ਦੇ ਬੁਧ ਬਲ ਤੋਂ ਬਾਹਰ ਹੈ। ਇਸੇ ਲਈ ਗੁਰਮਤਿ ਵਿਚ **'ਬੁਧਿ ਬਦਲੀ ਸਿਧਿ ਪਾਈ'** ਜਾਂ **'ਬਲੁ ਹੋਆ ਬੰਧਨ ਛੁਟੇ'** (ਪੰਨਾ ੧੪੨੯) ਭਾਵ ਬੁੱਧ ਬਲ ਦੇ ਫਿਰ ਦੁਬਾਰਾ ਪ੍ਰਾਪਤ ਹੋ ਜਾਣ ਤੋਂ ਪਿੱਛੋਂ ਹੀ 'ਮੋਹ ਦੇ ਬੰਧਨ' ਟੁੱਟਣ ਦੀ ਗੱਲ ਕੀਤੀ ਗਈ ਹੈ।

ਗਿਆਨ ਵਿਚਾਰ ਵਾਲੀ ਸੁਰਤੀ ਦਾ ਪ੍ਰਗਟ ਹੋਣਾ ਭਾਵ ਗਿਆਨ ਵਿਚਾਰ ਦੀ ਸੋਝੀ ਪ੍ਰਾਪਤ ਕਰ ਲੈਣਾ ਵੀ ਜੀਵ ਦੇ ਆਪਣੇ ਵੱਸ ਦੀ ਗੱਲ ਨਹੀਂ ਹੈ। ਪਰ ਜੇ ਇਹ ਸੋਝੀ ਗੁਰ ਕਿਰਪਾ ਤੋਂ ਪ੍ਰਗਟ ਹੋ ਜਾਵੇ ਤਾਂ ਫਿਰ ਵੀ ਇਹ ਮਨ ਦੇ ਅਧੀਨ ਕੰਮ ਨਹੀਂ ਕਰਿਆ ਕਰਦੀ ਸਗੋਂ ਮਨ ਇਸਦੇ ਅਧੀਨ ਰਹਿੰਦਾ ਹੈ। ਇਥੇ ਵੀ ਹੁਣ ਮਨ ਜਾਂ ਜੀਵ ਦਾ ਆਪਣਾ ਬਲ, "ਲਾਲਾ ਗੋਲਾ" ਹੀ ਅਖਵਾਉਂਦਾ ਹੈ, ਤੇ ਜ਼ਰਖਰੀਦ ਗ਼ੁਲਾਮ ਬਣ ਜਾਂਦਾ ਹੈ। ਇਸੇ ਦਾ ਨਾਉਂ 'ਜਾਗਰਿਤ ਅਵਸਥਾ' ਹੈ।

ਹੁਣ ਉਪਰੋਕਤ ਸਾਰੀ ਵਿਚਾਰ ਤੋਂ ਇਹ ਸਪੱਸ਼ਟ ਹੋ ਗਿਆ ਕਿ ਨਾ ਤਾਂ ਇਨਸਾਨੀ ਬੁੱਧ ਬਲ ਹੀ ਸੰਸਾਰ ਵਿਚੋਂ ਛੁਟਕਾਰਾ ਦਿਵਾਉਣ ਦੇ ਸਮਰੱਥ ਹੈ ਅਤੇ ਨ ਹੀ ਕੋਈ ਐਸੀ ਜੁਗਤੀ ਹੈ ਜਿਸ ਨਾਲ ਕਿ ਸੰਸਾਰ ਰੂਪੀ ਅਗਨ ਸਾਗਰ ਤੋਂ ਛੁਟਕਾਰਾ ਪਾਇਆ ਜਾ ਸਕੇ। ਪਰ ਇਸ ਤੋਂ ਉਲਟ ਜੋਗ ਮੱਤ ਵਾਲੇ ਭਵ ਸਾਗਰ ਤੋਂ ਛੁਟ ਜਾਣ ਵਿਚ ਜੁਗਤੀ ਦੀ ਮਦਦ ਨੂੰ ਸਵੀਕਾਰ ਕਰਦੇ ਹਨ। ਉਨ੍ਹਾਂ ਦਾ ਮੱਤ ਹੈ ਕਿ ਜੁਗਤੀ ਤੋਂ ਬਿਨਾਂ ਮੁਕਤੀ ਨਹੀਂ ਮਿਲ ਸਕਦੀ। ਜੁਗਤੀ ਕਿਸੇ ਐਸੀ ਕਾਢ ਦਾ ਨਾਮ ਹੈ, ਜਿਸਨੂੰ ਆਦਮੀ ਦੀ ਮੱਤ (ਮਨ ਬੁੱਧੀ) ਰਾਹੀਂ ਹੀ ਜਾਣ ਲਿਆ ਜਾ ਸਕਦਾ ਹੈ। ਭਾਵੇਂ ਉਸਨੂੰ ਦੱਸਣ ਜਾਂ ਸਮਝਾਉਣ ਵਾਲਾ ਦੂਸਰਾ ਵਿਅਕਤੀ ਹੀ ਹੁੰਦਾ ਹੈ। ਇਨ੍ਹਾਂ, ਜੁਗਤੀ ਤੋਂ ਮੁਕਤੀ ਦੇ ਹਾਮੀਆਂ ਨੇ ਕਿਧਰੇ ਵੀ ਇਹ ਨਹੀਂ ਕਿਹਾ ਕਿ ਜੁਗਤੀ ਨੂੰ ਸਮਝਣ ਲਈ ਮਾਨਵ ਬੁੱਧੀ ਅਧੂਰੀ ਹੈ, ਇਸਦੇ ਬਦਲਣ ਦੀ ਲੋੜ ਹੈ। ਇਸ ਕਿਸਮ ਦੀ ਜੁਗਤੀ ਦੀ ਧਾਰਨਾ ਦਾ ਹੀ ਗੁਰਮਤਿ ਖੰਡਨ ਕਰਦੀ ਹੈ। ਕਿਉਂਕਿ ਜੁਗਤੀ ਵਿਚ ਜੀਵ ਦੀ ਆਪਣੀ ਕੋਸ਼ਿਸ਼, ਆਪਣੀ ਸ਼ਕਤੀ (ਬੁੱਧ ਬਲ) ਅਤੇ ਆਪਣਾ ਅਹੰਕਾਰ, ਜਿਉਂ ਦੇ ਤਿਉਂ ਸਾਰੇ ਮਿਲ ਕੇ ਮਾਇਆ ਤੋਂ ਮੁਕਤ ਹੋਣ ਦਾ ਜਤਨ ਕਰ ਰਹੇ ਹੁੰਦੇ ਹਨ, ਪ੍ਰਮੇਸ਼ਰ ਦੀ ਕ੍ਰਿਪਾ ਦੀ ਲੋੜ ਨੂੰ ਸਿੱਧ ਨਹੀਂ ਮੰਨਦੇ। **ਪਰ ਗੁਰਮਤਿ ਪ੍ਰਮੇਸ਼ਰ ਦੀ ਕ੍ਰਿਪਾ ਤੋਂ ਬਗੈਰ ਮੁਕਤੀ ਮਿਲ ਜਾਣ ਦੀ ਗੱਲ ਕਰਨ ਵਾਲਿਆਂ ਨੂੰ ਮੂਰਖਾਂ ਤੋਂ ਜ਼ਿਆਦਾ ਕੁਝ ਨਹੀਂ ਮੰਨਦੀ।** ਇਸੇ ਲਈ ਇਸ ਰੱਬੀ ਬਾਣੀ ਦਾ ਅਟੱਲ ਫੁਰਮਾਨ ਇਹ ਹੈ ਕਿ ਪ੍ਰਮੇਸ਼ਰ ਤੋਂ ਬਗੈਰ ਕੋਈ ਵੀ ਸ਼ਕਤੀ ਕਿਸੇ ਵੀ ਜੁਗਤੀ ਦੁਆਰਾ ਕਿਸੇ ਵੀ ਜੀਵ ਨੂੰ, ਜਿਸਨੂੰ ਕਿ ਪ੍ਰਮੇਸ਼ਰ ਨੇ ਆਪ ਭਰਮ ਭੁਲਾ ਰੱਖਿਆ ਹੈ, ਇਸ ਭਰਮ ਜਾਲ ਨੂੰ ਕੱਟ ਕੇ ਮੁਕਤ ਨਹੀਂ ਕਰਾ ਸਕਦੀ।

ਪਰ ਜੇ ਕੋਈ ਆਦਮੀ ਇਸ ਰੱਬੀ ਫੁਰਮਾਨ ਤੇ ਸ਼ੱਕ ਕਰਦਾ ਹੋਵੇ ਜਾਂ ਇਉਂ ਕਹਿ ਲਵੇ ਕਿ ਉਪਰੋਕਤ ਗੁਰਮਤਿ ਵਿਚਾਰਧਾਰਾ ਨਾਲ ਸਹਿਮਤ ਨਾ ਹੋਵੇ, ਤਾਂ ਇਹ ਰੱਬੀ ਬਾਣੀ ਉਸਨੂੰ ਚੈਲਿੰਜ ਕਰਦੀ ਹੈ ਕਿ ਉਹ ਆਪਣੇ ਇਸ ਭਰਮ ਦੀ ਸਾਰਥਕਤਾ ਦੀ ਪਰਖ

ਕਰ ਕੇ ਵੇਖ ਲਵੇ। ਉਹ ਆਪਣੀ ਸ਼ਕਤੀ ਨੂੰ ਵਰਤ ਕੇ, ਛੁਟਕਾਰਾ ਪਾ ਕੇ ਵੇਖ ਲਵੇ। ਉਸਨੂੰ ਕੇਵਲ ਉਸ ਤੋਂ ਪ੍ਰਾਪਤ ਸਿੱਟਿਆਂ ਤੋਂ ਹੀ, ਗੁਰਮਤਿ ਦੀ ਸਾਰਥਕਤਾ ਦੀ ਸਮਝ ਆ ਸਕਦੀ ਹੈ।

**ਅੰਤ ਵਿਚ ਸਤਿਗੁਰੂ ਜੀ ਇਹ ਕਹਿੰਦੇ ਹੋਏ, ਕਿ ਇਸ ਸੰਸਾਰ ਵਿਚ ਆਪਣੀ ਸੋਚ ਨੂੰ ਘਟੀਆ ਮੰਨਣ ਵਾਲਾ ਕੋਈ ਨਹੀਂ। ਹਰ ਕੋਈ ਆਪਣੀ-ਆਪਣੀ ਵੀਚਾਰਧਾਰਾ ਨੂੰ ਉੱਤਮ ਸਮਝ ਕੇ ਹੀ ਪ੍ਰਚਾਰਦਾ ਹੈ, ਇਸ ਗੱਲ ਨੂੰ ਇਥੇ ਹੀ ਮੁਕਾ ਦਿੰਦੇ ਹਨ। ੩੩।**

**"ਰਾਤੀ, ਰੁਤੀ, ਥਿਤੀ, ਵਾਰ ॥ ਪਵਣ, ਪਾਣੀ, ਅਗਨੀ, ਪਾਤਾਲ ॥ ਤਿਸੁ ਵਿਚਿ, ਧਰਤੀ ਥਾਪਿ ਰਖੀ, ਧਰਮਸਾਲ ॥ ਤਿਸੁ ਵਿਚਿ, ਜੀਅ ਜੁਗਤਿ ਕੇ ਰੰਗ ॥ ਤਿਨ ਕੇ ਨਾਮ, ਅਨੇਕ ਅਨੰਤ ॥ ਕਰਮੀ ਕਰਮੀ, ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥ ਤਿਥੈ ਸੋਹਨਿ, ਪੰਚ ਪਰਵਾਣੁ ॥ ਨਦਰੀ ਕਰਮਿ, ਪਵੈ ਨੀਸਾਣੁ ॥ ਕਚ ਪਕਾਈ, ਓਥੈ ਪਾਇ ॥ ਨਾਨਕ, ਗਇਆ, ਜਾਪੈ ਜਾਇ ॥ ੩੪ ॥"**

**ਪ੍ਰਮੇਸ਼ਰ ਨੇ ਚੰਦ ਅਤੇ ਸੂਰਜ ਬਣਾ ਕੇ ਦਿਨ ਰਾਤ ਤੇ ਰੁੱਤਾਂ ਬਣਾ ਦਿੱਤੀਆਂ। ਹਵਾ, ਪਾਣੀ, ਅਗਨੀ ਤੇ ਆਕਾਸ਼ ਤੱਤ ਪੈਦਾ ਕਰ ਲਏ ਅਤੇ ਇਨ੍ਹਾਂ ਹੀ ਤੱਤਾਂ ਦੇ ਵਿਚ ਹੀ ਧਰਤੀ, ਜੀਵਾਂ ਲਈ ਧਰਮਸਾਲ ਬਣਾ ਦਿੱਤੀ ਭਾਵ ਜੀਵਾਂ ਲਈ ਧਰਮ ਕਮਾਉਣ ਦੀ ਜਗ੍ਹਾ ਬਣਾ ਦਿੱਤੀ। ਇਸ ਧਰਤੀ ਉੱਪਰ ਇਨ੍ਹਾਂ ਤੱਤਾਂ ਦੇ ਅੰਦਰ ਹੀ ਅਨੰਤ ਪ੍ਰਕਾਰ ਦੇ ਜੀਵ, ਅਲੱਗ-ਅਲੱਗ ਤਰੀਕਿਆਂ ਦੇ ਨਾਲ ਪੈਦਾ ਕਰ ਦਿੱਤੇ।** ਜਿਨ੍ਹਾਂ ਦੇ ਅਨੰਤ ਪ੍ਰਕਾਰ ਦੇ, ਬੇਅੰਤ ਨਾਉਂ ਹਨ। ਭਾਵ ਇਹ ਕਿ ਇਨ੍ਹਾਂ ਅਨੰਤ ਪ੍ਰਕਾਰ ਦੇ ਜੀਵਾਂ ਨੂੰ, ਅਨੰਤ ਪ੍ਰਕਾਰ ਦੇ ਨਾਵਾਂ ਨਾਲ ਜਾਣਿਆ ਜਾਂਦਾ ਹੈ। ਲੇਕਿਨ ਇਨ੍ਹਾਂ ਜੀਵਾਂ ਦੇ ਵਿਚੋਂ ਜਿਹੜੇ 'ਕਰਮੀ' ਹਨ ਭਾਵ ਆਪਣੇ ਆਪ ਨੂੰ ਚੰਗੇ ਮਾੜੇ ਕੰਮ ਕਰ ਸਕਣ ਦੇ ਸਮਰੱਥ ਸਮਝਦੇ ਹਨ, ਜਿਹੜੇ ਇਹ ਸਮਝਦੇ ਹਨ ਕਿ ਮੈਂ ਪੁੰਨ ਕਰ ਸਕਦਾ ਹਾਂ ਜਾਂ ਪਾਪ ਕਰ ਸਕਦਾ ਹਾਂ। ਇਹ ਆਪਣੀ ਗਲਤੀ ਨਾਲ, ਆਪਣੇ ਚਿੱਤ ਵਿਚ, ਆਪਣੇ ਕੀਤੇ ਹੋਏ ਪੁੰਨ ਪਾਪ ਦੀ ਮਨੌਤ ਨੂੰ ਧਾਰਨ ਕਰਦੇ ਰਹਿੰਦੇ ਹਨ। ਇਹ ਪੁੰਨ ਪਾਪ ਦੀ ਮਨੌਤ ਦੀ ਧਾਰਨਾ ਕਾਰਣ ਹੀ ਇਨ੍ਹਾਂ ਨੂੰ ਗੁਰਮਤਿ ਵਿਚ 'ਕਰਮੀ' ਕਿਹਾ ਗਿਆ ਹੈ ਅਤੇ ਇਹੀ ਧਾਰਨਾ ਉਨ੍ਹਾਂ ਲਈ ਪੁੰਨ ਪਾਪ ਦਾ ਲੇਖਾ ਬਣਦੀ ਹੈ।

**ਇਥੇ ਸਤਿਗੁਰੂ ਜੀ ਕੇਵਲ ਕਰਮ ਫਿਲਾਸਫੀ ਦੇ ਅਵਤਾਰਵਾਦ ਦੇ ਧਾਰਨੀਆਂ ਨੂੰ 'ਕਰਮੀ ਕਰਮੀ' ਆਖ ਰਹੇ ਹਨ ਤੇ ਅੱਗੋਂ ਦੱਸ ਰਹੇ ਹਨ ਕਿ ਪਰਲੋਕ ਵਿਚ ਕੇਵਲ ਕਰਮੀ ਜੀਵਾਂ ਦੇ ਭਵਿੱਖ ਲਈ ਹੀ ਵਿਚਾਰ ਹੋ ਸਕਦੀ ਹੈ ਜਾਂ ਹੁੰਦੀ ਹੈ।** ਕਿਉਂਕਿ ਹੁਕਮੀ ਵਿਚਾਰਧਾਰਾ ਦੇ ਧਾਰਨੀ ਤਾਂ 'ਜਿਉਂਦੇ ਜੀਅ' ਹੀ ਮੁਕਤ ਹੋ ਜਾਂਦੇ ਹਨ। ਉਹ ਬਹੁਤ ਦੇਰ ਪਹਿਲਾਂ ਹੀ ਇਸ ਲੇਖੇ ਵਾਲੀ ਵਿਚਾਰਧਾਰਾ ਦਾ ਤਿਆਗ ਕਰ ਚੁੱਕੇ ਹੋਏ ਹੁੰਦੇ ਹਨ। ਜਿਸ ਵਕਤ ਉਨ੍ਹਾਂ ਨੂੰ ਇਹ ਪਤਾ ਲਗਾ ਹੁੰਦਾ ਹੈ, ਕਿ ਪੁੰਨ ਪਾਪ ਕਰਨਾ ਤਾਂ, ਜੀਵ ਦੇ ਵੱਸ ਦੀ ਗੱਲ ਹੀ ਨਹੀਂ। ਜੀਵ ਪੁੰਨ ਪਾਪ ਤਾਂ ਬੋਲ ਸਕਦਾ ਹੈ, **"ਇਹੁ ਮਨੁ ਪੁੰਨੁ**

**ਪਾਪੁ ਉਚਰੈ॥**" (ਪੰਨਾ ੯੩੨) ਪਰ ਹੁੰਦਾ ਤਾਂ ਕੇਵਲ ਉਹੋ ਹੀ ਹੈ ਜੋ ਪ੍ਰਮੇਸ਼ਰ ਚਾਹੁੰਦਾ ਹੋਵੇ। ਇਹ ਮੁੱਢਲੇ ਗਿਆਨ ਦੀ ਅਵਸਥਾ ਹੈ। ਕੇਵਲ ਇੰਨੀ ਜਾਣਕਾਰੀ ਹੀ ਪੁੰਨ ਪਾਪ ਦੇ ਲੇਖੇ ਨੂੰ ਪਾੜ ਕੇ ਪਰ੍ਹੇ ਸੁੱਟ ਦੇਣ ਲਈ ਕਾਫੀ ਹੈ। ਇਸੇ ਅਵਸਥਾ ਨੂੰ ਕਬੀਰ ਜੀ ਆਪਣੀ ਬਾਣੀ ਵਿਚ ਇਸ ਤਰ੍ਹਾਂ ਦਰਸਾਂਦੇ ਹਨ,

"**ਫਲ ਕਾਰਨ ਫੂਲੀ ਬਨਰਾਇ॥ ਫਲੁ ਲਾਗਾ ਤਬ ਫੂਲੁ ਬਿਲਾਇ॥ ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥**" (ਪੰਨਾ ੧੧੬੭)

ਜਿਸਦਾ ਭਾਵ ਇਹ ਹੈ ਕਿ ਕੇਵਲ ਉਪਰੋਕਤ ਗਿਆਨ ਹੋ ਜਾਣ ਨਾਲ ਹੀ ਆਦਮੀ ਦੇ ਮਨ ਵਿਚੋਂ ਪਾਪ ਪੁੰਨ ਦੀ ਮਨੌਤ ਦਾ ਨਾਸ ਹੋ ਜਾਂਦਾ ਹੈ।

ਇਸੇ ਲਈ ਸਤਿਗੁਰੂ ਜੀ ਕੇਵਲ ਕਰਮੀਆਂ ਦੇ ਭਵਿੱਖ ਲਈ ਹੀ ਪਰਲੋਕ ਵਿਚ ਵਿਚਾਰਿਆ ਜਾਣਾ ਮੰਨਦੇ ਹਨ। ਜਿਨ੍ਹਾਂ ਉੱਤੇ ਵਿਚਾਰ ਕਰਨ ਵਾਲੇ 'ਗੁਰਮੁਖ ਪੰਚ' ਪਰਲੋਕ ਵਿਚ ਸੁਭਾਇਮਾਨ ਹੁੰਦੇ ਹਨ, ਮਤਲਬ ਇਹ ਕਿ **ਹੁਕਮੀ ਜੋ ਦਰਗਾਹ ਵਿਚ ਪੰਚ ਬਣ ਕੇ ਸੋਭਦੇ ਹੁੰਦੇ ਹਨ, ਉਹੋ ਹੀ ਇਨ੍ਹਾਂ ਕਰਮੀਆਂ ਦੇ ਭਵਿੱਖ ਬਾਰੇ ਵਿਚਾਰ ਕਰਨ ਵਾਲੇ ਹਨ।** ਉਸ ਸੱਚੇ ਦੇ ਸੱਚੇ ਦਰਬਾਰ ਵਿਚ ਹਰ ਕੋ ਸੰਤ, ਭਗਤ, ਸਤਿਗੁਰੂ, ਗੁਰਮੁਖ ਆਦਿਕ ਇਹ ਪੰਚ ਇਨ੍ਹਾਂ ਕਰਮੀਆਂ ਦੇ ਭਵਿੱਖ ਬਾਰੇ ਵਿਚਾਰ ਕਰਦੇ ਹਨ। **ਇਥੇ ਇਨ੍ਹਾਂ ਦੀ 'ਨਦਰ ਕਰਮ' ਕ੍ਰਿਪਾ ਦ੍ਰਿਸ਼ਟੀ ਦੁਆਰਾ ਹੀ, 'ਨੀਸਾਣੁ' ਭਾਵ ਮਾਇਆ ਰਹਿਤ ਹੋ ਸਕੀਦਾ ਹੈ।** ਇਨ੍ਹਾਂ ਦੀ ਕ੍ਰਿਪਾ ਦ੍ਰਿਸ਼ਟੀ ਰੂਪੀ ਹੱਥ ਜੀਵ ਦੇ ਸਿਰ ਦਾ ਛਤਰ ਬਣ ਜਾਂਦਾ ਹੈ, ਜਿਸਦਾ ਪ੍ਰਤਾਪ ਉਸ ਵਿਅਕਤੀ ਦੇ ਮੱਥੇ ਤੋਂ ਪੜ੍ਹਿਆ ਜਾ ਸਕਦਾ ਹੈ। **ਕਿਸੇ ਵੀ ਜੀਵ ਦੀ ਕੱਚ ਪਕਾਈ (ਕਮੀ ਬੇਸ਼ੀ) ਪਰਲੋਕ ਵਿਚ ਹੀ ਜਾ ਕੇ ਨਾਪੀ ਜਾ ਸਕਦੀ ਹੈ** ਭਾਵ ਕਮੀ ਬੇਸ਼ੀ ਦਾ ਪਤਾ ਇਨ੍ਹਾਂ ਪੰਚਾਂ ਨੇ ਹੀ ਦੱਸਣਾ ਹੁੰਦਾ ਹੈ। ਇਹੀ ਵਿਚਾਰ ਸੰਤ ਜਨ, ਇਨ੍ਹਾਂ ਕਰਮੀ ਜੀਵਾਂ ਬਾਰੇ ਕਰਦੇ ਰਹਿੰਦੇ ਹਨ। ਉਨ੍ਹਾਂ ਦੀ ਜੌਹਰੀ ਦ੍ਰਿਸ਼ਟੀ ਜੀਵ ਦੇ ਅੰਦਰਲੀ ਖੋਟ ਨੂੰ ਵੇਖਣ ਵਿਚ ਸਮਰੱਥ ਹੁੰਦੀ ਹੈ, ਕਿਉਂਕਿ ਸੱਚ ਅਤੇ ਝੂਠ ਦੀ ਪਹਿਚਾਣ ਕੇਵਲ ਇਨ੍ਹਾਂ ਪੰਚਾਂ ਨੂੰ ਹੀ ਹੈ। ਇਸ ਲਈ ਜੀਵ ਦੀ ਕਿਸੇ ਵੀ ਕਮੀ ਦਾ ਪਤਾ, ਪਰਲੋਕ ਵਿਚ ਜਾ ਕੇ, ਸਰਾਫ਼ ਦੀ ਨਜ਼ਰ ਚੜ੍ਹਨ ਉਪਰੰਤ ਹੀ ਲੱਗ ਸਕਦਾ ਹੈ। ਨਹੀਂ ਤਾਂ ਇਸ ਲੋਕ ਵਿਚ ਸਭ ਕੋਈ ਆਪਣੇ ਆਪ ਨੂੰ 'ਪੂਰਾ' ਹੀ ਮੰਨਦਾ ਹੈ, ਆਪਣੇ ਆਪ ਨੂੰ ਘੱਟ ਮੰਨਣ ਨੂੰ ਤਾਂ ਇਥੇ ਕੋਈ ਤਿਆਰ ਹੀ ਨਹੀਂ। ਪਰ ਪਤਾ ਉਦੋਂ ਲੱਗੇਗਾ ਜਦੋਂ ਜੌਹਰੀ ਦੀ ਪਾਰਦਰਸ਼ੀ ਅੱਖ ਸਾਹਮਣੇ ਝੂਠ ਦੇ ਸਭ ਪਰਦੇ ਨੰਗੇ ਹੋ ਜਾਣਗੇ। ੩੪।

"**ਧਰਮ ਖੰਡ ਕਾ, ਏਹੋ ਧਰਮੁ॥ ਗਿਆਨ ਖੰਡ ਕਾ, ਆਖਹੁ ਕਰਮੁ॥**"

ਸਤਿਗੁਰੂ ਜੀ ਇਸ ਪੰਕਤੀ ਵਿਚ ਪਿਛਲੀ ਪਉੜੀ ਵਿਚ ਦੱਸੀ ਧਰਤੀ ਧਰਮਸਾਲ ਨੂੰ ਹੀ ਧਰਮ ਖੰਡ ਆਖ ਰਹੇ ਹਨ। ਸਤਿਗੁਰੂ ਜੀ ਦੇ ਕਹਿਣ ਦਾ ਭਾਵ ਇਹ ਹੈ ਕਿ ਉਪਰੋਕਤ ਧਰਮ ਸਾਲ (ਧਰਮ ਖੰਡ) ਵਿਚ ਜਨਮ ਲੈ ਕੇ ਜੀਵ ਨੇ ਕੀ ਧਰਮ ਕਮਾਉਣਾ ਹੈ, ਕਿਵੇਂ ਧਰਮ ਕਮਾਉਣਾ ਹੈ। ਕਰਮ ਫਿਲਾਸਫੀ ਦਾ ਧਾਰਨੀ ਬਣ ਕੇ ਉਸਨੂੰ ਕੀ ਨੁਕਸਾਨ

ਹੈ ਅਤੇ ਹੁਕਮ ਫਿਲਾਸਫੀ ਨੂੰ ਮੰਨ ਕੇ ਉਸ ਦਾ ਆਪਣਾ ਕੀ ਭਲਾ ਹੈ। ਸਤਿਗੁਰੂ ਜੀ ਨੇ ਪੂਰੀ ਗੱਲ ਖੋਲ੍ਹ ਦਿੱਤੀ, ਸਮਝਾ ਦਿੱਤੀ ਅਤੇ ਹੁਣ ਅੱਗੇ ਇਹ ਜ਼ਿੰਮੇਵਾਰੀ ਜੀਵਾਂ ਦੀ ਹੈ ਕਿ ਉਨ੍ਹਾਂ ਨੇ ਕਿਹੜੇ ਮਾਰਗ ਚਲਣਾ ਹੈ।

**"ਧਰਮ ਖੰਡ ਕਾ, ਏਹੋ ਧਰਮੁ ॥ ਗਿਆਨ ਖੰਡ ਕਾ, ਆਖਹੁ ਕਰਮੁ ॥ ਕੇਤੇ ਪਵਣ ਪਾਣੀ ਵੈਸੰਤਰ, ਕੇਤੇ ਕਾਨ ਮਹੇਸ ॥ ਕੇਤੇ ਬਰਮੇ, ਘਾੜਤਿ ਘੜੀਅਹਿ, ਰੂਪ ਰੰਗ, ਕੇ ਵੇਸ ॥ ਕੇਤੀਆ ਕਰਮ ਭੂਮੀ, ਮੇਰ ਕੇਤੇ, ਕੇਤੇ ਧੂ ਉਪਦੇਸ ॥ ਕੇਤੇ ਇੰਦ, ਚੰਦ ਸੂਰ ਕੇਤੇ, ਕੇਤੇ ਮੰਡਲ ਦੇਸ ॥ ਕੇਤੇ ਸਿਧ ਬੁਧ, ਨਾਥ ਕੇਤੇ, ਕੇਤੇ ਦੇਵੀ ਵੇਸ ॥ ਕੇਤੇ ਦੇਵ ਦਾਨਵ, ਮੁਨਿ ਕੇਤੇ, ਕੇਤੇ ਰਤਨ ਸਮੁੰਦ ॥ ਕੇਤੀਆ ਖਾਣੀ, ਕੇਤੀਆ ਬਾਣੀ, ਕੇਤੇ ਪਾਤ ਨਰਿੰਦ ॥ ਕੇਤੀਆ ਸੁਰਤੀ, ਸੇਵਕ ਕੇਤੇ, ਨਾਨਕ, ਅੰਤੁ ਨ ਅੰਤੁ ॥" ੩੫ ॥**

ਉਪਰੋਕਤ ਪਉੜੀ ਦੀ ਪਹਿਲੀ ਪੰਗਤੀ ਵਿਚ ਧਰਮ ਖੰਡ ਬਾਰੇ ਦੱਸ ਕੇ ਹੁਣ ਸਤਿਗੁਰੂ ਜੀ "ਗਿਆਨ ਖੰਡ ਕਾ ਆਖਹੁ ਕਰਮ" ਭਾਵ **ਗਿਆਨ ਖੰਡ ਵਿਚ, ਗਿਆਨ ਦੀ ਅਵਸਥਾ ਵਿਚ ਗਿਆਨ ਵਿਚ ਵਾਧਾ ਹੋਣ ਤੋਂ ਉਪਰੰਤ ਦੀ ਅਵਸਥਾ ਦਾ ਜ਼ਿਕਰ ਕਰਦੇ ਹਨ,** ਕਿ ਜਦੋਂ ਮਨ ਅੰਦਰ ਪ੍ਰਚੰਡ ਗਿਆਨ ਭਾਵ ਪੂਰਨ ਗਿਆਨ ਪ੍ਰਗਟ ਹੋ ਆਉਂਦਾ ਹੈ, ਤਦ ਹਵਾ ਦੇ ਬਹੁਤ ਸਾਰੇ ਅਲੱਗ-ਅਲੱਗ ਰੂਪਾਂ ਦੀ ਸਮਝ ਆ ਜਾਂਦੀ ਹੈ। ਹੁਣ ਇਹ ਪਤਾ ਲਗ ਗਿਆ ਕਿ **ਹਵਾ ਇਕ ਗੈਸ ਹੈ ਤੇ ਇਸਦੇ ਬਹੁਤ ਸਾਰੇ ਰੂਪ, ਬਹੁਤ ਸਾਰੀਆਂ ਗੈਸਾਂ ਵਜੋਂ ਬ੍ਰਹਮੰਡ ਵਿਚ ਮੌਜੂਦ ਹਨ।** ਜਿਉਂ-ਜਿਉਂ ਗਿਆਨ ਵਧਦਾ ਚਲਿਆ ਜਾਂਦਾ ਹੈ, ਤਿਉਂ-ਤਿਉਂ ਇਸ ਗੈਸ ਰੂਪੀ ਹਵਾ ਦੀਆਂ ਬਹੁਤ ਸਾਰੀਆਂ ਅਲੱਗ-ਅਲੱਗ ਕਿਸਮਾਂ ਦੀ ਜਾਣਕਾਰੀ ਹੁੰਦੀ ਰਹਿੰਦੀ ਹੈ। ਇਸੇ ਤਰੀਕੇ ਨਾਲ **ਪਾਣੀ, ਭਾਵ 'ਰਸ' ਭੀ ਅਨੇਕ ਪ੍ਰਕਾਰ ਦੇ ਹਨ।** ਹਰ ਬਨਸਪਤੀ ਦੇ ਵਿਚ ਵੱਖਰੀ-ਵੱਖਰੀ ਕਿਸਮ ਦਾ ਰਸ ਹੈ ਅਤੇ ਕੋਈ ਵੀ ਜੀਵ ਰਸ ਤੋਂ ਬਿਨਾਂ ਰਹਿ ਨਹੀਂ ਸਕਦਾ। ਜੀਵ ਦੇ ਰਹਿਣ ਦੀ ਜਗ੍ਹਾ ਗੁਰਮਤਿ ਵਿਚ 'ਰਸ' ਹੀ ਮੰਨਿਆ ਹੈ। ਫ਼ੁਰਮਾਨ ਹੈ, **"ਬਾਬੀਹਾ ਜਲ ਮਹਿ ਤੇਰਾ ਵਾਸੁ ਹੈ, ਜਲ ਹੀ ਮਾਹਿ ਫਿਰਾਹਿ ॥"** (ਪੰਨਾ ੧੨੮੨) ਜਿਸਦਾ ਅਰਥ ਇਹ ਹੈ ਕਿ ਪਹਿਲਾਂ ਭਾਵੇਂ ਜੀਵ ਨੇ ਬਿਆਲੀ ਲੱਖ ਜੂਨਾਂ ਜਲ ਵਿਚ ਰਹਿ ਕੇ ਬਿਤਾਈਆਂ ਹਨ, ਪਰ ਇਹ ਜਲ ਤੋਂ ਬਾਹਰਲੀਆਂ ਬਾਕੀ ਦੀਆਂ ਬਿਆਲੀ ਲੱਖ ਜੂਨਾਂ ਸਰੀਰ ਕਰਕੇ ਤਾਂ ਪਾਣੀ ਤੋਂ ਬਾਹਰ ਹਨ, ਪਰ ਹਰ ਸਰੀਰ ਵਿਚ ਰਸ ਦਾ ਹੋਣਾ ਜ਼ਰੂਰੀ ਹੈ। ਇਸ ਲਈ ਜੀਵ ਤਾਂ ਹੁਣ ਵੀ ਰਸ (ਜਲ) ਵਿਚ ਹੀ ਵਸਦਾ ਹੈ, ਪਰ ਸਰੀਰ ਕਰਕੇ ਪਾਣੀ ਤੋਂ ਬਾਹਰ ਹੈ। ਇਹ ਸਰੀਰ ਵਿਚਲੇ (ਜਲ) ਰਸ ਅੰਦਰ ਨਿਵਾਸ ਰੱਖਦਾ ਹੈ।

ਇਸੇ ਤਰ੍ਹਾਂ **ਬੈਸੰਤਰ (ਅੱਗ) ਕਈ ਪ੍ਰਕਾਰ ਦੀ ਇਸ ਸੰਸਾਰ ਵਿਚ ਹੈ।** ਇਕ ਤਾਂ ਅੱਗ ਬਨਸਪਤੀ ਦੀ ਦੂਜੀ ਪੇਟ ਦੀ ਅੱਗ। ਉਂਝ ਤਾਂ ਇਸ ਸਾਰੇ ਸੰਸਾਰ ਨੂੰ ਹੀ ਗੁਰਮਤਿ ਵਿਚ "ਅਗਨਿ ਸਾਗਰ' ਕਿਹਾ ਹੈ। ਇਹ ਅਗਨਿ ਸਾਗਰ ਕਈ ਪ੍ਰਕਾਰ ਦੀਆਂ ਅੱਗਾਂ ਦਾ ਹੀ

**ਇਕੱਠ** ਹੈ। ਭਾਵ ਇਸ ਵਿਚ ਅੱਗਾਂ ਹੀ ਅੱਗਾਂ ਭਰੀਆਂ ਪਈਆਂ ਹਨ। ਇਥੋਂ ਤਕ ਕਿ ਪਾਣੀ ਆਪਣੇ ਆਪ ਦੇ ਵਿਚ ਭੀ ਅੱਗ ਰੂਪ ਹੈ, ਕਿਉਂਕਿ ਦੁਨੀਆ ਦੀ ਹਰ ਪ੍ਰਕਾਰ ਦੀ ਅੱਗ ਨੇ ਇਸ ਤੋਂ ਜਨਮ ਲਿਆ ਹੈ। ਗੁਰਮਤਿ ਵਿਚ, "**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥**" (ਪੰਨਾ ੧੯) ਮੰਨਿਆ ਹੋਇਆ ਹੈ। ਉਂਝ ਵੀ ਜੇ ਪਾਣੀ ਨੂੰ, ਬਿਜਲੀ ਨਾਲ 'ਸਪਲਿਟ' ਕਰ ਲਈਏ ਤਾਂ ਆਕਸੀਜਨ ਅਤੇ ਹਾਈਡਰੋਜਨ ਨਾਂ ਦੀਆਂ ਦੋ ਗੈਸਾਂ ਹੀ ਬਣਦੀਆਂ ਹਨ। ਇਨ੍ਹਾਂ ਵਿਚੋਂ ਹਾਈਡਰੋਜਨ ਉਸ ਵੇਲੇ ਅੱਗ ਦਾ ਰੂਪ ਧਾਰਨ ਕਰਦੀ ਹੈ ਜਦੋਂ ਕਿ ਉਸਨੂੰ, ਉਹ ਰੂਪ ਧਾਰਨ ਵਿਚ ਆਕਸੀਜਨ ਮਿਲ ਜਾਵੇ। ਕਹਿਣ ਦਾ ਭਾਵ ਇਹ ਹੈ ਕਿ ਹਾਈਡਰੋਜਨ ਅਤੇ ਆਕਸੀਜਨ ਜਦੋਂ ਮਿਲ ਕੇ ਜਲਦੀਆਂ ਹਨ ਤਾਂ ਐਸੀ ਤੇਜ਼ ਅੱਗ ਇਨ੍ਹਾਂ ਤੋਂ ਪ੍ਰਾਪਤ ਹੁੰਦੀ ਹੈ ਕਿ ਲੋਹੇ ਦੇ ਵੱਡੇ ਵੱਡੇ ਸ਼ਤੀਰਾਂ ਵਰਗੇ ਮੋਟੇ ਟੁਕੜਿਆਂ ਨੂੰ ਚੀਰ ਕੇ ਪਾਰ ਨਿਕਲ ਜਾਂਦੀ ਹੈ। ਇਸੇ ਗੱਲ 'ਚੋਂ ਇਹ ਸਮਝ ਲੈਣਾ ਚਾਹੀਦਾ ਹੈ ਕਿ ਅੱਗ ਦੀਆਂ ਹੋਰ ਜ਼ਿਆਦਾ ਕਿਸਮਾਂ ਦੀ ਚਰਚਾ ਕਰਨ ਦੀ ਲੋੜ ਨਹੀਂ।

ਪਉਣ, ਪਾਣੀ, ਬੈਸੰਤਰ ਦੇ ਗਿਆਨ, ਜਿਸ ਤੋਂ ਕਿ ਸਾਰੀ ਸ੍ਰਿਸ਼ਟੀ ਦੀ ਉਤਪਤੀ ਗੁਰਮਤਿ ਅਨੁਸਾਰ ਮੰਨੀ ਗਈ ਹੈ, ਭਾਵ ਇਹ ਕਿ ਸ੍ਰਿਸ਼ਟੀ ਦੀ ਮੁੱਢਲੀ ਜਾਣਕਾਰੀ ਦੀ ਵਿਚਾਰ ਕਰ ਲਈ ਹੈ, ਜਿਸ ਨਾਲ ਕਿ ਸਰੀਰ ਜੁੜਿਆ ਹੋਇਆ ਹੈ। ਇਸ ਤੋਂ ਉਪਰੰਤ ਹੁਣ ਸਤਿਗੁਰੂ ਜੀ ਨਿਰਾਕਾਰ ਦੀ ਗੱਲ ਛੇੜ ਰਹੇ ਹਨ। ਹੁਣ ਗੱਲ 'ਮਨ' ਦੀ ਭਾਵ 'ਜੀਵ' ਦੀ ਅਤੇ ਬ੍ਰਹਮ ਦੀ ਆਖਦੇ ਹੋਏ ਇਹ ਕਹਿ ਰਹੇ ਹਨ ਕਿ ਇਸ **ਦੁਨੀਆ ਦੇ ਲੋਕ ਕੇਵਲ ਇਕ ਕਾਨ੍ਹ (ਕ੍ਰਿਸ਼ਨ) ਨੂੰ ਜਾਣਦੇ ਹਨ, ਪਰ ਨਿਰਾਕਾਰ ਦੇਸ਼ ਦੇ ਲੋਕ 'ਕੋਟਕ ਕਾਨ੍ਹ ਮਹੇਸ' ਦੱਸਦੇ ਹਨ।** ਫ਼ੁਰਮਾਨ ਹੈ, "**ਅਕਾਲ ਪੁਰਖੁ ਕੀ ਦੇਹ ਮੋ ਕੋਟਕ ਬਿਸਨ ਮਹੇਸ॥ ਕੋਟ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰ ਜਲੇਸ॥**" (ਦਸਮ ਗ੍ਰੰਥ) ਇਥੇ ਭਾਵੇਂ ਸਿੱਧਾ ਕ੍ਰਿਸ਼ਨ ਜਾਂ ਕਾਨ੍ਹ ਨਾਮ ਨਹੀਂ ਵਰਤੇ ਗਏ, **ਪਰ** ਵਿਸ਼ਨੂੰ ਦਾ ਅਵਤਾਰ ਹੋਣ ਕਰਕੇ ਵਿਸ਼ਨ ਨਾਮ, ਕ੍ਰਿਸ਼ਨ ਵਾਸਤੇ ਹੀ ਵਰਤਿਆ ਹੈ। ਨਹੀਂ ਤਾਂ ਗੁਰਮਤਿ ਵਿਚ ਬਿਸ਼ਨ ਸ਼ਬਦ ਪ੍ਰਮੇਸ਼ਰ ਵਾਸਤੇ ਵਰਤਿਆ ਹੋਇਆ ਹੈ। ਹੋਰ ਕਿਸੇ ਬ੍ਰਹਮਾ ਵਿਸ਼ਨੂੰ ਸ਼ਿਵ ਜੀ ਨੂੰ ਗੁਰਮਤਿ ਵਿਚ ਮੰਨਿਆ ਹੀ ਨਹੀਂ ਗਿਆ ਸਗੋਂ ਇਹ ਸਾਰੇ ਨਾਮ ਨਿਰਾਕਾਰ ਦੇ ਹੀ ਮੰਨੇ ਗਏ ਹਨ। ਗੁਰਮਤਿ ਅਨੁਸਾਰ ਕਾਨ੍ਹ ਨਿਰਾਕਾਰ ਦਾ ਹੀ ਸਾਕਾਰ ਰੂਪ ਹੈ, ਜੋ ਕਿ ਮਨੁੱਖੀ ਜਾਮੇ ਵਿਚ ਹੈ। ਨਹੀਂ ਤਾਂ ਇਹ ਸਾਰਾ ਸੰਸਾਰ ਹੀ ਨਿਰਾਕਾਰ ਦਾ ਸਾਕਾਰ ਰੂਪ ਹੈ, ਪਰ ਕੇਵਲ ਕਾਨ੍ਹ ਮਨੁੱਖੀ ਜਾਮੇ ਦਾ ਨਾਮ ਹੈ। ਜਿਸਦਾ ਅਰਥ ਹੈ 'ਸਭ ਤੋਂ ਵੱਡਾ', (ਸਰਬ ਸ੍ਰੇਸ਼ਟ)। ਇਹ ਮਨੁੱਖੀ ਜਾਮਾ ਭੀ, ਚੌਰਾਸੀ ਲੱਖ ਜੂਨੀਆਂ ਵਿਚੋਂ ਸਰਬ ਸ੍ਰੇਸ਼ਟ ਹੈ ਅਤੇ ਸਾਰੇ ਹੀ ਜੀਵਾਂ ਦਾ ਰਾਜਾ (ਕਾਨ੍ਹ) ਹੈ। ਇਸ ਨੂੰ ਗੁਰਮਤਿ ਦੀ ਦ੍ਰਿਸ਼ਟੀ ਨਾਲ ਵਿਚਾਰੀਏ ਤਾਂ ਹਰ ਇਕ ਮਨੁੱਖ ਨੂੰ ਕਾਨ੍ਹ ਕਿਹਾ ਜਾ ਸਕਦਾ ਹੈ, ਰਾਮ ਕਿਹਾ ਜਾ ਸਕਦਾ ਹੈ, ਮਹੇਸ਼ ਕਿਹਾ ਜਾ ਸਕਦਾ ਹੈ, ਬ੍ਰਹਮਾ ਕਿਹਾ ਜਾ ਸਕਦਾ ਹੈ ਆਦਿ।

ਇਸੇ ਲਈ ਸਤਿਗੁਰੂ ਜੀ ਨੇ ਅਵਤਾਰਵਾਦ ਨੂੰ, ਗਿਆਨਵਾਦ ਵਿਚ ਬਦਲ ਕੇ ਸਮਝਾਇਆ ਹੈ ਕਿ ਜੇ ਅਸੀਂ ਅਵਤਾਰਵਾਦ ਨੂੰ ਮੰਨਣਾ ਹੈ ਤਾਂ ਗੁਰਮਤਿ ਦੀ ਇਹ

ਨਿਰਪੱਖ, ਨਿਰਦੋਸ਼, ਨਿਰਵਿਕਾਰ, ਨਿਰਭੈਅ, ਨਿਰਵੈਰ ਦ੍ਰਿਸ਼ਟੀ ਹੀ ਅਪਣਾਉਣ ਜੋਗ ਹੈ। ਇਸੇ ਦਾ ਨਾਉਂ ਦਿਬ ਦ੍ਰਿਸ਼ਟੀ ਜਾਂ ਸਮ ਦ੍ਰਿਸ਼ਟੀ ਹੈ। **ਸਤਿਗੁਰੂ ਜੀ ਇਸ ਦ੍ਰਿਸ਼ਟੀ ਨਾਲ ਜਿਸ ਮਨੁੱਖ ਨੂੰ ਦੇਖਦੇ ਹਨ, ਉਹ ਹੀ ਉਨ੍ਹਾਂ ਨੂੰ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ, ਰਾਮ, ਕ੍ਰਿਸ਼ਨ ਲਗਦਾ ਹੈ। ਇਸ ਲਈ 'ਕੇਤੇ ਕਾਨ੍ਹ ਮਹੇਸ', ਕਿਤਨੇ ਹੀ ਕਾਨ੍ਹ ਮਹੇਸ਼, ਕਿਤਨੇ ਹੀ ਬਰਮੇ ਘਾੜਤ ਘੜ ਰਹੇ ਹਨ ਅਤੇ ਅਨੇਕਾਂ ਰੰਗਾਂ ਰੂਪਾਂ ਦੇ ਭੇਸ ਬਣਾ ਰਹੇ ਉਹਨਾਂ ਨੂੰ ਨਜ਼ਰ ਆ ਰਹੇ ਹਨ।** ਬ੍ਰਹਮਾ, ਵਿਸ਼ਨੂੰ ਬਹੁਤ ਕਿਵੇਂ ਹਨ ਇਹ ਤਾਂ ਸਮਝ ਲਿਆ, ਪਰ ਜੋ ਘਾੜਤ ਕਈ ਰੂਪਾਂ ਰੰਗਾਂ ਦੀ ਘੜ ਰਹੇ ਹਨ, ਇਸ ਬਾਰੇ ਸਤਿਗੁਰੂ ਜੀ ਕੀ ਕਹਿ ਰਹੇ ਹਨ, ਇਹ ਸਮਝਣ ਦੀ ਲੋੜ ਹੈ। ਘਾੜਤ ਕਿਵੇਂ ਘੜਦੇ ਹਨ। ਗੁਰਮਤਿ ਅਨੁਸਾਰ ਹਰ ਇਕ ਜੀਵ ਨੇ, ਹਰ ਇਕ ਜੂਨੀ ਵਿਚ ਆਪਣਾ ਸਰੀਰ (ਘਰ) ਆਪਣੇ ਲਈ ਆਪ ਹੀ ਬਣਾਇਆ ਹੈ। ਭਗਤ ਕਬੀਰ ਜੀ ਆਪਣੀ ਬਾਣੀ ਵਿਚ ਇਸ ਤਰੀਕੇ ਨਾਲ ਦੱਸਦੇ ਹਨ, "**ਜਿਹ ਗੜ੍ਹ ਗੜਿਓ ਸੁ ਗੜ ਮਹਿ ਪਾਵਾ॥**" (ਪੰਨਾ ੩੪੧) ਜਿਸ ਗਿਆਨ ਸਰੂਪ 'ਜੀਵ' ਨੇ ਇਹ ਸਰੀਰ ਰੂਪੀ ਘਰ ਜਾਂ ਕਿਲ੍ਹਾ ਆਪਣੇ ਲਈ ਆਪ ਬਣਾਇਆ ਸੀ, ਉਹ ਕਿਲ੍ਹੇ ਦੇ ਅੰਦਰੋਂ ਹੀ ਪ੍ਰਾਪਤ ਹੋ ਗਿਆ, ਲੱਭ ਗਿਆ। ਜਿਸ ਤੋਂ ਇਹ ਪਤਾ ਲਗਦਾ ਹੈ ਕਿ ਇਹ ਘਰ ਜੀਵ ਨੇ ਆਪਣੇ ਵਾਸਤੇ ਆਪ ਬਣਾਇਆ ਹੈ। ਇਸੇ ਤਰ੍ਹਾਂ ਸਾਰੇ ਜੀਵਾਂ ਨੂੰ ਆਪਣੇ-ਆਪਣੇ ਘਰ ਬਣਾਉਂਦੇ ਵੇਖ ਕੇ ਸਤਿਗੁਰੂ ਜੀ ਉਪਰੋਕਤ ਪੰਗਤੀ ਦਾ ਉਚਾਰਣ ਕਰ ਰਹੇ ਹਨ ਕਿ ਇਥੇ ਤਾਂ ਪਤਾ ਨਹੀਂ ਕਿ ਕਿੰਨੇ ਜੀਵ ਬ੍ਰਹਮਾ ਰੂਪ ਵਿਚ, ਆਪਣੇ-ਆਪਣੇ ਸਰੀਰ ਰੂਪੀ ਕਿਲ੍ਹੇ ਦੀ ਘਾੜਤ ਘੜ ਰਹੇ ਹਨ।

ਇਸ ਤੋਂ ਅੱਗੇ **ਸਤਿਗੁਰੂ ਜੀ ਇਸ ਧਰਤੀ ਵਰਗੀਆਂ ਕਿੰਨੀਆਂ ਹੀ ਹੋਰ ਭੂਮੀਆਂ ਦਾ ਜ਼ਿਕਰ ਕਰਦੇ ਹਨ, ਜਿਥੇ ਜੀਵਨ ਹੈ, ਅਤੇ ਉਨ੍ਹਾਂ ਜੀਵਾਂ ਤੇ ਭੀ ਪ੍ਰਮੇਸ਼ਰ ਦੀ ਹੀ ਕ੍ਰਿਪਾ ਦ੍ਰਿਸ਼ਟੀ ਕੰਮ ਕਰਦੀ ਹੈ। ਇਸੇ ਲਈ ਉਨ੍ਹਾਂ ਨੂੰ ਭੀ, ਕਰਮ ਭੂਮੀਆਂ ਕਿਹਾ ਹੈ। ਹਰ ਇਕ ਕਰਮ ਭੂਮੀ ਵਿਚ 'ਮੇਰ' (ਸਰੀਰ) ਹੈ, ਭਾਵ ਸਰਵਸ੍ਰੇਸ਼ਟ ਸਰੀਰ ਹੈ।** ਬਾਕੀ ਸਾਰੇ ਸਰੀਰਾਂ ਨਾਲੋਂ ਉੱਤਮ, ਉਸਨੂੰ ਹੀ ਉਥੇ ਮੰਨਿਆ ਜਾਂਦਾ ਹੈ, ਜਿਸ ਤਰ੍ਹਾਂ ਇਸ ਧਰਤੀ ਉੱਤੇ ਇਹ ਮਨੁੱਖਾ ਸਰੀਰ। ਗਿਆਨ ਪ੍ਰਚੰਡ ਅਵਸਥਾ ਵਿਚ ਇਸ ਬ੍ਰਹਮੰਡ ਦੇ ਵਿਚ ਪਤਾ ਨਹੀਂ ਕਿੰਨੇ ਮੇਰ (ਸੁਮੇਰ) ਹਨ ਜਿਨ੍ਹਾਂ ਦਾ ਇਥੇ ਸਤਿਗੁਰੂ ਜੀ ਜ਼ਿਕਰ ਕਰ ਰਹੇ ਹਨ। **ਉਨ੍ਹਾਂ ਕਰਮ ਭੂਮੀਆਂ ਉੱਤੇ, ਉਨ੍ਹਾਂ ਮੇਰ ਸਰੀਰ ਦੇ ਧਾਰਨੀਆਂ ਵਾਸਤੇ, ਪਤਾ ਨਹੀਂ ਕਿਤਨੇ ਮਨਾਂ ਨੂੰ ਖਿੱਚ ਪਾਉਣ ਵਾਲੇ ਉਪਦੇਸ਼ ਹਨ।** ਜਿਸ ਤੋਂ ਮੁਰਾਦ ਇਹ ਹੈ ਕਿ ਅੱਡ-ਅੱਡ ਕਿਸਮ ਦੇ ਉਪਦੇਸ਼ ਅਤੇ ਉਨ੍ਹਾਂ ਉਪਦੇਸ਼ਾਂ ਵਿਚ ਅਲੱਗ-ਅਲੱਗ ਪ੍ਰਕਾਰ ਦੀ ਖਿੱਚ ਹੈ।

**ਇਸ ਸ੍ਰਿਸ਼ਟੀ ਵਿਚ ਪਤਾ ਨਹੀਂ ਕਿਤਨੇ ਇੰਦ੍ਰ, ਚੰਦ ਤੇ ਸੂਰਜ ਹਨ ਅਤੇ ਕਿਤਨੀਆਂ ਹੀ ਗੋਲਾਕਾਰ ਧਰਤੀਆਂ ਹਨ। ਉਨ੍ਹਾਂ ਧਰਤੀਆਂ ਉੱਤੇ ਭਗਤੀ ਕਰਨ ਵਾਲੇ ਸਿੱਧ ਬੁੱਧ ਤੇ ਨਾਥ ਪਤਾ ਨਹੀਂ ਕਿੰਨੇ ਕੁ ਹੋਰ ਹਨ ਅਤੇ ਉਨ੍ਹਾਂ ਨੇ ਕਿਤਨੀਆਂ ਕੁ ਉਥੇ ਮੱਤਾਂ ਪੈਦਾ ਕਰ ਰੱਖੀਆਂ ਹਨ।** ਉਨ੍ਹਾਂ ਧਰਤੀਆਂ ਤੇ ਕਿੰਨੀ ਪ੍ਰਕਾਰ ਦੇ ਦੇਵਤੇ ਅਤੇ ਮੁਨੀ ਵਸਦੇ ਹਨ, ਕੁਝ ਦੱਸਿਆ ਨਹੀਂ ਜਾ ਸਕਦਾ। ਉਨ੍ਹਾਂ ਦੀ ਗਿਣਤੀ ਦੱਸ ਦੇਣਾ ਮੁਸ਼ਕਲ ਗੱਲ

ਹੈ। ਉਨ੍ਹਾਂ (ਦੇਵ ਦਾਨਵ ਮੁਨੀਆਂ) ਪਾਸ ਗਿਆਨ ਦੇ ਕਿਤਨੇ ਭੰਡਾਰ ਹਨ, ਇਨ੍ਹਾਂ ਬਾਰੇ ਬਿਆਨ ਕਰ ਦੇਣਾ ਵੀ ਜਾਣਕਾਰੀ ਤੋਂ ਪਰ੍ਹੇ ਦੀ ਗੱਲ ਹੈ। ਗੁਰਬਾਣੀ ਵਿਚ ਫ਼ੁਰਮਾਨ ਹੈ, "**ਗੁਰੁ ਸਾਗਰੁ ਰਤਨੀ ਨਹੀ ਤੋਟ॥**" (ਪੰਨਾ ੬੩੩) ਸੋ ਗਿਆਨ ਸਾਗਰ ਵਿਚ ਇਤਨੇ ਗਿਆਨ ਹਨ (ਰਤਨ ਹਨ), ਗੁਣ ਹਨ ਕਿ ਉਨ੍ਹਾਂ ਦੀ ਕੋਈ ਤੋਟ ਨਹੀਂ ਹੈ। ਇਸ ਤਰੀਕੇ ਨਾਲ **ਇਸ ਬ੍ਰਹਿਮੰਡ ਵਿਚ ਸਾਰੀਆਂ ਖਾਣੀਆਂ ਕੇਵਲ 'ਚਾਰ' ਹੀ ਨਹੀਂ, ਚਾਰ ਖਾਣੀਆਂ ਤਾਂ ਇਸ ਧਰਤੀ ਦੀਆਂ ਹਨ, ਬਾਕੀ ਧਰਤੀਆਂ ਉੱਤੇ ਅਲੱਗ-ਅਲੱਗ ਕਿਸਮ ਦੀਆਂ ਖਾਣੀਆਂ ਹੋਰ ਬਹੁਤ ਹਨ। ਉਨ੍ਹਾਂ ਧਰਤੀਆਂ ਉੱਤੇ ਸਾਰੀਆਂ ਖਾਣੀਆਂ ਤੋਂ ਪੈਦਾ ਹੋਏ ਜੀਵਾਂ ਦੀਆਂ (ਬਾਣੀਆਂ) ਬੋਲੀਆਂ, ਆਪਣੀਆਂ ਆਪਣੀਆਂ ਭਾਸ਼ਾਵਾਂ ਵੀ ਬਹੁਤ ਹਨ। ਉਨ੍ਹਾਂ ਧਰਤੀਆਂ ਉੱਤੇ ਕਿੰਨੇ ਹੀ ਰਾਜੇ ਹਨ ਅਤੇ ਉਥੇ ਦੇ ਸਭ ਕੁਛ ਨੂੰ ਆਪਣਾ ਹੀ ਸਮਝ ਕੇ ਉਸਦੇ ਮਾਲਕ ਬਣੀ ਬੈਠੇ ਹਨ। ਉਥੇ ਹੋਰ ਬਹੁਤ ਸਾਰੇ ਕਿਸਮ ਦੀਆਂ ਸੋਚਾਂ, ਵਿਚਾਰਧਾਰਾਵਾਂ ਹਨ ਅਤੇ ਉਥੇ ਹੋਰ ਬਹੁਤ ਇਨ੍ਹਾਂ ਵਿਚਾਰਧਾਰਾਵਾਂ ਨੂੰ ਮੰਨਣ ਵਾਲੇ ਤੇ ਉਨ੍ਹਾਂ ਉੱਤੇ ਚੱਲਣ ਵਾਲੇ ਸੇਵਕ ਹਨ ਜਿਨ੍ਹਾਂ ਦੀ ਕੋਈ ਗਿਣਤੀ ਦੱਸੀ ਨਹੀਂ ਜਾ ਸਕਦੀ।** ੩੫।

**"ਗਿਆਨ ਖੰਡ ਮਹਿ, ਗਿਆਨੁ ਪ੍ਰਚੰਡੁ॥ ਤਿਥੈ, ਨਾਦ ਬਿਨੋਦ ਕੋਡ ਅਨੰਦੁ॥ ਸਰਮ ਖੰਡ ਕੀ ਬਾਣੀ, ਰੂਪੁ॥ ਤਿਥੈ ਘਾੜਤਿ ਘੜੀਐ, ਬਹੁਤੁ ਅਨੂਪੁ॥ਤਾ ਕੀਆ ਗਲਾਂ, ਕਥੀਆਂ ਨਾ ਜਾਹਿ॥ ਜੇ ਕੋ ਕਹੈ, ਪਿਛੈ ਪਛੁਤਾਇ॥ ਤਿਥੈ ਘੜੀਐ, ਸੁਰਤਿ, ਮਤਿ, ਮਨਿ, ਬੁਧਿ॥ ਤਿਥੈ ਘੜੀਐ, ਸੁਰਾਂ ਸਿਧਾਂ ਕੀ ਸੁਧਿ॥" ੩੬॥**

ਗਿਆਨ ਖੰਡ ਭਾਵ ਸਹਿਜ ਸਮਾਧਿ, ਉਸ ਅਵਸਥਾ ਦਾ ਨਾਮ ਹੈ, ਜਦੋਂ ਗੁਰਸਿੱਖ ਦੀ ਸੁਰਤ ਵਿਚ ਸ਼ਬਦ ਦੀ ਧੁਨਿ ਨਿਰੰਤਰ ਲਗਾਤਾਰ ਗੂੰਜਦੀ ਰਹੇ, ਵੱਜਦੀ ਰਹੇ। ਇਉਂ ਕਹਿ ਲਈਏ ਕਿ ਗੁਰਸਿੱਖ ਅੱਠੇ ਪਹਿਰ ਗੁਰ ਸ਼ਬਦ ਦੀ ਵਿਚਾਰ ਕਰਦਾ ਰਹੇ, ਉਹ ਗੁਰ ਸ਼ਬਦ ਵਿਚਲੇ ਤੱਤ ਗਿਆਨ ਨੂੰ ਪੂਰੀ ਗਹਿਰਾਈ ਤਕ ਜਾਣ ਲੈਣ ਵਿਚ ਹਰ ਵੇਲੇ ਲੱਗਿਆ ਰਹੇ। ਉਸਦੇ (ਸ਼ਬਦ) ਵਿਚਲੇ ਬ੍ਰਹਮ ਗਿਆਨ ਨੂੰ ਰਿੜਕ ਕੇ ਪੂਰੇ ਦਾ ਪੂਰਾ ਮੱਖਣ (ਤੱਤ ਗਿਆਨ) ਪ੍ਰਾਪਤ ਕਰਕੇ ਛਕਦਾ ਰਹੇ। ਜਦ ਤਕ ਕਿ ਉਸਦੇ ਆਪਣੇ ਅੰਦਰਲਾ ਗਿਆਨ ਪ੍ਰਚੰਡ ਰੂਪ ਧਾਰਣ ਨ ਕਰ ਲਵੇ ਜਾਂ ਉਸਦੇ ਅੰਦਰ ਪੂਰਨ ਗਿਆਨ ਦੀ ਹਨੇਰੀ ਨ ਪ੍ਰਗਟ ਹੋ ਆਵੇ, ਜਿਸ ਨਾਲ ਕਿ ਭਰਮ ਦੇ ਸਾਰੇ ਪਰਦੇ ਉੱਡ ਕੇ ਕਿਤੇ ਦੂਰ ਨ ਜਾ ਪੈਣ ਅਤੇ ਹਿਰਦੇ ਵਿਚਲੇ ਸਾਰੇ ਦੇ ਸਾਰੇ ਭਰਮ ਦਾ ਨਾਸ ਨ ਹੋ ਜਾਵੇ।

**ਪ੍ਰਚੰਡ ਗਿਆਨ ਦੀ ਅਵਸਥਾ ਤੋਂ ਬਾਅਦ, ਸ਼ੁੱਧ ਹਿਰਦੇ ਵਿਚ ਉਸ ਨਾਦ (ਸ਼ਬਦ) ਦੀ ਧੁਨਿ ਪ੍ਰਗਟ ਹੋ ਕੇ, ਕੰਨਾਂ ਤੋਂ ਬ਼ਗੈਰ ਸੁਣੀ ਜਾ ਸਕੇਗੀ। ਜਿਸ ਨਾਲ ਖ਼ੁਸ਼ੀ (ਬਿਨੋਦ) ਖੇੜਾ ਤੇ ਵਿਸਮਾਦ ਦੀ ਅਵਸਥਾ "ਤੁਰੀਆ ਪਦ" ਪ੍ਰਾਪਤ ਹੋ ਜਾਵੇਗਾ।** ਇਹ ਪਰਮ ਅਨੰਦ ਦੀ ਅਵਸਥਾ, ਮਾਇਆ ਵਿਚਲੇ ਕਰੋੜਾਂ ਅਨੰਦਾਂ ਤੋਂ ਵੀ ਸ੍ਰੇਸ਼ਟ ਹੁੰਦੀ ਹੈ। ਇਸ ਤੋਂ ਅੱਗੇ **ਸ਼ਰਮ ਖੰਡ ਵਿਚ ਗੁਰਬਾਣੀ ਦੁਆਰਾ ਸੁਰਤ (ਮਨ ਕੀ ਮੱਤ) ਜਿਸ ਦਾ ਨਾਉਂ ਬੁੱਧੀ ਵੀ ਹੈ ਇਸ ਦਾ ਰੂਪ ਸੰਵਰ ਜਾਂਦਾ ਹੈ। ਇਥੇ ਇਕ ਅਜੀਬ ਕਿਸਮ ਦੀ ਬੜੀ ਸੁੰਦਰ ਘਾੜਤ**

ਘੜੀ ਜਾਂਦੀ ਹੈ। ਇਸ ਕਿਸਮ ਦੀ ਘਾੜਤ ਸੰਸਾਰ ਵਿਚ ਕਿਸੇ ਵੀ ਮਸ਼ੀਨ ਦੁਆਰਾ ਜਾਂ ਕਿਸੇ ਟੂਲ ਦੁਆਰਾ ਨਹੀਂ ਘੜੀ ਜਾ ਸਕਦੀ। ਇਹ ਨਿਰਾਕਾਰੀ ਮਨ ਮਤਿ ਅਤੇ ਬੁਧ ਸਿਰਫ਼ ਇਸੇ ਜਗ੍ਹਾ ਗਿਆਨ ਖੜਗ ਦੁਆਰਾ ਭਾਵ ਗੁਰੂ ਕੀ ਮਤਿ ਦੁਆਰਾ ਘੜੇ ਜਾਂਦੇ ਹਨ।

ਇਸ ਅਵਸਥਾ ਦੀਆਂ ਗੱਲਾਂ ਤਾਂ ਕਥਨ ਤੋਂ ਹੀ ਬਾਹਰ ਹਨ। ਸ਼ਬਦ ਰੂਪੀ ਸਾਣ ਉੱਤੇ 'ਸੁਰਤ ਮਤਿ ਮਨ ਬੁਧਿ' ਇਸ ਤਰ੍ਹਾਂ ਨਾਲ ਚਮਕ ਜਾਂਦੇ ਹਨ ਕਿ ਮਾਇਆ ਦੀ ਮੈਲ ਨੂੰ ਕੱਟ ਕੇ, ਇਨ੍ਹਾਂ ਦਾ ਰੂਪ ਹੀ 'ਨਾਮੁ ਨਿਰੰਜਣ' ਰਹਿ ਜਾਂਦਾ ਹੈ। ਇਥੇ ਦੀ ਗੱਲ ਕੋਈ ਕੀ ਦੱਸੇ ਕਿਵੇਂ ਦੱਸੇ, ਦੱਸਣ ਵਾਲੀ ਤਾਂ ਇਹ ਗੱਲ ਹੀ ਨਹੀਂ, ਪਰ ਜੇ ਕੋਈ ਦੱਸਣਾ ਚਾਹੇ ਜਾਂ ਦੱਸ ਦੇਵੇ ਤਾਂ ਉਸਨੂੰ ਇਸ ਲਈ ਪਛਤਾਉਣਾ ਪਵੇਗਾ, ਕਿਉਂਕਿ ਸਹੀ ਗੱਲ ਤਾਂ ਦੱਸੀ ਜਾ ਹੀ ਨਹੀਂ ਸਕਦੀ। ਜੇ ਕੋਈ ਦੱਸੇਗਾ ਤਾਂ ਉਹ ਦੱਸੀ ਹੋਈ ਗੱਲ ਸਹੀ ਹੋਣੀ ਹੀ ਨਹੀਂ। **ਉਥੇ ਤਾਂ ਮਨ ਘੜਿਆ ਜਾਂਦਾ ਹੈ, ਸੁਰਤ ਘੜੀ ਜਾਂਦੀ ਹੈ, ਬੁੱਧੀ ਵਿਚਲਾ ਨਿਖਾਰ ਇਸ ਨੂੰ ਘੜ ਕੇ, ਚਮਕਾਇਆ ਜਾਂਦਾ ਹੈ।** ਇਥੇ ਤਾਂ ਦੇਵਤੇ ਅਤੇ ਸਿਧ ਪੁਰਸ਼ ਜੋ, ਆਪਣੇ ਆਪ ਨੂੰ ਗੁਰੂ ਅਖਵਾਉਂਦੇ ਹਨ, ਉਨ੍ਹਾਂ ਦੀ ਸੋਝੀ ਵੀ ਮਲੀਨ ਜਾਪਦੀ ਹੈ, ਉਸਨੂੰ ਵੀ ਇਸੇ ਅਵਸਥਾ ਵਿਚ ਗਿਆਨ ਪ੍ਰਾਪਤ ਕਰਕੇ ਆਪਣੀ ਅਗਿਆਨਤਾ ਦਾ ਨਾਸ ਕਰਨਾ ਪੈਂਦਾ ਹੈ। ਇਸ ਤੋਂ ਇਹ ਸਾਫ਼ ਜ਼ਾਹਰ ਹੈ ਕਿ **ਦੇਵਤਿਆਂ ਅਤੇ ਸਿੱਧਾਂ ਦੀ ਮਤਿ ਅਧੂਰੀ ਹੈ। ਇਸੇ ਕਰਕੇ ਇਸ ਗੁਰਮਤਿ ਵਾਲੇ ਖੰਡ ਵਿਚੋਂ ਦੀ ਉਨ੍ਹਾਂ ਨੂੰ ਵੀ ਲੰਘਣਾ ਪੈਂਦਾ ਹੈ** ਜੇ ਉਹ ਇਮਾਨਦਾਰੀ ਨਾਲ ਬ੍ਰਹਮ ਗਿਆਨ ਦੀ ਅਵਸਥਾ ਨੂੰ ਪ੍ਰਾਪਤ ਕਰਨ ਦੇ ਚਾਹਵਾਨ ਹੋਣ। ਇਸੇ ਲਈ ਬ੍ਰਾਹਮਣੀ ਮਤਿ ਅਤੇ ਸਿੱਧ ਮਤਿ ਵਿਚ ਇਸ ਅਵਸਥਾ ਦਾ ਕਿਧਰੇ ਵੀ ਜ਼ਿਕਰ ਨਹੀਂ ਹੈ। ਉਹ ਤਾਂ ਜੀਵਨ ਮੁਕਤੀ ਪ੍ਰਾਪਤ ਕਰ ਲੈਣ ਨੂੰ ਹੀ ਨਹੀਂ ਮੰਨਦੇ। ਉਨ੍ਹਾਂ ਦਾ ਮੱਤ ਹੈ ਕਿ ਜਿੰਨਾ ਚਿਰ ਜੀਵ ਸਰੀਰ ਨਾਲ ਜੁੜਿਆ ਹੋਇਆ ਹੈ, ਮੁਕਤ ਨਹੀਂ ਕਿਹਾ ਜਾ ਸਕਦਾ, ਕਿਉਂਕਿ ਸਰੀਰ ਵਿਚ ਰਹਿੰਦੇ ਹੋਏ, ਸਰੀਰ ਦੇ ਮੋਹ ਤੋਂ ਮੁਕਤ ਹੋ ਜਾਣ ਦੀ ਗੱਲ ਨੂੰ ਉਹ ਫਰਜ਼ੀ ਕਾਲਪਨਿਕ ਖਿਆਲ ਮੰਨਦੇ ਹਨ। ਉਹ ਇਸਨੂੰ ਅਸੰਭਵ ਸਮਝਦੇ ਹਨ। ਇਸ ਲਈ ਹੀ ਉਹ ਮਰਨ ਉਪਰੰਤ ਹੀ ਮੁਕਤੀ ਪ੍ਰਾਪਤੀ ਵਿਚ ਵਿਸ਼ਵਾਸ ਰੱਖਦੇ ਹਨ। ਉਨ੍ਹਾਂ ਦਾ ਖ਼ਿਆਲ ਹੈ ਕਿ ਸਰੀਰ ਤਿਆਗਣ ਵੇਲੇ ਜੇ ਮਨ ਫੁਰਨਿਆਂ ਤੋਂ ਰਹਿਤ ਹੋਵੇ, ਤਾਂ ਮਰਨ ਵਾਲਾ ਮੁਕਤੀ ਨੂੰ ਪ੍ਰਾਪਤ ਹੋ ਜਾਂਦਾ ਹੈ। ਪਰ ਇਹ ਗੱਲ ਉਦੋਂ ਹਾਸੋਹੀਣੀ ਲੱਗਣ ਲਗਦੀ ਹੈ ਜਦੋਂ ਕਿ ਉਹ ਕਿਸੇ ਬੇਹੋਸ਼ੀ ਦੀ ਹਾਲਤ ਵਿਚ ਜਾਂ ਨਸ਼ੇ ਦੀ ਹਾਲਤ ਵਿਚ ਸਰੀਰ ਤਿਆਗਣ ਵਾਲੇ ਨੂੰ, ਭਾਵੇਂ ਉਹ ਵੀ ਉਸ ਵੇਲੇ ਫੁਰਨਿਆਂ ਤੋਂ ਰਹਿਤ ਹੀ ਹੁੰਦਾ ਹੈ, ਮੁਕਤ ਹੋ ਜਾਣਾ ਨਹੀਂ ਮੰਨਦੇ।

ਪਰ ਗੁਰਮਤਿ ਵਿਚ ਇਹ ਮੰਨਿਆ ਗਿਆ ਹੈ ਕਿ ਜਿਸਨੂੰ ਸਰੀਰ ਦੇ ਰਹਿੰਦੇ ਹੀ ਮੁਕਤਿ ਪ੍ਰਾਪਤ ਨਹੀਂ ਹੋਈ ਭਾਵ ਜਿਸਦੇ ਅੰਦਰੋਂ ਮਾਇਆ ਦਾ, ਅਗਿਆਨਤਾ ਦਾ, ਪਰਚੰਡ ਗਿਆਨ ਦੁਆਰਾ ਨਾਸ਼ ਨਹੀਂ ਹੋਇਆ, ਮਰਨ ਉਪਰੰਤ, ਉਸਨੂੰ ਮੁਕਤੀ ਪ੍ਰਾਪਤੀ ਦੀ ਆਸ ਇਕ ਬਹੁਤ ਵੱਡਾ ਭੁਲੇਖਾ ਹੈ। ਇਹੀ ਮੂਲ ਅੰਤਰ ਸੀ, ਗੁਰਮਤਿ ਅੰਦਰ ਅਤੇ

ਸਿੱਧ ਮੱਤ ਤੇ ਬ੍ਰਾਹਮਣੀ ਮੱਤ ਤੇ ਹੋਰ ਮੱਤਾਂ ਵਿਚ। ਇਸੇ ਅੰਤਰ ਨੂੰ ਮਿਟਾਉਣ ਲਈ ਸਤਿਗੁਰੂ ਜੀ ਨੇ ਆਪਣਾ ਸਾਰਾ ਜੀਵਨ, ਤੀਰਥਾਂ ਤੇ ਧਾਮਾਂ ਤੇ ਜਾ ਕੇ, ਸੰਤਾਂ ਨੂੰ ਮਿਲ ਕੇ, ਸਿੱਧਾਂ ਨੂੰ, ਸੰਨਿਆਸੀਆਂ ਨੂੰ ਮਿਲ ਕੇ, ਇਸਲਾਮ ਮੱਤ ਦੇ ਧਾਰਣੀਆਂ ਨੂੰ ਮਿਲ ਕੇ ਅਤੇ ਹੋਰ ਅਨੇਕਾਂ ਹੀ ਛੋਟੀਆਂ ਮਤਾਂ ਦੇ ਧਾਰਣੀਆਂ ਨੂੰ ਮਿਲਕੇ ਵਿਚਾਰ ਵਟਾਂਦਰੇ ਕੀਤੇ ਤੇ ਉਨ੍ਹਾਂ ਦੇ ਭਲੇ ਲਈ ਤੇ ਸ੍ਰਿਸ਼ਟੀ ਦੇ ਭਲੇ ਲਈ ਇਨ੍ਹਾਂ ਲੋਕਾਂ ਨੂੰ ਗਿਆਨ ਦਾ ਪਾਠ ਪੜ੍ਹਾਇਆ।

**"ਕਰਮ ਖੰਡ ਕੀ ਬਾਣੀ, ਜੋਰੁ॥ ਤਿਥੈ, ਹੋਰੁ ਨ ਕੋਈ ਹੋਰੁ॥ ਤਿਥੈ, ਜੋਧ ਮਹਾਂਬਲ ਸੂਰ॥ ਤਿਨ ਮਹਿ, ਰਾਮੁ ਰਹਿਆ ਭਰਪੂਰ॥ ਤਿਥੈ ਸੀਤੋ ਸੀਤਾ, ਮਹਿਮਾ ਮਾਹਿ॥ ਤਾ ਕੇ ਰੂਪ, ਨ ਕਥਨੇ ਜਾਹਿ॥ ਨ ਓਹਿ ਮਰਹਿ, ਨ ਠਾਗੇ ਜਾਹਿ॥ ਜਿਨਕੈ ਰਾਮੁ ਵਸੈ, ਮਨ ਮਾਹਿ॥"**

**ਕਰਮ ਖੰਡ ਵਿਚ ਪ੍ਰਮੇਸ਼ਰ ਦੀ ਬਖ਼ਸ਼ਿਸ਼ ਪ੍ਰਾਪਤ ਹੁੰਦੀ ਹੈ।** ਜਿਸ ਨਾਲ ਸ਼ਬਦ 'ਧੁਨਿ' ਜਿਹੜਾ ਕਿ ਗਿਆਨ ਖੰਡ ਵਿਚ ਕੰਨਾਂ ਤੋਂ ਬਗ਼ੈਰ ਸੁਣਨ ਵਾਲਾ ਪ੍ਰਗਟ ਹੋ ਗਿਆ ਸੀ, ਨੂੰ ਬੋਲ ਕੇ ਸੁਣਾਉਣ ਦੀ ਸਮਰੱਥਾ ਪ੍ਰਾਪਤ ਹੁੰਦੀ ਹੈ, ਭਾਵ ਇਹ ਗੂੰਗਾ ਮਨ ਗਿਆਨ ਦੀ ਗੱਲ ਕਹਿਣ ਬੋਲਣ ਜੋਗ ਹੋ ਜਾਂਦਾ ਹੈ। ਦਸਮ ਪਾਤਸ਼ਾਹ ਦਾ ਫ਼ੁਰਮਾਨ ਹੈ, **"ਮੂਕ ਉਚਰਹਿ ਸ਼ਾਸਤਰ ਖਟ, ਪਿੰਗ ਗਿਰਣ ਚੜ੍ਹ ਜਾਏ। ਅੰਧ ਲਖੈ ਬਦਰੋ ਸੁਣੈ ਜੋ ਕਾਲ ਕ੍ਰਿਪਾ ਕਰਾਇ॥"** (ਦਸਮ ਗ੍ਰੰਥ) ਭਾਵ ਮਾਇਆਧਾਰੀ ਮਨ ਜਿਹੜਾ ਕਿ ਪਹਿਲਾਂ ਅੰਨ੍ਹਾ ਤੇ ਬੋਲਾ ਸੀ, ਕਿਉਂਕਿ ਉਸ ਉੱਪਰ ਮਾਇਆ ਦੀ ਮੈਲ ਲੱਗੀ ਹੋਈ ਸੀ, 'ਸ਼ਬਦ' ਉਪਦੇਸ਼ ਦੀ ਸਾਣ ਤੇ ਜਦੋਂ ਲਾਇਆ ਤਾਂ ਨਿਰਮਲ ਹੋ ਗਿਆ ਤੇ ਉਸਦਾ ਅੰਨ੍ਹਾਪਣ ਤੇ ਬੋਲਾਪਣ ਦੋਨੋਂ ਹੀ ਜਾਂਦੇ ਰਹੇ। ਉਸ ਉਪਰੰਤ ਗੁਰ ਕ੍ਰਿਪਾ ਨਾਲ ਸ਼ਬਦ ਨੂੰ ਵਖਿਆਨ ਕਰਨ ਦੀ ਸਮਰੱਥਾ ਪ੍ਰਾਪਤ ਹੋਈ। ਜਿਸ ਵਿਚ ਪ੍ਰਮੇਸ਼ਰ ਦੀ ਆਪਣੀ ਸ਼ਕਤੀ (ਬੁੱਧੀ-ਮਤਿ) ਕੰਮ ਕਰਦੀ ਹੈ। ਬਾਣੀ ਸ਼ਕਤੀਸ਼ਾਲੀ ਹੈ। ਇਹ ਬਾਣੀ ਇਤਨੀ ਤਾਕਤਵਰ ਹੈ ਕਿ ਜੀਵ ਅਤੇ ਮਾਇਆ ਦੇ ਸਾਰੇ ਬੰਧਨ ਤੋੜ ਕੇ ਜੀਵ ਨੂੰ ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਦਿਵਾ ਦਿੰਦੀ ਹੈ। ਉਸ ਅਵਸਥਾ ਵਿਚ ਦਵੈਤ ਭਾਵਨਾ ਦਾ ਪੂਰੀ ਤਰ੍ਹਾਂ ਨਾਲ ਨਾਸ ਹੋ ਗਿਆ ਹੁੰਦਾ ਹੈ। **ਉਹ ਅਵਸਥਾ "ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ॥"** (ਪੰਨਾ ੧੨੯੯) **ਜਾਂ "ਜੋ ਦੀਸੈ ਸੋ ਤੇਰਾ ਰੂਪੁ॥"** (ਪੰਨਾ ੭੨੪) **ਵਾਲੀ ਅਵਸਥਾ ਹੈ।**

**ਇਸ ਅਵਸਥਾ ਦੇ ਧਾਰਨੀ ਹੀ ਅਸਲ ਰੂਪ ਵਿਚ ਸਹੀ ਮਾਅਨਿਆਂ ਵਿਚ ਜੋਧੇ, ਮਹਾਂਬਲੀ ਜਾਂ ਸੂਰਮੇ ਮੰਨੇ ਜਾ ਸਕਦੇ ਹਨ, ਕਿਉਂਕਿ ਪ੍ਰਮੇਸ਼ਰ ਵਿਚ ਲੀਨ ਹੋਣ ਕਰਕੇ ਉਨ੍ਹਾਂ ਵਿਚ ਉਹ ਸਾਰੇ ਗੁਣ ਹੁੰਦੇ ਹਨ, ਜਿਹੜੇ ਕਿ ਪ੍ਰਮੇਸ਼ਰ ਦੇ ਆਪਣੇ ਗੁਣ ਹਨ।** ਪ੍ਰਮੇਸ਼ਰ ਤੋਂ ਵੱਡਾ ਕੋਈ ਮਹਾਂਬਲੀ ਜੋਧਾ ਜਾਂ ਸੂਰਮਾ ਹੋਵੇ ਐਸਾ ਸੋਚਿਆ ਵੀ ਨਹੀਂ ਜਾ ਸਕਦਾ। ਸਾਰੀ ਸ੍ਰਿਸ਼ਟੀ ਦੇ ਜੀਵ ਤਾਂ ਪ੍ਰਮੇਸ਼ਰ ਦੇ ਆਪਣੇ ਹੁਕਮ ਰੂਪੀ ਕਾਲ ਵੱਸ ਹਨ। **ਉਸ ਅਵਸਥਾ**

ਵਿਚ ਜੀਵ ਵਿਚ 'ਰਾਮੁ' ਭਾਵ ਗਿਆਨ (ਭਰਪੂਰ) ਪੂਰਨ ਰੂਪ ਵਿਚ ਭਰ ਗਿਆ ਹੁੰਦਾ ਹੈ। ਉਹ ਪੂਰੀ ਤਰ੍ਹਾਂ ਨਾਲ ਗਿਆਨ ਸਰੂਪ ਹੀ ਹੁੰਦੇ ਹਨ। ਮਨ (ਸੀਤਾ), ਮਤਿ (ਸੀਤੋ) ਰੂਪ ਹੋ ਗਏ ਹਨ ਭਾਵ 'ਮਨ' ਪ੍ਰਮੇਸ਼ਰ ਦਾ ਗਿਆਨ ਸਰੂਪ ਅਤੇ 'ਮਤਿ' ਬਦਲਕੇ 'ਗੁਰਮਤਿ' ਦਾ ਰੂਪ ਹੀ ਹੋ ਗਏ ਹਨ। ਪ੍ਰਮੇਸ਼ਰ ਦੀ ਮਹਿਮਾ (ਵਡਿਆਈ) ਕਰਦੇ-ਕਰਦੇ ਉਸਦੇ ਹੀ ਰੰਗ ਵਿਚ ਰੰਗੇ ਗਏ ਹਨ। ਉਨ੍ਹਾਂ ਦੇ ਉਸ ਵੇਲੇ ਦੇ ਰੂਪ ਭਾਵ ਪੂਰੀ ਵਿਲੀਨਤਾ ਦੇ ਰੂਪ ਦੱਸੇ ਨਹੀਂ ਜਾ ਸਕਦੇ। ਕਿਉਂਕਿ ਉਹ ਨਿਰਾਕਾਰੀ ਰੂਪ ਪ੍ਰਚੰਡ ਗਿਆਨ ਸਰੂਪ, ਪ੍ਰਮੇਸ਼ਰ ਦਾ ਆਪਣਾ ਰੂਪ ਹੈ ਜਿਸਦਾ ਬਿਆਨ ਕਰਨਾ, ਮਨੁੱਖੀ ਜੀਭ ਅਤੇ ਅੱਖਰਾਂ ਤੋਂ ਪਰ੍ਹੇ ਦੀ ਗੱਲ ਹੈ। ਹੁਣ ਉਹ ਮਰਨ ਜਾਂ ਮਾਇਆ ਦੇ ਮੋਹ ਵਿਚ ਮੁੜ ਫਸ ਜਾਣ ਵਾਲੇ ਨਹੀਂ ਰਹੇ, ਮਾਇਆ ਉਨ੍ਹਾਂ ਨੂੰ ਹੁਣ ਭਰਮਾ ਨਹੀਂ ਸਕਦੀ। ਕਿਉਂਕਿ ਉਹ ਹਰ ਵੇਲੇ ਪ੍ਰਚੰਡ ਗਿਆਨ ਦੀ ਅਵਸਥਾ ਵਿਚ ਹੁੰਦੇ ਹਨ। ਜਿਹੜੀ ਦ੍ਰਿਸ਼ਟੀ, ਪਾਰਦਰਸ਼ੀ ਦ੍ਰਿਸ਼ਟੀ ਹੈ। 'ਠੱਗੀ' ਤਾਂ ਕੇਵਲ, ਵੱਧ ਗਿਆਨ ਆਪਣੇ ਤੋਂ ਘੱਟ ਗਿਆਨ ਨਾਲ ਹੀ ਕਰ ਸਕਦਾ ਹੈ। ਪਰ ਪਰਮੇਸ਼ਰ ਦੇ ਗਿਆਨ ਨੂੰ ਕੌਣ ਠੱਗ ਸਕਦਾ ਹੈ। ਉਹ ਆਪ ਅਭੁੱਲ ਹੈ, ਕਿਸੇ ਦਾ ਭੁਲਾਇਆ ਜਾਂ ਭਰਮਾਇਆ, ਧੋਖਾ ਨਹੀਂ ਖਾ ਸਕਦਾ।

**"ਤਿਥੈ, ਭਗਤ ਵਸਹਿ, ਕੇ ਲੋਅ॥ ਕਰਹਿ ਅਨੰਦੁ, ਸਚਾ ਮਨਿ ਸੋਇ॥ ਸਚ ਖੰਡਿ ਵਸੈ, ਨਿਰੰਕਾਰੁ॥ਕਰਿ ਕਰਿ ਵੇਖੈ, ਨਦਰਿ ਨਿਹਾਲ॥ਤਿਥੈ, ਖੰਡ ਮੰਡਲ ਵਰਭੰਡ॥ ਜੇ ਕੋ ਕਥੈ, ਤ ਅੰਤ ਨ ਅੰਤ॥ ਤਿਥੈ, ਲੋਅ ਲੋਅ ਆਕਾਰ॥ ਜਿਵ ਜਿਵ ਹੁਕਮੁ, ਤਿਵੈ ਤਿਵ ਕਾਰ॥ ਵੇਖੈ ਵਿਗਸੈ, ਕਰਿ ਵੀਚਾਰੁ॥ ਨਾਨਕ, ਕਥਨਾ ਕਰੜਾ ਸਾਰੁ॥" ੩੭॥**

ਇਸ ਅਵਸਥਾ ਵਿਚ ਭਗਤ ਜਨ ਅੱਪੜ ਕੇ ਸਦਾ ਲਈ ਥਿਰ ਹੋ ਜਾਂਦੇ ਹਨ, ਵੱਸ ਜਾਂਦੇ ਹਨ। ਉਹ ਕੇਵਲ ਹੁਣ ਜੋਤਿ ਸਰੂਪ ਹੀ ਹੁੰਦੇ ਹਨ। ਉਹ ਆਪਣੇ ਮਨ ਵਿਚ ਸੱਚ ਨੂੰ ਪ੍ਰਗਟ ਕਰਕੇ ਖ਼ੁਸ਼ੀ ਤੇ ਖੇੜਾ ਅਨੁਭਵ ਕਰ ਰਹੇ ਹੁੰਦੇ ਹਨ। ਉਹ ਉਸ ਪਰਮ ਸੱਚ ਵਿਚ ਹੀ ਸਮਾਏ ਰਹਿੰਦੇ ਹਨ। ਇਸੇ ਨੂੰ ਹੀ ਸਤਿਗੁਰੂ ਜੀ ਸੱਚਖੰਡ ਆਖਦੇ ਹਨ। ਇਹੀ ਅਵਸਥਾ ਹੈ ਜੀਵ ਦੇ ਨਿਰਾਕਾਰ ਰੂਪ ਹੋ ਕੇ ਸਦਾ ਲਈ ਵੱਸ ਜਾਣ ਦੀ ਭਾਵ ਜੰਮਣ ਮਰਨ ਤੋਂ ਰਹਿਤ ਹੋ ਜਾਣ ਦੀ ਅਤੇ ਕਾਲ ਨੂੰ ਜਿੱਤ ਲੈਣ ਦੀ। ਸੱਚਖੰਡ ਵਿਚ ਸਭ ਨਿਰਾਕਾਰ ਸਰੂਪ ਹੀ ਵਸਦਾ ਹੈ ਜਿਹੜਾ ਕਿ ਪ੍ਰਮੇਸ਼ਰ ਦਾ ਆਪਣਾ ਹੀ ਸਰੂਪ ਹੈ। ਉਹ ਬ੍ਰਹਮ ਗਿਆਨ ਸਰੂਪ, ਬ੍ਰਹਮੰਡ ਦੀ ਖੇਡ ਨੂੰ ਚਲਾ-ਚਲਾ ਕੇ ਅਤੇ ਵੇਖ-ਵੇਖ ਕੇ ਖ਼ੁਸ਼ ਹੁੰਦਾ ਰਹਿੰਦਾ ਹੈ ਅਤੇ ਜੀਵਾਂ ਤੇ ਕ੍ਰਿਪਾ ਦ੍ਰਿਸ਼ਟੀ ਕਰਕੇ ਉਨ੍ਹਾਂ ਨੂੰ ਜੀਵਨ ਮੁਕਤ ਅਵਸਥਾ ਦੀ ਪ੍ਰਾਪਤੀ ਕਰਾਉਂਦਾ ਰਹਿੰਦਾ ਹੈ। ਇਸ ਅਵਸਥਾ ਵਾਲੀ ਦ੍ਰਿਸ਼ਟੀ ਬ੍ਰਹਿਮੰਡ ਦੇ ਸਾਰੇ ਖੰਡਾਂ (ਹਿੱਸਿਆਂ) ਨੂੰ ਆਪਣੀ ਲਪੇਟ ਵਿਚ ਲਈ ਰੱਖਦੀ ਹੈ ਅਤੇ ਉਨ੍ਹਾਂ ਤੇ ਜੋ ਕੁਛ ਵੀ ਹੋ ਰਿਹਾ ਹੈ, ਹੋਣ ਵਾਲਾ ਹੈ, ਸਭ ਇਸ ਦ੍ਰਿਸ਼ਟੀ ਦੇ ਗੋਚਰੇ (ਅਧੀਨ) ਹੁੰਦਾ ਹੈ। ਉਥੇ ਜੋ ਕੁਝ ਵਾਪਰ ਰਿਹਾ ਹੈ, ਉਸ ਬਾਰੇ ਜੇ ਕੋਈ ਗੁਰਮੁਖ, ਜਿਹੜਾ ਕਿ ਉਪਰੋਕਤ ਦ੍ਰਿਸ਼ਟੀ ਦਾ ਧਾਰਨੀ ਹੋਵੇ, ਦੱਸਣ ਲੱਗੇ ਤਾਂ ਵਿਸਥਾਰ ਇਤਨਾ ਹੋ ਜਾਵੇਗਾ ਕਿ ਇਸ ਦਾ ਅੰਤ ਭਾਵ ਇਸ ਵਿਸਥਾਰ ਨੂੰ ਬਿਆਨ

**ਕਰਨਾ ਹੀ ਅਸੰਭਵ ਹੋ ਜਾਵੇਗਾ। ਕਿਉਂਕਿ ਉਥੇ ਇਤਨੇ ਜੀਵ ਹਨ, ਜਿਨ੍ਹਾਂ ਨੂੰ ਪ੍ਰਮੇਸ਼ਰ ਤੋਂ ਹੀ ਚਾਨਣ (ਲੋਅ) ਹੁੰਦਾ ਹੈ। ਉਨ੍ਹਾਂ ਦੇ ਅੱਡ-ਅੱਡ ਆਕਾਰ ਹੀ ਹਨ, ਪਰ ਜਿਵੇਂ-ਜਿਵੇਂ ਉਨ੍ਹਾਂ ਨੂੰ ਹੁਕਮ ਹੁੰਦਾ ਹੈ, ਤਿਵੇਂ-ਤਿਵੇਂ ਹੀ ਉਹ ਕੰਮ ਕਰਦੇ ਹਨ। ਪ੍ਰਮੇਸ਼ਰ ਉਨ੍ਹਾਂ ਨੂੰ ਹੁਕਮ ਅੰਦਰ ਨੱਚਦੇ ਦੇਖ ਕੇ ਖ਼ੁਸ਼ ਹੁੰਦਾ ਹੈ, ਜਦੋਂ ਉਹ ਇਹ ਵਿਚਾਰਦਾ ਹੈ** ਕਿ ਖਸਮ ਦੀ ਬਰਾਬਰੀ ਕਰਨ ਵਾਲੇ ਇਹ ਜੀਵ, ਜੇ ਬਰਾਬਰੀ ਕਰਨ ਦੀ ਗ਼ਲਤੀ ਨ ਕਰਦੇ ਤਾਂ ਇਨ੍ਹਾਂ ਨੂੰ ਇੰਨੇ ਲੰਮੇ ਸਮੇਂ ਤਕ ਅਨੰਤ ਜੂਨੀਆਂ ਅੰਦਰ ਨੱਚਣਾ ਨ ਪੈਂਦਾ। ਇਕ ਮਾਮੂਲੀ ਗ਼ਲਤੀ ਕਾਰਣ ਕਿੱਡਾ ਵੱਡਾ ਲੰਬਾ ਝਮੇਲਾ ਇਨ੍ਹਾਂ ਆਪਣੇ ਗਲ ਉਸ ਆਪਣੀ ਅਕਲ ਦੁਆਰਾ ਪਾ ਲਿਆ, ਜਿਸ ਅਕਲ ਤੋਂ ਚੰਗੀ ਅਕਲ ਹੋਰ ਕੋਈ ਦੁਨੀਆ ਵਿਚ ਇਹ ਨਹੀਂ ਮੰਨਦੇ। ਇਸੇ ਅਕਲ ਨੂੰ 'ਗੁਰਮਤਿ' ਵਿਚ 'ਕਬੁੱਧਿ', 'ਦੁਰਮਤਿ', 'ਦੋਹਾਗਣ', 'ਛੁੱਟੜ', 'ਬੇਪੀਰੀ', 'ਅੰਧਲੀ' ਆਦਿ ਵਿਸ਼ੇਸ਼ਣਾਂ ਨਾਲ ਬਿਆਨ ਕੀਤਾ ਗਿਆ ਹੈ। ਅੰਤ ਵਿਚ **ਸਤਿਗੁਰੂ ਜੀ ਕਹਿੰਦੇ ਹਨ ਕਿ ਇਸ ਸਾਰ ਨੂੰ (ਗਿਆਨ ਨੂੰ) ਭਾਵ ਇਸ ਸਾਰੀ ਜਾਣਕਾਰੀ ਨੂੰ ਕਥਨ ਕਰਨਾ ਮੁਸ਼ਕਿਲ ਹੈ।** ਇਹ ਅਕੱਥ ਕਥਾ ਐਸੀ ਹੈ ਜਿਸਨੂੰ ਕਥਨ ਕਰਨ ਦਾ ਉਪਰਾਲਾ ਤਾਂ ਹੁੰਦਾ ਰਹਿੰਦਾ ਹੈ, ਹੁੰਦਾ ਰਿਹਾ ਹੈ ਅਤੇ ਹੁੰਦਾ ਵੀ ਰਹੇਗਾ ਪਰ ਇਹ ਕਥਾ ਨ ਮੁੱਕਣ ਵਾਲੀ ਅਕੱਥ ਕਥਾ ਹੀ ਬਣੀ ਰਹੇਗੀ।

ਪਿਛਲੀ ਪਉੜੀ ਦੇ ਅੰਤ ਵਿਚ "**ਨਾਨਕ ਕਥਨਾ ਕਰੜਾ ਸਾਰੁ**" ਕਹਿਣ ਤੋਂ ਸਤਿਗੁਰੂ ਜੀ ਦਾ ਭਾਵ ਇਹ ਸੀ ਕਿ ਉਸ ਨਿਰਾਕਾਰ ਦੀ ਕਹਾਣੀ ਨੂੰ ਬਿਆਨ ਕਰਨਾ ਡਾਢੀ ਮੁਸ਼ਕਿਲ ਗੱਲ ਹੈ, ਪਰ ਇਸਦਾ ਅਰਥ ਇਹ ਵੀ ਨਹੀਂ ਹੋ ਸਕਦਾ ਕਿ ਜਿਸਨੂੰ ਸਮਝ ਆ ਗਈ ਹੋਵੇ ਜਾਂ ਜੋ ਕਿਸੇ ਨੇ ਆਪਣੇ ਮੂਲ ਦੀ ਪਛਾਣ ਕਰ ਲਈ ਹੋਵੇ ਤਾਂ ਫਿਰ ਉਹ ਦੱਸ ਹੀ ਨਹੀਂ ਸਕਦਾ। ਭਗਤ ਕਬੀਰ ਜੀ ਤੋਂ ਪਹਿਲਾਂ ਸੰਸਾਰ ਦੇ ਸਾਰੇ ਹੀ ਮੱਤ ਇਸ ਵਿਚਾਰਧਾਰਾ ਦੇ ਹਾਮੀ ਸਨ ਕਿ ਜਿਸ ਵਿਅਕਤੀ ਨੇ ਪ੍ਰਮੇਸ਼ਰ ਦੀ ਪ੍ਰਾਪਤੀ ਕਰ ਲਈ ਹੋਵੇ, ਉਹ ਗੂੰਗੇ ਦੇ ਗੁੜ ਖਾਣ ਵਾਂਗ, ਜਿਵੇਂ ਗੁੜ ਖਾਣ ਪਿੱਛੋਂ ਉਹ ਗੁੜ ਦਾ ਸਵਾਦ ਨਹੀਂ ਦੱਸ ਸਕਦਾ। ਇਸੇ ਤਰ੍ਹਾਂ ਦੀ ਹੀ ਹਾਲਤ ਪ੍ਰਮੇਸ਼ਰ ਨੂੰ ਪ੍ਰਾਪਤ ਕਰਨ ਵਾਲੇ ਦੀ ਹੋ ਜਾਂਦੀ ਹੈ। ਗੁਰਬਾਣੀ ਵਿਚ ਇਸ ਗੱਲ ਨੂੰ ਤਾਂ ਮੰਨਿਆ ਗਿਆ ਹੈ ਕਿ ਪ੍ਰਮੇਸ਼ਰ ਦੀ ਪ੍ਰਾਪਤੀ ਦੀ ਗੱਲ ਦੱਸਣੀ ਇਸ ਲਈ ਔਖੀ ਹੈ ਕਿ ਸੰਸਾਰ ਵਿਚ ਉਸਦੇ ਵਰਗੀ ਕੋਈ ਹੋਰ ਦੂਸਰੀ ਚੀਜ਼ ਹੈ ਹੀ ਨਹੀਂ, ਜਿਸ ਨਾਲ ਉਸਦੀ ਤੁਲਣਾ ਕੀਤੀ ਜਾ ਸਕੇ। ਪਰੰਤੂ ਪ੍ਰਾਪਤ ਕਰਨ ਤੱਕ ਦਾ ਸਾਰਾ ਰਸਤਾ ਜਿਹੜਾ ਕਿ ਪ੍ਰਾਪਤ ਕਰਤਾ ਨੇ ਤਹਿ ਕੀਤਾ, ਉਸਨੂੰ ਤਾਂ ਦੱਸਿਆ ਜਾ ਸਕਦਾ ਹੈ। ਇਸ ਲਈ ਪ੍ਰਮੇਸ਼ਰ (ਹਰਿ) ਨੂੰ ਪ੍ਰਾਪਤ ਕਰਨ ਦਾ ਜਾਂ ਇਉਂ ਕਹਿ ਲਵੋ ਕਿ ਹਰਿ ਤਕ ਪਹੁੰਚਣ ਦਾ ਮਾਰਗ, ਜਿਹੜਾ ਕਿ ਗੁਰਬਾਣੀ ਵਿਚ ਸਮਝਾਇਆ ਗਿਆ ਹੈ, ਉਸਨੂੰ 'ਹਰਿ ਕਾ ਮਾਰਗ' ਮੰਨਿਆ ਗਿਆ ਹੈ। ਇਸ ਮਾਰਗ ਦੇ ਧਾਰਣੀ ਗੁਰਮੁਖ, ਗੁਰਸਿੱਖ ਹੀ 'ਹਰਿ ਕੇ ਸੰਤ' ਹੁੰਦੇ ਹਨ। ਇਸ ਲਈ ਹਰਿ ਕੇ ਸੰਤਾਂ ਨੇ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਸਾਰਾ ਭੇਦ ਗੁਰਬਾਣੀ ਅੰਦਰ ਖੋਲ੍ਹ ਕੇ ਦੱਸਿਆ ਹੋਇਆ ਹੈ।

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ **"ਜਿਨਿ ਹਰਿ ਪਾਇਓ ਤਿਨਹਿ ਛਪਾਇਓ॥"** (ਪੰਨਾ ੭੧੯) ਦੇ ਹਾਮੀਆਂ ਦੇ ਸਾਹਮਣੇ ਕਿਹੜੀ ਔਕੜ ਸੀ, ਜਿਸ ਕਰਕੇ ਉਹ ਕੁਝ ਵੀ ਦੱਸਣ ਤੋਂ ਇਨਕਾਰੀ ਸਨ। ਗੁਰਬਾਣੀ ਦੇ ਖੋਜਣ ਤੋਂ ਪਤਾ ਲਗਦਾ ਹੈ ਕਿ ਅਸਲ ਵਿਚ "ਹਰਿ ਕੇ ਮਾਰਗ" ਤੋਂ ਇਲਾਵਾ ਦੂਸਰਾ ਕੋਈ ਰਸਤਾ ਹੋਰ ਹੈ ਹੀ ਨਹੀਂ, ਜਿਸ ਨਾਲ ਪ੍ਰਚੰਡ ਗਿਆਨ ਦੀ ਪ੍ਰਾਪਤੀ ਕਰਕੇ, ਉਸ ਬ੍ਰਹਮ ਗਿਆਨੀ (ਪਰਮੇਸ਼ਰ) ਵਿਚ ਲੀਨ ਹੋ ਜਾਈਏ। ਕਹਿਣ ਤੋਂ ਭਾਵ ਇਹ ਹੈ ਕਿ ਬਾਕੀ ਦੇ ਸਾਰੇ ਰਸਤੇ ਅਜਿਹੇ ਸਨ ਜਿਨ੍ਹਾਂ ਵਿਚ ਬ੍ਰਹਮ ਗਿਆਨ ਦੀ ਥਾਂ ਭਰਮ ਗਿਆਨ ਪੈਦਾ ਹੋ ਜਾਇਆ ਕਰਦਾ ਸੀ। ਪ੍ਰਮੇਸ਼ਰ (ਬ੍ਰਹਮ ਗਿਆਨ) ਦੀ ਪ੍ਰਾਪਤੀ ਜੇ ਕਿਸੇ ਨੂੰ ਹੋਈ ਹੁੰਦੀ, ਤਦ ਹੀ ਉਹਨਾਂ ਵਿਚੋਂ ਕੋਈ ਦੱਸ ਸਕਦਾ। ਇਸੇ ਲਈ ਉਨ੍ਹਾਂ ਨੇ ਆਪਣੇ-ਆਪਣੇ ਗਲ ਵਿਚ "ਜਿਨ ਪਾਇਆ ਤਿਨਿ ਛੁਪਾਇਆ" ਦਾ ਬੋਰਡ ਲਿਖ ਕੇ ਲਟਕਾ ਲਿਆ ਤਾਂ ਕਿ ਪੁੱਛਣ ਵਾਲਿਆਂ ਦਾ ਮੂੰਹ ਪਹਿਲਾਂ ਹੀ ਬੰਦ ਕੀਤਾ ਜਾ ਸਕੇ।

ਇਸ ਤੋਂ ਉਲਟ ਗੁਰਬਾਣੀ ਨੇ ਖੁੱਲ੍ਹੇ ਤੌਰ 'ਤੇ ਐਲਾਨ ਕਰ ਦਿੱਤਾ ਕਿ '**ਕਾਂਇ ਰੇ ਬਕਬਾਦੁ ਲਾਇਓ॥ਜਿਨਿ ਹਰਿ ਪਾਇਓ ਤਿਨਹਿ ਛਪਾਇਓ॥** (ਪੰਨਾ ੭੧੯) ਕਹਿਣ ਵਾਲੇ ਬਕਵਾਸ ਕਰਦੇ ਹਨ। ਅਸਲ ਗੱਲ ਤਾਂ ਇਹ ਹੈ ਕਿ ਉਨ੍ਹਾਂ ਨੇ ਕੁਛ ਪਾਇਆ ਹੀ ਨਹੀਂ, ਦੱਸਣ ਉਹ ਤਾਂ, ਜੇ ਪ੍ਰਾਪਤੀ ਦੇ ਰਸਤੇ (ਹਰਿ ਕੇ ਮਾਰਗ) ਤੇ ਕਦੇ ਚੱਲੇ ਹੋਣ। ਇਹ ਤਾਂ ਰਿਧੀਆਂ ਸਿਧੀਆਂ ਦੇ ਉਪਾਸ਼ਕ, ਮਾਇਆਧਾਰੀ, ਮਾਇਆ ਦੇ ਹੀ ਪੁਜਾਰੀ ਹਨ। ਇਸੇ ਲਈ ਭਗਤ ਕਬੀਰ ਜੀ ਉਨ੍ਹਾਂ ਨੂੰ, 'ਬਾਨਾਰਸ ਕੇ ਠੱਗ' ਹੀ ਆਖਦੇ ਹਨ, ਕਿਉਂਕਿ ਉਹ 'ਸੰਤ' 'ਹਰਿ ਕੇ ਮਾਰਗ' ਦੇ ਧਾਰਨੀ ਨਹੀਂ ਹਨ। ਉਹ ਤਾਂ ਆਪਣੇ ਆਪ ਨੂੰ ਪ੍ਰਮੇਸ਼ਰ ਦੇ ਪ੍ਰਾਪਤ ਕਰ ਲੈਣ ਦਾ ਪਖੰਡ ਰਚ ਕੇ, ਭੋਲੀ ਭਾਲੀ ਜਨਤਾ ਨੂੰ ਗੁਮਰਾਹ ਕਰਕੇ ਠੱਗ ਰਹੇ ਹਨ।

ਹੁਣ ਇਹ ਗੱਲ ਸਾਫ਼ ਹੋ ਗਈ ਕਿ 'ਹਰਿ ਕੀ ਕਥਾ' ਜਿਸਨੂੰ ਕਿ ਸਭ ਤੋਂ ਉੱਤਮ ਮੰਨਿਆ ਹੈ, ਦਾ ਕਥਨ ਕਰਨਾ ਮੁਸ਼ਕਿਲ ਤਾਂ ਜ਼ਰੂਰ ਹੈ, ਇਹ ਕਥਨ ਹਰ ਕੋਈ ਤਾਂ ਨਹੀਂ ਕਰ ਸਕਦਾ ਪਰ ਇਸਦਾ ਮਤਲਬ ਇਹ ਵੀ ਨਹੀਂ ਕਿ ਇਸ 'ਹਰਿ ਕੀ ਕਥਾ' ਦਾ ਕਥਨ ਕਰਨਾ ਅਸੰਭਵ ਹੈ। ਕਿਉਂਕਿ ਉਸ ਤੋਂ ਪਹਿਲਾਂ ਵੀ ਇਸ ਅਕਥ ਕਥਾ ਦਾ ਕਥਨ ਧ੍ਰੂ ਪ੍ਰਹਿਲਾਦ ਤੋਂ ਲੈ ਕੇ, ਨਾਰਦ ਬਿਆਸ ਆਦਿ ਤੋਂ ਲੈ ਕੇ ਹੁੰਦਾ ਚਲਾ ਆਇਆ ਹੈ ਜਿਸ ਦਾ ਸਬੂਤ ਦਿੰਦੇ ਹੋਏ ਕਬੀਰ ਜੀ ਆਪਣੀ ਬਾਣੀ ਵਿਚ ਇਉਂ ਲਿਖਦੇ ਹਨ, **"ਨਾਰਦ ਬਚਨ ਬਿਆਸ ਕਹਤ ਹੈ, ਸੁਕ ਕਉ ਪੂਛਹੁ ਜਾਈ॥ ਕਹਿ ਕਬੀਰ ਰਾਮੈ ਰਮਿ ਛੂਟਹੁ, ਨਾਹਿ ਤ ਬੂਡੇ ਭਾਈ॥** (ਪੰਨਾ ੧੧੦੩) ਜਿਸਦਾ ਅਰਥ ਇਹ ਹੈ ਕਿ ਭਗਤ ਕਬੀਰ ਜੀ ਇਹ ਦੱਸਣਾ ਚਾਹੁੰਦੇ ਹਨ, ਕਿ ਭੇਦ ਭਗਤੀ ਨਾਲ ਕਿਸੇ ਦੇਵਤੇ ਦੇ ਦਰਸ਼ਨ, ਕਿਸੇ ਮੂਰਤੀ ਵਿਚੋਂ ਕਰ ਲੈਣ ਦੀ ਇੱਛਾ ਰੱਖਣ ਵਾਲੇ ਜਾਂ ਦਰਸ਼ਨ ਕਰ ਲੈਣ ਦਾ ਦਾਅਵਾ ਕਰਨ ਵਾਲੇ ਤਾਂ ਅੱਜ ਤਕ ਡੁਬਦੇ ਹੀ ਆਏ ਹਨ। ਛੁਟਕਾਰਾ ਤਾਂ ਕੇਵਲ ਉਸ 'ਰਾਮੁ' ਵਿਚ ਲੀਨ ਹੋ ਜਾਣ ਜਾਂ ਰਮ ਜਾਣ ਪਿੱਛੋਂ ਹੀ ਸੰਭਵ ਹੈ। ਜਿਹੜਾ 'ਰਾਮੁ' ਸੰਸਾਰ ਵਿਚ ਰਮਿਆ

ਹੋਇਆ ਹੈ। ਭਾਵ ਸੰਸਾਰ ਵਿਚ ਰਮਿਆ ਹੋਇਆ ਜੀਵ ਸਰਬ ਵਿਆਪੀ 'ਰਾਮੁ' ਵਿਚ ਰਮ ਕੇ ਹੀ ਮਾਇਆ ਤੋਂ ਅਲੱਗ ਰਹਿ ਸਕਦਾ ਹੈ। ਆਵਾਗਵਣ ਦੇ ਚੱਕਰ ਵਿਚੋਂ ਛੁੱਟ ਸਕਦਾ ਹੈ।

ਇਸ ਲਈ ਕਥਨ ਕਰਨ ਤੋਂ ਮੁਕਰ ਜਾਣ ਦਾ ਮਤਲਬ ਕੁਛ ਭੀ ਨਾ ਪ੍ਰਾਪਤ ਹੋਣ ਦਾ ਸਬੂਤ ਹੈ। ਗਿਆਨ ਇਕ ਜਾਣਕਾਰੀ ਹੈ, ਜਿਹੜੀ ਦੂਸਰੇ ਹੋਰ ਕਿਸੇ ਬੰਦੇ ਨੂੰ ਕਰਾਈ ਜਾ ਸਕਦੀ ਹੈ ਜਾਂ ਜਾਣਕਾਰੀ ਦਿੱਤੀ ਜਾ ਸਕਦੀ ਹੈ। ਜਾਣਕਾਰੀ ਕਰਾਉਣ ਤੋਂ ਮੁੱਕਰ ਜਾਣ ਵਾਲੇ, ਕਿਸੇ ਕਿਸਮ ਦੀ ਵੀ ਜਾਣਕਾਰੀ ਤੋਂ ਕੋਰੇ ਮੰਨੇ ਜਾਣਗੇ। ਇਸ ਪਉੜੀ ਵਿਚ ਹੁਣ, ਪ੍ਰਮੇਸ਼ਰ ਦੀ ਦੇਣ ਵਾਲੇ ਗੁਰਮੁਖ ਦੇ ਗੁਣਾਂ ਦਾ ਚਿਤਰਣ ਸਤਿਗੁਰੂ ਜੀ ਕਰ ਰਹੇ ਹਨ। ਸਭ ਤੋਂ ਪਹਿਲੀ ਗੱਲ ਇਹ ਹੈ ਕਿ ਸੱਚੇ ਪ੍ਰਭੂ ਦੀ ਗੱਲ ਜਿਸ ਬੋਲੀ ਜਾਂ ਜਿਨ੍ਹਾਂ ਸ਼ਬਦਾਂ ਵਿਚ ਦੱਸੀ ਜਾਂਦੀ ਹੈ, ਉਹਨੂੰ ਸੱਚੀ ਬਾਣੀ ਕਿਹਾ ਜਾਂਦਾ ਹੈ। ਉਹ ਸੱਚਾ ਆਪਣੀ ਗੱਲ ਆਪ ਹੀ ਦੱਸ ਸਕਦਾ ਹੈ। ਇਸੇ ਲਈ ਗੁਰਬਾਣੀ ਵਿਚ, **"ਤੁਮ੍ਰੀ ਉਸਤਤਿ, ਤੁਮਤੇ ਹੋਇ॥"** ਲਿਖਿਆ ਹੋਇਆ ਹੈ। ਸੱਚੇ ਦੀ ਕਹੀ ਹੋਈ ਗੱਲ ਜਿਹੜੀ ਕਿ ਸੱਚ ਨੂੰ ਪ੍ਰਗਟ ਕਰਨ ਵਾਸਤੇ ਹੀ ਕਹੀ ਗਈ ਹੋਵੇ, ਉਸ ਪਰਮ ਸੱਚ ਦਾ ਗਿਆਨ ਕਰਾਉਣ ਵਾਸਤੇ ਹੀ ਕਹੀ ਗਈ ਹੋਵੇ, ਉਹ ਝੂਠੀ ਕਿਵੇਂ ਹੋ ਸਕਦੀ ਹੈ। ਇਸੇ ਲਈ ਇਸ ਗੱਲ ਵਿਚ ਵਰਤਿਆ ਗਿਆ ਇਕ-ਇਕ ਸ਼ਬਦ ਸੱਚੀ ਟਕਸਾਲ ਵਿਚ ਘੜਿਆ ਹੋਇਆ ਹੁੰਦਾ ਹੈ।

**"ਜਤੁ ਪਾਹਾਰਾ, ਧੀਰਜੁ ਸੁਨਿਆਰੁ॥ ਅਹਰਣਿ ਮਤਿ, ਵੇਦੁ ਹਥੀਆਰੁ॥ ਭਉ ਖਲਾ, ਅਗਨਿ ਤਪ ਤਾਉ॥ਭਾਂਡਾ ਭਾਉ, ਅੰਮ੍ਰਿਤੁ ਤਿਤੁ ਢਾਲਿ॥ਘੜੀਐ ਸਬਦੁ, ਸਚੀ ਟਕਸਾਲ॥ਜਿਨ ਕਉ ਨਦਰਿ ਕਰਮੁ, ਤਿਨ ਕਾਰ॥ਨਾਨਕ, ਨਦਰੀ ਨਦਰਿ ਨਿਹਾਲ॥" ੩੮॥**

ਸਤਿਗੁਰੂ ਜੀ ਇਥੇ ਘੜਨ ਵਾਲੇ ਗੁਰਮੁਖ ਨੂੰ ਸੁਨਿਆਰੇ ਦੀ ਬਰਾਬਰੀ ਦਿੰਦੇ ਹਨ। ਜਿਵੇਂ ਇਕ ਸੁਨਿਆਰੇ ਨੂੰ ਪਾਹਾਰਾ (ਭੱਠੀ), ਭੱਠੀ ਦੀ ਅੱਗ ਨੂੰ ਹਵਾ ਦੇਣ ਵਾਲੀ ਖੱਲ, ਇਕ ਲੋਹੇ ਦੀ ਅਹਰਣ ਅਤੇ ਹੋਰ ਬਹੁਤ ਸਾਰੇ ਹਥਿਆਰ (ਔਜ਼ਾਰ), ਕੁਠਾਲੀ ਵਿਚ ਪਾਉਣ ਲਈ ਸੋਨੇਂ ਦੀ ਲੋੜ ਹੁੰਦੀ ਹੈ ਜਿਸ ਨਾਲ ਕਿ ਉਹ ਭਾਵੇਂ ਸਿੱਕੇ ਘੜੇ ਜਾਂ ਕੁਝ ਹੋਰ। ਇਸੇ ਤਰ੍ਹਾਂ ਹੀ ਗੁਰਮੁਖ ਦਾ ਮਨ ਗੁਰਮਤਿ ਧਾਰਨ ਕਰ ਕੇ, ਜਦੋਂ ਧੀਰਜਵਾਨ ਹੋ ਜਾਂਦਾ ਹੈ ਭਾਵ ਬਿਲਕੁਲ ਟਿਕ ਜਾਂਦਾ ਹੈ, ਉਸ ਅਵਸਥਾ ਵਿਚ ਹੀ ਇਕ ਸੁਨਿਆਰ ਕੁਛ ਘੜਿਆ ਕਰਦਾ ਹੈ। ਕਹਿਣ ਦਾ ਭਾਵ ਇਹ ਕਿ ਅਤਿਅੰਤ ਸਾਵਧਾਨ ਤੇ ਇਕਾਗਰ ਚਿਤ ਹੋ ਕੇ ਹੀ ਸੁਨਿਆਰਾ ਕੋਈ ਘਾੜਤ ਘੜ ਸਕਦਾ ਹੈ। ਭਗਤ ਨਾਮ ਦੇਵ ਜੀ ਇਸੇ ਗੱਲ ਨੂੰ ਦੁਹਰਾਉਂਦੇ ਹਨ, **"ਮਨੁ ਰਾਮ ਨਾਮਾ ਬੇਧੀਅਲੇ॥ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥"** (ਪੰਨਾ ੯੭੨) ਜਿਵੇਂ ਸੁਨਿਆਰਾ ਸੋਨੇ ਉਤੇ ਚਿਤ੍ਰਕਾਰੀ ਚਿਤਰਣ ਵੇਲੇ ਆਪਣੇ ਚਿਤ ਨੂੰ ਹਿਰਦੇ ਵਿਚ ਇਸ ਤਰੀਕੇ ਨਾਲ ਸਥਿਰ ਕਰ ਲੈਂਦਾ ਹੈ, ਜਿਵੇਂ ਕਿ ਧਰਤੀ ਵਿਚ ਕਿਸੇ

ਲੱਕੜ ਦੇ ਕਿੱਲੇ ਨੂੰ ਗੱਡ ਦੇਈਏ। ਇਸੇ ਕਰਕੇ ਸਤਿਗੁਰੂ ਜੀ 'ਹਰਿ ਕੀ ਕਥਾ' ਕਰਨ ਵਾਲੇ ਦੀ ਇਕਾਗਰਤਾ ਤੇ ਜ਼ੋਰ ਦਿੰਦੇ ਹਨ। ਇਸ ਇਕਾਗਰਤਾ ਤੋਂ ਘੱਟ ਅਵਸਥਾ ਵਾਲਾ 'ਹਰਿ ਕੀ ਕਥਾ' ਦਾ ਕਥਨ ਨਹੀਂ ਕਰ ਸਕਦਾ। ਦੂਸਰੀ ਗੱਲ ਕਿ ਉਸਦੇ ਕੋਲ ਭੱਠੀ (ਪਾਹਾਰਾ) ਜਤੁ ਰੂਪੀ ਹੋਣੀ ਚਾਹੀਦੀ ਹੈ। **ਗੁਰਮਤਿ ਵਿਚ ਜਤੁ (ਤਪੁ) ਮਨ ਉੱਪਰ ਪ੍ਰਮੇਸ਼ਰ ਦਾ ਹੁਕਮ ਸਖ਼ਤੀ ਨਾਲ ਲਾਗੂ ਕਰ ਦੇਣ ਦਾ ਨਾਉਂ ਹੈ। ਇਸ ਲਈ ਹੁਕਮ ਅੰਦਰ ਚਲਣਾ ਜਾਂ ਗੁਰਬਾਣੀ ਵਿਚ ਰਹਿ ਕੇ ਜੀਵਨ ਬਿਤਾਉਣਾ ਹੀ 'ਪਾਹਾਰਾ' ਹੈ। ਮਨ ਵਿਚ ਧੀਰਜ (ਸੰਤੋਖ) ਨਾਲ ਅਡੋਲਤਾ ਹੀ ਉਸ ਸੁਨਿਆਰੇ ਵਾਲੀ ਅਵਸਥਾ ਹੈ। ਗੁਰਮਤਿ ਰੂਪੀ 'ਅਹਰਣ' ਉੱਤੇ ਮਨ ਰੂਪੀ ਸੁਨਿਆਰਾ, ਸੱਚੀ ਟਕਸਾਲ ਦੇ ਸ਼ਬਦ ਘੜਦਾ ਹੈ** ਜਿਸਦਾ ਅਰਥ ਇਹ ਹੈ ਕਿ ਉਹ ਆਪਣੀ ਹਰ ਗੱਲ ਦੀ ਸੱਚਾਈ ਦੀ ਪਰਖ ਗੁਰਮਤਿ ਦੀ ਕਸੌਟੀ ਤੇ ਪਰਖ ਲੈਣ ਤੋਂ ਪਿੱਛੋਂ ਹੀ ਕੁਛ ਬੋਲਦਾ ਹੈ। ਜਿਸਦੇ ਬੋਲਣ ਵਿਚ ਉਹ ਬ੍ਰਹਮ ਗਿਆਨ ਰੂਪੀ ਹਥਿਆਰ ਦੀ ਹੀ ਵਰਤੋਂ ਕਰਦਾ ਹੈ ਭਾਵ ਗੁਰਮਤਿ ਦੇ ਗਿਆਨ ਅੰਦਰ ਹੀ ਬੋਲਦਾ ਹੈ। ਇਸ ਵਿਚ ਉਸਨੂੰ **ਪ੍ਰਮੇਸ਼ਰ ਦਾ 'ਡਰ' ਉਸ ਖੱਲ ਦੀ ਤਰ੍ਹਾਂ ਸਹਾਈ ਹੁੰਦਾ ਹੈ, ਜਿਹੜੀ ਕਿ ਸੁਨਿਆਰੇ ਦੇ ਪਾਹਾਰੇ ਦੀ ਅੱਗ ਨੂੰ ਤੇਜ਼ ਕਰਨ ਲਈ ਸਹਾਇਤਾ ਕਰਦੀ ਹੈ।** ਜਿਸ ਤੋਂ ਇਹ ਸਮਝ ਲੈਣਾ ਚਾਹੀਦਾ ਹੈ ਕਿ ਇਹ ਪ੍ਰਮੇਸ਼ਰ ਦਾ 'ਡਰ' ਪੈਦਾ ਕਰਨ ਲਈ ਗੁਰਮਤਿ ਵਿਚ ਕਿਉਂ ਜ਼ੋਰ ਦਿੱਤਾ ਗਿਆ ਹੈ। 'ਗਿਆਨ ਪ੍ਰਚੰਡ' ਰੂਪੀ 'ਅਗਨਿ ਵਿਚ' ਮਨ ਕੰਚਨ ਵਾਂਗ ਸ਼ੁੱਧ ਹੋ ਜਾਂਦਾ ਹੈ। **ਪ੍ਰਮੇਸ਼ਰ ਦੇ ਪ੍ਰੇਮ ਰੂਪੀ ਭਾਂਡਾ (ਹਿਰਦਾ) ਜਿਸ ਵਿਚ ਨਾਮੁ ਅੰਮ੍ਰਿਤ ਭਰਪੂਰ ਹੁੰਦਾ ਹੈ ਅਤੇ ਮਾਇਆ ਦੀ ਮੈਲ ਨੂੰ ਪ੍ਰਚੰਡ ਗਿਆਨ ਦੀ ਅੱਗ ਸਾੜ ਕੇ ਰੱਖ ਦਿੰਦੀ ਹੈ ਉਸ ਵਿਚੋਂ ਗਿਆਨ ਅੰਮ੍ਰਿਤ ਇਸ ਤਰੀਕੇ ਨਾਲ ਫੁੱਟ ਪੈਂਦਾ ਹੈ ਜਿਸ ਨਾਲ ਮਨ ਮਤਵਾਲਾ ਹੋ ਕੇ, ਉਸਦੇ ਰੰਗ ਵਿਚ ਰੰਗ** ਹੋ ਕੇ ਇਸ ਤਰੀਕੇ ਦੇ ਸ਼ਬਦ ਉਚਾਰਣ ਕਰਦਾ ਹੈ, ਇਸ ਤਰੀਕੇ ਦੇ ਬਚਨ ਬੋਲਦਾ ਹੈ ਕਿ ਦੁਨੀਆ ਦੇ ਮਾਇਆਧਾਰੀ ਲੋਕਾਂ ਨੂੰ ਉਹ ਬਉਰਾ (ਕਮਲਾ) ਲੱਗਣ ਲੱਗ ਪੈਂਦਾ ਹੈ। ਇਹੀ ਉਸਦੇ ਸੱਚੀ ਟਕਸਾਲ ਦੇ ਸ਼ਬਦ ਕਥਨ ਦਾ ਪ੍ਰਮਾਣ ਪੱਤਰ ਹੁੰਦਾ ਹੈ। ਕਿਉਂਕਿ ਸੰਸਾਰੀ ਗੱਲਾਂ ਅਤੇ 'ਹਰਿ ਕੀ ਕਥਾ' ਇਕ ਦੂਸਰੇ ਤੋਂ ਇਕ ਦਮ ਉਲਟ ਦਿਸ਼ਾਵਾਂ ਵਲ ਪ੍ਰੇਰਦੀਆਂ ਹਨ। ਇਕ ਦੂਸਰੇ ਤੋਂ ਵਿਰੋਧੀ ਉਪਦੇਸ਼ ਕਰਦੀਆਂ ਹਨ। ਇਸੇ ਲਈ ਗੁਰੂ ਨਾਨਕ ਸਾਹਿਬ ਨੇ ਕਿਹਾ ਹੈ "**ਭਗਤਾਂ ਤੈ ਸੈਸਾਰੀਆਂ ਜੋੜੁ ਕਦੇ ਨ ਆਇਆ॥**" (ਪੰਨਾ ੧੪੫)

ਇਹ ਸੱਚੀ ਟਕਸਾਲ ਦਾ ਉਪਦੇਸ਼ (ਸ਼ਬਦ) ਕਥਨ ਕਰਨਾ ਉਨ੍ਹਾਂ ਗੁਰਮੁਖਾਂ ਦੇ ਹਿੱਸੇ ਵਿਚ ਆਉਂਦਾ ਹੈ ਜਿਨ੍ਹਾਂ ਉੱਤੇ ਪ੍ਰਮੇਸ਼ਰ ਦੀ ਕਿਰਪਾ ਹੋ ਗਈ ਹੁੰਦੀ ਹੈ। **ਉਨ੍ਹਾਂ ਨੂੰ ਪ੍ਰਮੇਸ਼ਰ ਨੇ ਆਪਣੀ ਕਿਰਪਾ ਦ੍ਰਿਸ਼ਟੀ ਦੁਆਰਾ ਸਦਾ ਵਿਗਾਸ ਦੀ ਅਵਸਥਾ ਦੀ ਬਖ਼ਸ਼ਿਸ਼ ਕਰ ਦਿੱਤੀ ਹੁੰਦੀ ਹੈ। ਉਸ ਨਦਰੀ, ਕ੍ਰਿਪਾਲੂ ਪ੍ਰਮੇਸ਼ਰ ਨੇ ਆਪਣੀ (ਨਦਰਿ) ਕ੍ਰਿਪਾ ਨਾਲ ਜਿਨ੍ਹਾਂ ਨੂੰ ਨਿਹਾਲ ਕਰ ਦਿੱਤਾ ਹੁੰਦਾ ਹੈ। ੩੮।**

**"ਸਲੋਕੁ ॥ਪਵਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ ॥ਦਿਵਸੁ ਰਾਤਿ ਦੁਇ, ਦਾਈ ਦਾਇਆ, ਖੇਲੈ ਸਗਲ ਜਗਤੁ ॥ਚੰਗਿਆਈਆਂ ਬੁਰਿਆਈਆਂ ਵਾਚੈ ਧਰਮੁ**

**ਹਦੂਰਿ॥ ਕਰਮੀ ਆਪੋ ਆਪਣੀ, ਕੇ ਨੇੜੈ, ਕੇ ਦੂਰਿ॥ ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ॥ ਨਾਨਕ, ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ॥" ੧॥**

ਗੁਰਮਤਿ ਵਿਚ ਪਵਣ (ਹਵਾ) ਨੂੰ ਗੁਰੂ ਅਤੇ ਪਾਣੀ ਨੂੰ ਪਿਤਾ ਕਿਹਾ ਹੈ। ਪਵਨ ਨੂੰ ਗੁਰੂ ਕਿਉਂ ਕਿਹਾ ਹੈ, ਇਸਨੂੰ ਜੇ ਗੁਰਬਾਣੀ ਵਿਚੋਂ ਸਮਝੀਏ ਤਾਂ ਕਈ ਪੱਖਾਂ ਤੇ ਰੌਸ਼ਨੀ ਪਾਈ ਨਜ਼ਰ ਆਉਂਦੀ ਹੈ। ਗੁਰੂ 'ਸ਼ਬਦ' ਨਿਰਾਕਾਰ ਪ੍ਰਮੇਸ਼ਰ ਲਈ, ਉਸਦੇ ਗਿਆਨ ਲਈ, ਹਵਾ ਲਈ ਅਤੇ 'ਬਾਣੀ ਜਾਂ ਸ਼ਬਦ' ਲਈ ਵਰਤਿਆ ਹੋਇਆ ਹੈ। ਬਾਣੀ ਜਾਂ ਸ਼ਬਦ ਨੂੰ ਬੋਲਣ ਲਈ ਹਵਾ ਦੀ ਲੋੜ ਹੈ। ਇਸ ਲਈ 'ਬਾਣੀ' 'ਸ਼ਬਦ' ਅਤੇ 'ਹਵਾ' ਇਕੋ ਚੀਜ਼ ਦੇ ਵੱਖ ਵੱਖਰੇ ਨਾਮ ਹਨ। ਹਵਾ ਮਾਇਆ ਰੂਪ ਹੈ, ਪਰ ਪ੍ਰਮੇਸ਼ਰ ਦਾ ਗਿਆਨ, ਨਿਰਾਕਾਰ ਰੂਪ ਹੈ। ਗੁਰਬਾਣੀ ਵਿਚ ਇਹ ਦੋਵੇਂ 'ਸਾਕਾਰ ਤੇ ਨਿਰਾਕਾਰ' ਪ੍ਰਮੇਸ਼ਰ ਦੇ ਰੂਪ ਮੌਜੂਦ ਹਨ। ਇਸ ਲਈ ਗੁਰਬਾਣੀ ਜਦੋਂ ਬੋਲੀ ਜਾਂਦੀ ਹੈ, ਜੋ ਸੁਣਨ ਵਿਚ ਆ ਸਕੇ, ਸਾਖਸ਼ਾਤ ਪ੍ਰਮੇਸ਼ਰ ਰੂਪ ਹੈ। ਇਹ ਨਿਰਾਕਾਰ ਦੀ 'ਦੇਹ' ਰੂਪ ਹੈ ਕਿਉਂਕਿ ਇਹ ਕੰਨਾਂ ਦੀ ਪਕੜ ਵਿਚ ਆਉਂਦੀ ਹੈ। ਇਸੇ ਲਈ ਗੁਰਬਾਣੀ ਨੂੰ ਗੁਰੂ ਕੇ ਚਰਣ ਮੰਨਿਆ ਗਿਆ ਹੈ। **ਪ੍ਰਮੇਸ਼ਰ ਦਾ ਨਿਰਾਕਾਰ ਸਰੂਪ, ਇਸ ਬਾਣੀ ਰੂਪੀ ਸਰੀਰ ਰਾਹੀਂ ਚਲ ਕੇ ਗੁਰਸਿੱਖ ਦੇ ਹਿਰਦੇ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਇਸ ਦ੍ਰਿਸ਼ਟੀਕੋਣ ਤੋਂ ਹੀ ਪਵਣ ਨੂੰ ਗੁਰੂ ਦਾ ਦਰਜਾ ਪ੍ਰਾਪਤ ਹੈ।**

ਪਾਣੀ ਨੂੰ ਪਿਤਾ ਮੰਨਣ ਪਿੱਛੇ ਵੀ ਦੋ ਕਾਰਨ ਹਨ। ਗੁਰਮਤਿ ਵਿਚ ਸ੍ਰਿਸ਼ਟੀ ਦੀ ਉਤਪਤੀ ਪਾਣੀ (ਰਸ) ਤੋਂ ਹੀ ਮੰਨੀ ਗਈ ਹੈ ਜਿਸ ਨਾਲ ਅੱਜ ਦਾ ਵਿਗਿਆਨ ਭੀ ਸਹਿਮਤ ਹੈ। ਦੂਸਰਾ ਨਿਰਾਕਾਰ ਨੂੰ ਭਾਵ ਨਾਮੁ ਨੂੰ ਵੀ, ਅੰਮ੍ਰਿਤ ਜਲ ਰੂਪ (ਰਸ ਰੂਪ) ਮੰਨਿਆ ਹੈ। ਇਹ ਸਾਰਾ ਪਾਣੀ ਭੀ ਪ੍ਰਭੂ ਵਿਚੋਂ ਹੀ ਪੈਦਾ ਹੋਇਆ ਹੈ ਅਤੇ ਬ੍ਰਹਮ ਗਿਆਨ ਭੀ ਇਕ 'ਰਸ' ਹੈ ਜੋ ਆਪਣਾ ਇਕ ਵਿਸ਼ੇਸ਼ ਉਤਮ ਸਵਾਦ ਰੱਖਦਾ ਹੈ। ਸਰੀਰ (ਦੇਹੀ) ਵਿਚਲੇ 'ਜੀਵ' 'ਆਤਮਾ' ਨੂੰ ਵੀ ਪਾਣੀ ਰੂਪ ਹੀ ਮੰਨਿਆ ਹੈ। ਕਿਉਂਕਿ ਪ੍ਰਮੇਸ਼ਰ ਆਪ ਹੀ 'ਪਾਣੀ' ਰੂਪ ਹੈ, "**ਕਹੁ ਕਬੀਰ ਭਜੁ ਸਾਰਿਗਪਾਨੀ॥**" (ਪੰਨਾ ੩੩੭) ਸੋ ਪ੍ਰਮੇਸ਼ਰ ਜੀਵ ਦਾ ਪਿਤਾ ਹੋਣ ਕਰਕੇ 'ਪਾਣੀ ਪਿਤਾ' ਕਿਹਾ ਹੈ। ਜਦ ਹਵਾ (ਪਵਣ) ਗੁਰੂ ਰੂਪ ਹੈ ਤਾਂ ਪਾਣੀ ਦਾ ਰੂਪ ਵੀ ਸਰੀਰਕ ਰਿਸ਼ਤੇ ਵਜੋਂ ਤੇ ਆਤਮਕ ਰਿਸ਼ਤੇ ਵਜੋਂ ਪਿਤਾ ਰੂਪ ਹੀ ਹੈ।

ਤੀਸਰੇ ਨੰਬਰ ਤੇ ਸਰੀਰ ਰੂਪੀ ਧਰਤੀ, ਜਿਸ ਵਿਚ ਨਾਮੁ ਦਾ ਬੀਜ ਉਗਣਾ ਹੈ, ਪੈਦਾ ਹੋਣਾ ਹੈ ਜਾਂ ਜਿਸ ਸਰੀਰਕ ਧਰਤੀ ਦੀ ਮਦਦ ਨਾਲ 'ਗਿਆਨ' ਹਾਸਲ ਕਰਕੇ, ਇਸ ਵਿਚ ਰਹਿੰਦੇ ਬ੍ਰਹਮ ਗਿਆਨੀ ਦੇ ਪੁੱਤਰ (ਰਾਮ ਕੀ ਅੰਸ) ਨੂੰ ਭੋਜਨ ਕਰਾਉਣਾ ਹੈ, ਦੀ ਮਹੱਤਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਸ ਲਈ ਇਸ ਨੂੰ ਸੁਅਸਥਿ ਰੱਖਣਾ, ਇਸ ਦੀ ਹਰ ਤਰ੍ਹਾਂ ਦੀ ਦੇਖਭਾਲ ਰੱਖਣਾ ਅਤਿ ਜ਼ਰੂਰੀ ਹੈ। ਇਸੇ ਲਈ ਪੰਚਮ ਪਾਤਸ਼ਾਹ ਕਥਨ ਕਰਦੇ ਹਨ "**ਨਾਨਕ, ਸੋ ਪ੍ਰਭੁ ਸਿਮਰੀਐ, ਤਿਸੁ ਦੇਹੀ ਕਉ ਪਾਲਿ॥**" (ਪੰਨਾ ੫੫੪) ਸੋ ਇਸ ਨਾਲ ਕੋਈ ਵੀ ਜ਼ਿਆਦਤੀ ਕਰਕੇ ਇਸਨੂੰ ਕਮਜ਼ੋਰ ਕਰਨਾ ਵੱਡੀ

ਮੂਰਖਤਾ ਹੈ।

ਪਰ ਸਭ ਤੋਂ ਵੱਧ ਮਹੱਤਵ ਉਸ ਬਾਣੀ ਵਿਚਲੀ ਮਤਿ (ਮਾਤਾ) ਜਾਂ ਵਿਚਾਰਧਾਰਾ ਦਾ ਹੈ, ਜਿਸ ਵਿਚ ਗੁਰਮੁਖਾਂ ਨੇ ਉਸਨੂੰ 'ਸ਼ਬਦ ਸਚੀ ਟਕਸਾਲ' ਦੁਆਰਾ ਬੋਲ ਕੇ ਬਾਣੀ ਦੇ ਰੂਪ ਵਿਚ ਬਿਆਨ ਕੀਤਾ ਹੈ। ਉਸ ਵਿਚਲਾ 'ਸਤਿ' ਅਤੇ 'ਸੰਤੋਖ' ਪ੍ਰਾਪਤ ਕਰਕੇ ਹੀ ਗੁਰਸਿੱਖ ਆਪਣੀ ਅਗਿਆਨਤਾ ਰੂਪੀ ਰਾਤ ਨੂੰ ਮਿਟਾ ਕੇ, ਆਪਣੇ ਅੰਦਰ ਗਿਆਨ ਦਾ ਸੂਰਜ ਚੜ੍ਹਾ ਕੇ ਉਸ ਅਗਿਆਨਤਾ ਦੀ ਕਾਲੀ ਰਾਤ ਨੂੰ, ਚਿੱਟੇ ਦਿਨ ਵਿਚ ਬਦਲ ਦਿੰਦਾ ਹੈ। ਗੁਰਮਤਿ ਦੀ ਰੌਸ਼ਨੀ ਉਸ ਦਾਈ ਦਾ ਕੰਮ ਕਰਦੀ ਹੈ, ਜਿਸਦੇ ਮਹੱਤਵ ਨੂੰ ਕਿਸੇ ਬੱਚੇ ਦੀ ਪੈਦਾਇਸ਼ ਵੇਲੇ ਅਣਗੌਲਿਆ ਨਹੀਂ ਕੀਤਾ ਜਾ ਸਕਦਾ। ਠੀਕ ਇਸੇ ਤਰ੍ਹਾਂ **ਸਿੱਖ ਦੇ ਅੰਦਰ ਗਿਆਨ ਪੈਦਾ ਕਰਨ ਵਿਚ 'ਗੁਰਮਤਿ ਵਿਚਾਰਧਾਰਾ' ਦਾਈ ਰੂਪ ਹੈ।** ਪਰੰਤੂ ਜਿਸ ਵਿਚ ਅਗਿਆਨਤਾ ਰੂਪੀ ਰਾਤ ਦਾ ਪ੍ਰਭਾਵ ਹੋਵੇ, ਉਸ ਮਨੁੱਖ (ਜੀਵ) ਵਾਸਤੇ ਉਸਦੀ ਇਹ ਅਗਿਆਨਤਾ "ਦਾਇਆ" ਰੂਪ ਹੈ, ਜੋ ਇਸਨੂੰ ਸੰਸਾਰੀ ਪਦਾਰਥਾਂ ਵਿਚ ਫਸਾ ਕੇ, ਇਸਨੂੰ ਜੀਵਨ ਭਰ ਸ੍ਰਿਸ਼ਟੀ ਦੇ ਪਦਾਰਥਾਂ ਨਾਲ ਪ੍ਰਚਾਈ ਰੱਖਦੀ ਹੈ। ਇਨ੍ਹਾਂ ਦੋ ਕਿਸਮ ਦੇ "ਮਨਮੁਖ ਤੇ ਗੁਰਮੁਖ" ਰੂਪੀ ਜੀਵਾਂ ਦੀਆਂ ਚੰਗਿਆਈਆਂ ਤੇ ਬੁਰਿਆਈਆਂ, ਗੁਣ ਅਤੇ ਔਗੁਣ ਇਨ੍ਹਾਂ ਦੇ ਮਨ ਅੰਦਰ ਨਿਵਾਸ ਕਰਨ ਵਾਲਾ, ਸਤਿ ਸਰੂਪ ਆਪ ਵੇਖਦਾ ਅਤੇ ਵਾਚਦਾ ਰਹਿੰਦਾ ਹੈ। ਇਹ ਸਤਿ ਸਰੂਪ (ਚਿਤ) ਹਰ ਸਮੇਂ ਨਾਲੋ ਨਾਲ, ਹਰ ਗੱਲ ਬਾਰੇ ਗ਼ਲਤ ਜਾਂ ਠੀਕ ਬੋਲ ਕੇ ਦੱਸਦਾ ਰਹਿੰਦਾ ਹੈ, ਜੋ ਨਾਲੋ ਨਾਲ ਮਤਿ ਰੂਪੀ ਫੱਟੀ ਤੇ ਹਿਰਦੇ ਵਿਚ ਲਿਖਿਆ ਜਾਂਦਾ ਰਹਿੰਦਾ ਹੈ, ਰਿਕਾਰਡ ਹੁੰਦਾ ਰਹਿੰਦਾ ਹੈ।

ਉਹ ਸਰਬ ਵਿਆਪੀ ਪਾਰਬ੍ਰਹਮ ਕਿਸੇ ਵਾਸਤੇ ਵੀ ਨੇੜੇ ਜਾਂ ਦੂਰ ਨਹੀਂ ਹੈ। ਗੱਲ ਤਾਂ ਸਿਰਫ਼ ਉਸਦੀ ਕ੍ਰਿਪਾ ਦ੍ਰਿਸ਼ਟੀ ਦੀ ਹੈ, ਜਿਹੜੀ ਕਿ ਜੀਵ ਨੇ ਹਾਸਲ ਕਰਨੀ ਹੁੰਦੀ ਹੈ। ਜਿੰਨੀ ਕੁ ਕਿਸੇ ਦੇ ਉਤੇ ਉਸਦੀ ਰਹਿਮਤ ਹੁੰਦੀ ਹੈ, ਉਤਨਾ ਹੀ ਉਹ ਉਸਦੇ ਨੇੜੇ ਹੋ ਜਾਂਦਾ ਹੈ। ਅੰਤ ਵਿਚ ਸਤਿਗੁਰੂ ਜੀ ਆਖਦੇ ਹਨ ਕਿ ਜਿਨ੍ਹਾਂ ਗੁਰਮੁਖਾਂ ਨੇ ਨਾਮੁ ਧਿਆਇਆ ਹੈ, ਬਾਣੀ ਨੂੰ ਵਿਚਾਰਿਆ ਹੈ, ਉਨ੍ਹਾਂ ਦੀ ਘਾਲ ਕਮਾਈ ਸਫਲੀ ਹੋ ਜਾਂਦੀ ਹੈ ਤੇ ਉਹ 'ਜੀਵ' ਦਰਗਾਹ ਵਿਚ ਉੱਜਲਾ ਹੋ ਜਾਂਦਾ ਹੈ ਅਤੇ ਉਸਦੇ ਨਾਲ ਹੋਰ ਵੀ ਕਿਤਨੇ ਜਨੁ ਛੁਟਕਾਰਾ ਪ੍ਰਾਪਤ ਕਰ ਜਾਂਦੇ ਹਨ॥ ੧॥

—ਸਮਾਪਤ—